# ਸਿਰਜਣਾ

ਅਪਰੈਲ-ਜੂਨ 2011 (ਅੰਕ 160)

**April- June 2011**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸਾਧੂ ਬਿਨਿੰਗ ਦੀ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address:
1728, ਸੈਕਟਰ 43-ਬੀ, 1728, Sector 43-B,
ਚੰਡੀਗੜ੍ਹ - 160022 Chandigarh - 160022
India

ਤਾਰੀਕ –Date: 25-10-2014

# ਸਿਰਜਣਾ

160

ਅਪਰੈਲ-ਜੂਨ 2011



ਸੰਪਾਦਕ : **ਰਘਬੀਰ ਸਿੰਘ**
Editor : **Raghbir Singh**

*

ਪਤਾ

***1728, ਸੈਕਟਰ 43-ਬੀ,***
***ਚੰਡੀਗੜ੍ਹ - 160 022***
***ਫੋਨ : +91-172-2601693***

*

***SIRJANA***
***1728, Sector 43-B,***
***Chandigarh-160 022***
***INDIA***
***Phone : +91-172-2601693***
***E-mail :***
***raghbirssirjana@yahoo.com***

*



SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ


*ਸੰਪਾਦਕੀ*

# *ਗੁਰਸ਼ਰਨ ਸਿੰਘ ਦੀ ਦੇਣ*

*ਗੁਰਸ਼ਰਨ ਸਿੰਘ ਪੰਜਾਬੀ ਦੇ ਅਗਾਂਹਵਧੂ ਹਲਕਿਆਂ ਵਿਚ ਇਕ ਅਦੁਤੀ ਵਰਤਾਰਾ ਹੈ। ਪ੍ਰਗਤੀਵਾਦੀ ਚਿੰਤਨ ਨੂੰ ਅਮਲ ਦੀ ਪੱਧਰ 'ਤੇ ਵਿਸ਼ਾਲ ਪੰਜਾਬੀ ਜਗਤ ਵਿਚ ਪਰਚਾਰਨ ਪ੍ਰਸਾਰਨ ਵਿਚ ਜੋ ਕੁਝ ਉਸਨੇ ਵਿਅਕਤੀਗਤ ਪੱਧਰ 'ਤੇ ਕੀਤਾ ਹੈ, ਉਸਦਾ ਟਾਕਰਾ ਵੱਡੀਆਂ ਵੱਡੀਆਂ ਸੰਸਥਾਵਾਂ ਵੀ ਨਹੀਂ ਕਰ ਸਕਦੀਆਂ। ਲਗਪਗ ਅੱਧੀ ਸਦੀ ਤੋਂ ਗੁਰਸ਼ਰਨ ਸਿੰਘ ਭਾਅ ਜੀ ਨੇ ਨਾਟਕ ਤੇ ਰੰਗਮੰਚ ਨੂੰ ਆਪਣੀ ਕਰਮਭੂਮੀ ਬਣਾਇਆ ਹੋਇਆ ਹੈ। ਅਤੇ ਇਸ ਖੇਤਰ ਦੀ ਆਪਣੀ ਅਣਥੱਕ ਸਰਗਰਮੀ ਰਾਹੀਂ ਦੂਰ-ਦੁਰਾਡੀਆਂ ਥਾਵਾਂ ਉੱਤੇ ਜਾ ਕੇ ਉਸਨੇ ਪੰਜਾਬੀ ਜਨ-ਸਮੂਹ ਦੀ ਨਾਟਕ-ਚੇਟਕ ਦੀ ਭੁੱਖ ਤਾਂ ਪੂਰੀ ਕੀਤੀ ਹੀ ਹੈ, ਉਸਨੇ ਚੰਗੀਆਂ ਇਨਸਾਨੀ ਤੇ ਸਮਾਜੀ ਕਦਰਾਂ-ਕੀਮਤਾਂ ਨੂੰ ਪਰਚਾਰਨ ਅਤੇ ਲੋਕਾਂ ਦੀ ਰਾਜਨੀਤਕ ਤੇ ਸਭਿਆਚਾਰਕ ਚੇਤਨਾ ਨੂੰ ਪ੍ਰਚੰਡ ਕਰਨ ਵਿਚ ਵੀ ਬਹੁਤ ਵੱਡਾ ਰੋਲ ਨਿਭਾਇਆ ਹੈ।*

*ਅਗਾਂਹਵਧੂ ਵਿਚਾਰਧਾਰਾ ਨਾਲ ਗੁਰਸ਼ਰਨ ਸਿੰਘ ਦੀ ਪ੍ਰਤੀਬੱਧਤਾ ਏਨੀ ਪਰਿਪੱਕ ਰਹੀ ਹੈ ਕਿ ਪਿਛਲੀ ਅੱਧੀ ਸਦੀ ਦੌਰਾਨ ਦੁਫਾੜ ਦਰ ਦੁਫਾੜ ਦਾ ਸ਼ਿਕਾਰ ਹੁੰਦੀ ਗਈ ਖੱਬੇਪੱਖੀ ਕ੍ਰਾਂਤੀਕਾਰੀ ਲਹਿਰ ਦੇ ਕਿਸੇ ਵੀ ਗੁੱਟ ਦੀ ਇਹ ਜੁਰਅਤ ਨਹੀਂ ਹੋ ਸਕੀ ਕਿ ਆਪਣੀ ਤੰਗਨਜ਼ਰੀ ਵਿਚੋਂ ਉਹ ਗੁਰਸ਼ਰਨ ਸਿੰਘ ਦੀ ਦੇਣ ਤੋਂ ਇਨਕਾਰੀ ਹੋ ਸਕਣ। ਵੱਖ ਵੱਖ ਖੇਮਿਆਂ ਵਿਚ ਵੰਡੀ ਖੱਬੀ ਧਿਰ ਦੇ ਕਿਸੇ ਵੀ ਧੜੇ ਨਾਲ ਰਸਮੀ ਤੌਰ 'ਤੇ ਨਾ ਜੁੜਦਿਆਂ ਹੋਇਆਂ ਉਹ ਵਾਸਤਵ ਵਿਚ ਸਮੁੱਚੀ ਲਹਿਰ ਦੇ ਅੰਗ ਸੰਗ ਰਿਹਾ ਹੈ। ਪੰਜਾਬ ਸੰਤਾਪ ਦੇ ਦਿਨਾਂ ਵਿਚ ਇਕੋ ਸਮੇਂ ਅਤਿਵਾਦੀਆਂ ਦੇ ਅਣਮਨੁੱਖੀ ਵਿਹਾਰ ਨੂੰ ਲੋਕਾਂ ਸਾਹਮਣੇ ਨੰਗਾ ਕਰਨ ਅਤੇ ਰਾਜਕੀ ਹਨੇਰਗਰਦੀ ਨੂੰ ਨਿੰਦਣ ਵਿਚ ਜਿਸ ਦਲੇਰੀ ਦਾ ਸਬੂਤ ਉਸਨੇ ਦਿੱਤਾ ਹੈ ਉਹ ਸਾਡੇ ਸਭਿਆਚਾਰ ਤੇ ਰਾਜਨੀਤਕ ਇਤਿਹਾਸ ਦਾ ਇਕ ਸੁਨਹਿਰੀ ਕਾਂਡ ਹੋ ਨਿਬੜਿਆ ਹੈ।*

*ਉਸਨੇ ਕਿਸੇ ਵੀ ਮਸਲੇ ਉੱਤੇ ਅਖੌਤੀ ਬੁੱਧੀਮਾਨਾਂ ਵਾਂਗ ਸੁਹਿਰਦਤਾ ਦੀ ਘਾਟ ਨੂੰ ਲੁਕੋਣ ਲਈ ਲੱਫਾਜ਼ੀ ਹੇਰਫੇਰ ਦਾ ਸਹਾਰਾ ਨਹੀਂ ਲਿਆ, ਸਗੋਂ ਆਪਣੀ ਬੁਨਿਆਦੀ ਵਿਚਾਰਧਾਰਾ ਦੇ ਅੰਤਰਗਤ ਬਹੁਤ ਸਿੱਧਾ ਤੇ ਸਪਸ਼ਟ ਪੈਂਤੜਾ ਅਖਤਿਆਰ ਕੀਤਾ ਹੈ। ਇਕ ਨਿਆਈਂ ਸਮਾਜ ਦੀ ਉਸਾਰੀ ਲਈ ਉਸਨੇ ਦਰਪੇਸ਼ ਫੌਰੀ ਮਸਲਿਆਂ ਨੂੰ ਆਧਾਰ ਬਣਾ ਕੇ ਅੱਧਾ ਸੈਂਕੜੇ ਦੀ ਗਿਣਤੀ ਨੂੰ ਪਹੁੰਚਦੇ ਨਿੱਕੇ ਨਿੱਕੇ ਨਾਟਕਾਂ ਦੀ ਰਚਨਾ ਕੀਤੀ ਹੈ ਅਤੇ ਪਿੰਡ ਪਿੰਡ ਜਾ ਕੇ ਉਹਨਾਂ ਦਾ ਮੰਚਨ ਕੀਤਾ ਹੈ।*

*ਆਪਣੇ ਥੀਏਟਰ ਨੂੰ ਉੱਚ ਵਰਗ ਦਾ ਥੀਏਟਰ ਬਣਾਉਣ ਤੋਂ ਬਚਾਉਣ ਦਾ ਸੁਚੇਤ ਉਪਰਾਲਾ ਕਰਕੇ ਗੁਰਸ਼ਰਨ ਸਿੰਘ ਨੇ ਲੋਕ ਥੀਏਟਰ ਨੂੰ ਇਕ ਨਿਵੇਕਲੀ ਪਛਾਣ ਅਤੇ ਸਤਿਕਾਰ ਵਾਲੀ ਥਾਂ ਦੁਆਈ ਹੈ। ਬਹੁਤ ਥੋੜ੍ਹੀ ਮੰਚ-ਸਮੱਗਰੀ ਅਤੇ ਗਿਣਤੀ ਦੇ ਕਲਾਕਾਰਾਂ ਨੂੰ ਲੈ ਕੇ ਉਸਨੇ ਲਗਾਤਾਰ ਨਾਟਕ ਖੇਡੇ ਹਨ। ਆਪਣੀ ਨਾਸਾਜ਼ ਸਿਹਤ ਤੇ ਵਡੇਰੀ ਉਮਰ ਦੇ ਬਾਵਜੂਦ ਹਾਲੇ ਵੀ ਉਹ ਆਪਣੇ ਕੰਮ ਨੂੰ ਪੂਰੀ ਲਗਨ ਨਾਲ ਜਾਰੀ ਰੱਖ ਰਿਹਾ ਹੈ। ਜਦੋਂ ਕ੍ਰਾਂਤੀਕਾਰੀ ਪਾਰਟੀਆਂ ਤੇ ਅਗਾਂਹ ਵਧੂ ਸੰਸਥਾਵਾਂ ਸਿਥਲਤਾ ਦਾ ਸ਼ਿਕਾਰ ਹੁੰਦੀਆਂ ਰਹੀਆਂ ਹਨ, ਉਦੋਂ ਗਰਸ਼ਰਨ ਸਿੰਘ ਨੇ ਆਪਣੀ ਨਾਟ-ਸਰਗਰਮੀ ਰਾਹੀਂ ਇਸ ਖੱਪੇ ਨੂੰ ਪੂਰਾ ਕੀਤਾ ਹੈ। ਕੋਈ ਹੈਰਾਨੀ ਨਹੀਂ ਕਿ ਸਮੇਂ ਸਮੇਂ ਉਸਨੂੰ ਰਾਜ-ਸੱਤਾ ਦੀ ਕਰੋਪੀ ਦਾ ਸ਼ਿਕਾਰ ਵੀ ਹੋਣਾ ਪਿਆ ਹੈ। ਆਪਣੇ ਨਿੱਜੀ ਵਿਹਾਰ ਵਿਚ ਆਦਰਸ਼ਵਾਦੀ ਬਿਰਤੀ ਦਾ ਪ੍ਰਗਟਾਵਾ ਕਰਦਿਆਂ ਉਸਨੇ ਕਈ ਉਹਨਾਂ ਕਮਜ਼ੋਰੀਆਂ ਤੋਂ ਬਚਣ ਦਾ ਸਫਲ ਉਪਰਾਲਾ ਕੀਤਾ ਹੈ ਜਿਸਦਾ ਤੜਾਗੀਵਾਦੀ ਪਹੁੰਚ ਦੀਆਂ ਸ਼ਿਕਾਰ ਰਵਾਇਤੀ ਕਮਿਊਨਿਸਟ ਪਾਰਟੀਆਂ ਜਾਂ ਉਹਨਾਂ ਦੇ ਨੇਤਾ ਤੇ ਸਮਰਥਕ ਅਕਸਰ ਹੀ ਸ਼ਿਕਾਰ ਹੁੰਦੇ ਰਹੇ ਹਨ। ਉਸਦੀ ਯਥਾਰਥਕ ਸੋਝੀ ਨੇ ਨਾਟਕਾਂ ਦੇ ਮੰਚਨ ਰਾਹੀਂ ਇਕ ਸਾਰਥਕ ਸੁਨੇਹਾ ਤਾਂ ਦਰਸ਼ਕਾਂ ਤਕ ਪਹੁੰਚਾਇਆ ਹੀ ਹੈ , ਪੰਜਾਬ ਦੇ ਬੁੱਧੀਮਾਨ ਵਰਗ ਨੂੰ ਝੰਜੋੜਿਆ ਅਤੇ ਰਾਜ-ਸੱਤਾ ਦੇ ਗਲਿਆਰਿਆਂ ਨੂੰ ਚੁਣੌਤੀ ਵੀ ਦਿੱਤੀ ਹੈ।*

*ਆਪਣੇ ਸਾਰਥਕ ਕੰਮਾਂ ਸਦਕਾ ਗੁਰਸ਼ਰਨ ਸਿੰਘ ਨੇ ਅਗਾਂਹਵਧੂ ਲਹਿਰ ਨੂੰ ਹੀ ਅਹਿਮ*

ਯੋਗਦਾਨ ਨਹੀਂ ਦਿੱਤਾ, ਖੁਦ ਉਸਨੂੰ ਵੀ ਸਥਾਨਕ, ਰਾਸ਼ਟਰੀ ਤੇ ਅੰਤਰ ਰਾਸਟਰੀ ਪੱਧਰ ਉੱਤੇ ਵੱਡੇ ਸਨਮਾਨ ਮਿਲੇ ਹਨ, ਜਿਸ ਵਿਚ ਰਾਸ਼ਟਰੀ ਸੰਗੀਤ ਨਾਟਕ ਅਕਾਦਮੀ ਦਾ ਮਾਣ-ਮੱਤਾ ਐਵਾਰਡ ਵੀ ਸ਼ਾਮਲ ਹੈ। ਇਹ ਉਸਦੀ ਦੇਣ ਦੀ ਹੀ ਸ਼ਕਤੀ ਹੈ ਕਿ ਸੱਤਾ ਦੇ ਗਲਿਆਰਿਆਂ ਵੱਲੋਂ ਵੀ ਹੁਣ ਉਸਨੂੰ ਅਣਗੌਲਿਆਂ ਕਰਨਾ ਜਾਂ ਉਸਤੋਂ ਪੱਲਾ ਬਚਾ ਕੇ ਲੰਘ ਜਾਣਾ ਸੰਭਵ ਨਹੀਂ। ਇਸੇ ਲਈ ਪੰਜਾਬ ਸਰਕਾਰ ਦੇ ਸ਼੍ਰੋਮਣੀ ਪੁਰਸਕਾਰ ਸਮੇਤ ਅਨੇਕਾਂ ਮਾਣ-ਸਨਮਾਨ ਉਸਦੀ ਝੋਲੀ ਪਏ ਹਨ। ਪਰ ਸਭ ਤੋਂ ਵੱਡਾ ਮਾਣ ਹੈ ਉਹ ਪਿਆਰ ਤੇ ਸਤਿਕਾਰ ਜੋ ਉਸਨੂੰ ਵਿਸ਼ਾਲ ਜਨ-ਸਮੂਹ ਵੱਲੋਂ ਲਗਾਤਾਰ ਮਿਲਦਾ ਹੈ।

ਅਗਾਂਹਵਧੂ ਸਾਹਿਤ ਦੇ ਪ੍ਰਕਾਸ਼ਨ ਅਤੇ ਲੋਕ ਸੰਗੀਤ ਦੀਆਂ ਕੈਸਟਾਂ ਤਿਆਰ ਕਰਨ ਤੇ ਉਹਨਾਂ ਨੂੰ ਲੋਕਾਂ ਤਕ ਪੁਚਾਉਣ ਦਾ ਬਹੁਤ ਸਾਰਥਕ ਕੰਮ ਵੀ ਉਸਨੇ ਕੀਤਾ ਹੈ। ਸੁਰਿੰਦਰ ਗਿੱਲ ਦੇ ਗੀਤ 'ਛੱਟਾ ਚਾਨਣਾਂ ਦਾ ਦਈ ਜਾਣਾ' ਦੇ ਸਿਰਲੇਖ ਗੀਤ ਵਾਲਾ ਕਈ ਵਰ੍ਹੇ ਪਹਿਲਾਂ ਜਾਰੀ ਕੀਤਾ ਐੱਲ. ਪੀ. ਰਿਕਾਰਡ ਗੁਰਸ਼ਰਨ ਸਿੰਘ ਦੇ ਸਾਰਥਕ ਕੰਮਾਂ ਦੀ ਅਜਿਹੀ ਹੀ ਇਕ ਕੜੀ ਸੀ। ਲੋਕ ਲਹਿਰ ਨੂੰ ਅਗਾਂਹ ਲਿਜਾਣ ਵਾਲੇ ਗੁਰਸ਼ਰਨ ਦੇ ਇਹਨਾਂ ਸਾਰੇ ਕੰਮਾਂ ਕਰਕੇ ਸਮੁੱਚਾ ਅਗਾਂਹਵਧੂ ਜਗਤ ਉਸਨੂੰ ਆਦਰ ਦਿੰਦਾ ਹੈ। ਆਪਣੀ ਇਸ ਆਦਰ ਭਾਵਨਾ ਵਿਚੋਂ ਹੀ ਸੁਰਿੰਦਰ ਗਿੱਲ ਨੇ ਇਕ ਕਵਿਤਾ ਲਿਖੀ ਸੀ ਜੋ 'ਸਿਰਜਣਾ' ਦੇ ਪਿਛਲੇ ਅੰਕ ਵਿਚ 'ਇਕ ਰੀਐਕਸ਼ਨਰੀ ਦੀ ਅਰਦਾਸ' ਦੇ ਸਿਰਲੇਖ ਅਧੀਨ ਪ੍ਰਕਾਸ਼ਤ ਹੋਈ ਸੀ। ਉਸ ਕਾਵਿ-ਕਿਰਤ ਵਿਚ ਇਹ ਭਾਵ ਦਰਸਾਉਣ ਦੀ ਕੋਸ਼ਿਸ਼ ਕੀਤੀ ਗਈ ਸੀ ਕਿ ਪਿਛਾਖੜੀ ਲੋਕ-ਵਿਰੋਧੀ ਸ਼ਕਤੀਆਂ ਗੁਰਸ਼ਰਨ ਸਿੰਘ ਵੱਲੋਂ ਕੀਤੇ ਜਾਂਦੇ ਕੰਮ-ਕਾਰ ਤੋਂ ਕਿੰਨੀਆਂ ਭੈਅ-ਭੀਤ ਹਨ ਅਤੇ ਆਪਣੀ ਮੰਦ-ਭਾਵਨਾ ਵਿਚ ਉਹ ਉਸ ਬਾਰੇ ਕੀ ਕੁਝ ਦੀ ਕਲਪਨਾ ਕਰ ਸਕਦੀਆਂ ਹਨ। ਪਰ ਜਾਪਦਾ ਹੈ ਕਲਾਤਮਕ ਸੰਚਾਰ ਦੇ ਪੱਖ ਤੋਂ ਕਵਿਤਾ ਵਿਚ ਕਿਤੇ ਕੋਈ ਊਣ ਰਹਿ ਗਈ ਕਿ ਬਹੁਤ ਸਾਰੇ ਪਾਠਕਾਂ ਤਕ ਇਸਦਾ ਠੀਕ ਸੰਦੇਸ਼ ਨਹੀਂ ਪਹੁੰਚਿਆ। ਕਈ ਸੂਝਵਾਨ ਪਾਠਕਾਂ ਨੂੰ ਵੀ ਇਸਦੇ ਸਹੀ ਅਰਥਾਂ ਤਕ ਪਹੁੰਚਣ ਵਿਚ ਮੁਸ਼ਕਲ ਹੋਈ ਹੈ। ਸੁਰਿੰਦਰ ਗਿੱਲ ਅਤੇ ਖੁਦ ਇਹਨਾਂ ਸਤਰਾਂ ਦੇ ਲੇਖਕ ਲਈ ਗੁਰਸ਼ਰਨ ਸਿੰਘ ਇਕ ਆਦਰਸ਼ਕ ਸ਼ਖਸੀਅਤ ਹੈ। ਅਸੀਂ ਆਪਣੇ ਆਪ ਨੂੰ ਵਡਭਾਗੀ ਸਮਝਦੇ ਹਾਂ ਕਿ ਸਾਨੂੰ ਗੁਰਸ਼ਰਨ ਸਿੰਘ ਦੀ ਕੰਮ-ਕਾਰ ਨੂੰ ਵੇਖਣ-ਜਾਨਣ ਦਾ ਮੌਕਾ ਮਿਲਿਆ ਹੈ ਅਤੇ ਉਸਦੇ ਪ੍ਰਸ਼ੰਸਕਾਂ ਦੇ ਵਿਸ਼ਾਲ ਘੇਰੇ ਦਾ ਅਸੀਂ ਵੀ ਅੰਗ ਹਾਂ।

***-ਰਘਬੀਰ ਸਿੰਘ***

---

***ਡਾ. ਸੁਤਿੰਦਰ ਸਿੰਘ ਨੂਰ*** ਇਕ ਅਜਿਹੀ ਸ਼ਖਸੀਅਤ ਸੀ ਜਿਸਨੇ ਪੰਜਾਬੀ ਸਾਹਿਤ-ਜਗਤ ਵਿਚ ਆਪਣੀ ਅਕਾਦਮਿਕ, ਬੌਧਿਕ ਤੇ ਸਿਰਜਣਾਤਮਕ ਕੁਸ਼ਲਤਾ ਸਦਕਾ ਲੰਮੇਂ ਸਮੇਂ ਤਕ ਧਾਂਕ ਜਮਾਈ ਰੱਖੀ। ਇਸ ਅਣਥੱਕ ਚਿੰਤਕ-ਸਿਰਜਕ ਨੇ ਨਾ ਕੇਵਲ ਨਿੱਜੀ ਰੂਪ ਵਿਚ ਵੱਡੀਆਂ ਪ੍ਰਾਪਤੀਆਂ ਕੀਤੀਆਂ ਸਗੋਂ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਪਰਚਾਰ-ਪ੍ਰਸਾਰ ਲਈ ਵੀ ਮੋਢੀ ਵਾਲਾ ਰੋਲ ਅਦਾ ਕੀਤਾ। ਸਾਹਿਤ-ਸਭਿਆਚਾਰ ਅਤੇ ਪੰਜਾਬੀ ਜਗਤ ਦੀ ਪੂਰੀ ਖਬਰ ਰੱਖਣ ਵਾਲਾ ਡਾ. ਨੂਰ ਇਕੋ ਸਮੇਂ ਬਹੁਤ ਸਾਰੀਆਂ ਸੰਸਥਾਵਾਂ ਨਾਲ ਜੁੜਿਆ ਹੋਇਆ ਸੀ। ਰਾਸ਼ਟਰੀ ਸਾਹਿਤ ਅਕਾਦਮੀ ਦੇ ਮੀਤ ਪ੍ਰਧਾਨ ਦੇ ਪਦ 'ਤੇ ਪਹੁੰਚਣ ਵਾਲਾ ਉਹ ਪਹਿਲਾ ਪੰਜਾਬੀ ਸਾਹਿਤਕਾਰ ਸੀ। ਉਸਦੇ ਬੇਮੌਕਾ ਵਿਛੋੜੇ ਦੇ ਗ਼ਮ ਵਿਚ ਪੰਜਾਬੀ ਸਾਹਿਤ-ਸੰਸਾਰ ਦੇ ਨਾਲ ਸਿਰਜਣਾ ਪਰਿਵਾਰ ਵੀ ਡੁੱਬਿਆ ਹੋਇਆ ਹੈ।

ਇਕ ਕਵੀ ਵਜੋਂ ***ਅਜਾਇਬ ਕਮਲ*** ਅਤੇ ਇਕ ਕਲਾਕਾਰ ਵਜੋਂ ***ਸੋਹਣ ਕਾਦਰੀ*** ਅੰਤਰਰਾਸ਼ਟਰੀ ਪੱਧਰ 'ਤੇ ਜਾਣੇ ਜਾਂਦੇ ਵਿਅਕਤੀ ਸਨ। ਨਵੀਂ ਯੁਗ ਚੇਤਨਾ ਦੇ ਹਾਣੀ ਬਣਕੇ ਵਿਚਰਨ ਵਾਲੇ ਇਹ ਦੋਵੇਂ ਸੱਜਣ ਅਦੁਤੀ ਪ੍ਰਤਿਭਾ ਦੇ ਮਾਲਕ ਸਨ। 'ਸਿਰਜਣਾ' ਨਾਲ ਦੋਨਾਂ ਦਾ ਹੀ ਚਿਰੋਕਣਾ ਸਾਥ ਸੀ। ਸ਼ੁਰੂ ਦੇ ਵਰ੍ਹਿਆਂ ਵਿਚ ਜੇ ਕਾਦਰੀ ਨੇ 'ਸਿਰਜਣਾ' ਲਈ ਟਾਈਟਲ ਬਣਾਏ ਸਨ ਤਾਂ ਇਹਨਾਂ ਹੀ ਵਰ੍ਹਿਆਂ ਵਿਚ ਪਿਛਲੀ ਸਦੀ ਦੇ ਸੱਠਵਿਆਂ ਦੌਰਾਨ ਅਜਾਇਬ ਕਮਲ ਨਾਲ ਸੰਵਾਦੀ ਸਿਰਜਣਾਤਮਕ ਸੰਬੰਧ ਜੁੜਿਆ ਹੋਇਆ ਸੀ। ਜ਼ਿੰਦਗੀ ਦਾ ਵਧੇਰੇ ਸਮਾਂ ਬਦੇਸ਼ਾਂ ਵਿਚ ਰਹਿ ਕੇ ਪੰਜਾਬੀ ਸਾਹਿਤ-ਸਭਿਆਚਾਰ ਦੀ ਪਛਾਣ ਨੂੰ ਅਗਾਂਹ ਲਿਜਾਣ ਵਾਲੀਆਂ ਇਹਨਾਂ ਦੋਹਾਂ ਪ੍ਰਤਿਭਾਵਾਨ ਸ਼ਖਸੀਅਤਾਂ ਦੀ ਦੇਣ ਨੂੰ ਅਸੀਂ ਸ਼ਰਧਾ ਨਾਲ ਯਾਦ ਕਰਦੇ ਹਾਂ। ***-ਸੰਪਾਦਕ***



# ਦੋ ਕਵਿਤਾਵਾਂ / ਜਸਵੰਤ ਦੀਦ

## ਪੀ.ਆਰ.ਕਾਰਡ

ਕੈਨੇਡਾ!
ਮੈਂ ਵਾਪਸ ਕਰਦਾ ਹਾਂ
ਤੇਰਾ ਪੀ.ਆਰ.ਕਾਰਡ

ਇਸ ਕਾਰਡ ਅੰਦਰ
ਤੂੰ ਜਿਹੜੇ ਕੋਡ ਵਰਡ ਪਾਏ ਨੇ ਮੈਂ ਖੋਲ੍ਹ ਲਏ ਨੇ
ਉਹਨਾਂ ਅੰਦਰ
ਤੂੰ ਮੇਰੀਆਂ ਪੁਸ਼ਤਾਂ ਨੂੰ ਗਹਿਣੇ ਰੱਖਿਆ ਹੋਇਆ
ਤੇ ਮੇਰੇ ਵਾਰਿਸਾਂ ਨੂੰ
ਉਹਨਾਂ ਦੇ ਆਪਣੇ ਹੀ ਅੰਗੂਠੇ ਦੇ ਨਿਸ਼ਾਨ ਹੇਠ ਨੱਪਿਆ ਹੋਇਆ।

ਇਸ ਪੀ.ਆਰ.ਕਾਰਡ ਅੰਦਰ
ਮੇਰਾ ਪਿੰਡ ਕਰਜ਼ੇ ਦੀ ਸਾਹ ਘੁੱਟਮੀ ਗੱਠ ਅੰਦਰ ਬੰਨ੍ਹਿਆ ਹੋਇਆ
ਨਸ਼ੇ ਦੀ ਲੋਰ ਅੰਦਰ ਤੁੰਨਿਆਂ ਹੋਇਆ

ਕਨੇਡਾ! ਤੂੰ ਇਸ ਪਿੰਡ ਦੇ ਸੁਪਨਿਆਂ ਅੰਦਰ ਖੌਰੂ ਪਾਉਂਦਾ ਏਂ
ਰੰਗ ਬਰੰਗੇ ਭੇਸ ਬਣਾ ਕੇ ਡਰਾਉਂਦਾ ਏਂ!
ਤੂੰ ਪਿੰਡ ਮੇਰੇ ਨੂੰ ਕਿਉਂ ਸੌਣ ਨਹੀ ਦਿੰਦਾ!
ਜਾਗਣ ਨਹੀਂ ਦਿੰਦਾ, ਹੱਸਣ ਰੋਣ ਨਹੀਂ ਦਿੰਦਾ ?
ਮੇਰਾ ਪਿੰਡ ਸੱਥ 'ਚ ਬੈਠਾ ਤੇਰੇ ਇਸ ਕਾਰਡ ਦੀ ਕਾਢ ਬਾਰੇ ਸੋਚਦਾ ਰਹਿੰਦਾ
ਕਿਸੇ ਨੂੰ ਕੁਝ ਨਹੀਂ ਕਹਿੰਦਾ ਪਰ ਚੈਨ ਨਾਲ ਨਹੀਂ ਬਹਿੰਦਾ !

ਕੈਨੇਡਾ !
ਮੈਂ ਦੇਖ ਆਇਆ ਹਾਂ ਤੇਰੇ ਮੁਲਕ 'ਚ ਬੈਠੇ
ਮੇਰੇ ਉਹ ਭੋਲੇ ਭਾਲੇ ਕਾਮੇ ਮਜ਼ਦੂਰ ਕਿਸਾਨ
ਜੋ ਤੇਰੀ ਛਤਰ ਛਾਇਆ ਹੇਠ ਛਾਤਰ ਹੋ ਗਏ ਨੇ
ਗੁਰੂ ਮਹਾਰਾਜ ਦੀ ਹਜ਼ੂਰੀ 'ਚ ਬੈਠੇ ਡਾਲਰਾਂ ਦੇ ਜਾਲ ਬੁਣਦੇ
ਏਧਰਲੇ ਚੋਰਾਂ ਨਾਲੋਂ ਵੀ ਵੱਧ ਚਾਤੁਰ ਹੋ ਗਏ ਨੇ
ਇਸ ਉਲਟੀ ਬੁਣਤੀ ਦੇ ਜਾਲ 'ਚ ਉਲਝੇ
ਆਪਣੀ ਉਣੀ ਇਸ ਕੈਦ ਅੰਦਰ ਰੋ ਰਹੇ ਨੇ
ਚੱਕੀ ਝੋ ਰਹੇ ਨੇ!

ਮੈਂ ਦੇਖ ਆਇਆ ਹਾਂ
ਆਪਣੇ ਭਰਾਵਾਂ ਦੀ ਅੱਖ 'ਚ ਰੁਕਿਆ ਉਹ ਹੰਝੂ
ਜੋ ਕਦੇ ਵੀ ਪੂਰਾ ਨਹੀਂ ਡਿੱਗਦਾ
ਉਹਨਾਂ ਦੇ ਗਲ਼ੇ 'ਚ ਅਟਕੀ ਉਹ ਭੁੱਬ ਦੇਖ ਆਇਆ ਹਾਂ

ਜੋ ਤੇਰੇ ਏਅਰ ਪੋਰਟ ਦੇ ਗਲਿਆਰਿਆਂ 'ਚ ਘੁੰਮਦੀ ਹੈ
ਉਹਨਾਂ ਦੇ ਸਾਹਾਂ 'ਚ ਗੁੰਮਦੀ ਹੈ
ਤੇ ਅੰਤ ਵਤਨ ਆਪਣੇ ਦੀ ਮਿੱਟੀ ਆਣ ਚੁੰਮਦੀ ਹੈ!

ਮੈਂ ਦੇਖ ਆਇਆ ਹਾਂ
ਆਪਣੀ ਜ਼ੁਬਾਨ ਦੇ ਜ਼ਹੀਨ ਲੇਖਕ, ਚਿੱਤਰਕਾਰ, ਅਦਾਕਾਰ
ਗਾਇਕ ਸੁਰੀਲੇ ਦੇਖ ਆਇਆ ਹਾਂ
ਜੋ ਤੇਰੇ ਚਲਾਏ ਸੁਨਹਿਰੀ ਕਿਨਾਰਿਆਂ ਵਾਲੇ
ਚੱਕਰ 'ਚ ਫਸੇ ਘੁੰਮਦੇ ਨੇ ਰਾਤ ਦਿਨ
ਜੀਹਨਾਂ ਨੂੰ ਵਿਹਲ ਨਹੀਂ ਮਿਲਦੀ
ਆਪਣੇ ਅੱਖਰਾਂ 'ਚੋਂ ਬੁਝ ਰਹੀ ਲੋਅ 'ਤੇ ਹੱਥ ਰੱਖਣ ਦੀ
ਰੰਗਾਂ ਆਵਾਜ਼ਾਂ ਸਾਜ਼ਾਂ ਅਦਾਵਾਂ 'ਚ ਫਸੇ
ਉਣੀਂਦਰੇ ਉਧੇੜਨ ਦੀ ਸੁਰਤੀ ਨਹੀਂ ਰਹਿੰਦੀ
ਮੈਂ ਉਹ ਬੇਸੁਰਤੀ ਦੇਖ ਆਇਆ ਹਾਂ!

ਮੈਂ ਟੁੱਟੇ ਘਰਾਂ ਉਜੜੇ ਦਰਾਂ ਦੇ ਉਹ ਸਭ ਕਿੱਸੇ ਸੁਣ ਆਇਆ ਹਾਂ
ਜੀਹਨਾਂ ਅੰਦਰ ਤੀਵੀਆਂ ਬੱਚੇ ਕੁਰਲਾ ਰਹੇ ਨੇ
ਮਰਦ ਹਉਮੈਂ ਤੋਂ ਹੰਭੇ ਪਛਤਾ ਰਹੇ ਨੇ
ਫੇਰ ਵੀ ਰਲਕੇ ਸਭ ਇਕ ਚੁੱਪ ਗੀਤ ਗਾ ਰਹੇ ਨੇ
ਤੇ ਤਾਲ ਦੇਣ ਖਾਤਰ ਆਪਣੇ ਸਾਹਾਂ ਦੀ ਖੰਜਰੀ ਵਜਾ ਰਹੇ ਨੇ
ਮੈਂ ਦੇਖ ਆਇਆ ਹਾਂ!

ਕਨੇਡਾ! ਆਪਣੇ ਪਿੰਡ ਬੈਠਾ ਮੈਂ
ਕੱਚੇ ਘਰਾਂ ਵੱਲ ਦੂਰ ਕਿਧਰੇ
ਡੋਲਦੀ ਰਾਤ ਅੰਦਰ ਜਗਦੀ ਲਾਲਟੈਣ ਦੀ ਬੱਤੀ
ਕਿਸੇ ਲੋਰ ਅੰਦਰ ਨੱਚਦੀ ਦੇਖਦਾ ਹਾਂ
ਆਪਣੇ ਤੇ ਤੇਰੇ ਦੁੱਖਾਂ ਦੀ ਸਾਂਝ ਲੱਭਦਾ
ਜੜ ਫੋਲਦਾ, ਜੋੜ ਕਰਦਾ, ਤੋੜ ਲੱਭਦਾ
ਇਹ ਕਵਿਤਾ ਉਹਨਾਂ ਲੋਕਾਂ ਦੇ ਨਾਮ ਕਰਦਾ ਹਾਂ
ਜੋ ਸਦੀਆਂ ਤੋਂ ਰੋਜ਼ੀ ਰੋਟੀ ਲਈ
ਥਾਂ ਕੁਥਾਂ ਦੇਸ ਦੇਸੰਤਰ ਭਟਕਦੇ ਨੇ
ਆਪਣੀ ਅੱਖ ਦੇ ਹੰਝੂ ਅੰਦਰ
ਆਖਰੀ ਸਾਹਾਂ ਤਕ ਲਟਕਦੇ ਨੇ
ਤੇ ਆਖਰ ਇਕ ਦਿਨ ਬੇਸੁਰਤੀ 'ਚੋਂ ਬਾਹਰ ਆ
ਆਪਣਾ ਮਸਤਕ ਝਟਕਦੇ ਨੇ

ਅੱਜ ਮੈਂ ਉਹੀ ਮਸਤਕ ਝਟਕਦਾ ਹਾਂ
ਤੇ ਆਪਣੇ ਪੁਰਖਿਆਂ ਖਾਤਰ, ਵਾਰਸਾਂ ਖ਼ਾਤਰ
ਤੈਨੂੰ ਤੇਰਾ ਪੀ.ਆਰ.ਕਾਰਡ ਵਾਪਸ ਕਰਦਾ ਹਾਂ!



## ਦੇਸ਼ ਦਾ ਵਲੈਤੀ ਪੈੱਨ-ਸਕੈੱਚ

ਲਿਸ਼ਕ ਹੁੰਦੀ ਅੱਖਾਂ ਅੰਦਰ ਯਾਤਰੀ ਦੇ
ਛੱਡਣ ਲੱਗਿਆਂ ਦੇਸ਼ ਆਪਣਾ

ਮੁਲਕ ਦੂਜੇ ਸਾਫ - ਸੁਥਰੇ ਰੱਜੇ ਪੁੱਜੇ ਅਕਲਮੰਦ

ਪਰ ਹੈ ਕੁਝ ਮੁਲਕ ਆਪਣੇ
ਜੋ ਵਾਪਸੀ 'ਤੇ ਜਹਾਜ਼ੋਂ ਉਤਰਦਿਆਂ ਹੀ
ਅੱਖਾਂ 'ਚ ਉਡਦੀ ਧੂੜ ਪੈਂਦੀ ਹਰਿਆਵਲ ਦਿਸਣ ਲਗਦੀ
ਆਵਾਜ਼ਾਂ 'ਚੋਂ ਦਿਸਣ ਲਗਦਾ ਗੀਤ ਇਕ ਹੌਲੀ ਹੌਲੀ ਉਠਦਾ

ਕੁਝ ਹੈ ਇਸ ਬੇਕਨੂੰਨੇ ਮੁਲਕ ਵਿਚ
ਜੋ ਕਨੂੰਨ ਬਣਨ ਲਈ ਤੜਪਦਾ
ਕੁਝ ਹੈ ਜੋ ਆਵਾਜ਼ ਬਣਦਾ ਬਣਦਾ
ਪਿੰਡਾਂ ਕਸਬਿਆਂ ਸ਼ਹਿਰਾਂ ਅੰਦਰ ਭਟਕਦਾ

ਮੈਂ ਉਸ ਵਿਦੇਸ਼ੀ ਪੰਜਾਬੀ ਨੂੰ
ਕਿਵੇਂ ਦੱਸਾਂ ਕਿ ਮੈਂ ਕੀਹਦੇ ਵੱਲ ਹਾਂ?
ਉਹ ਆਪਣੀ ਮਾਂ ਨੂੰ
ਨਰਕ ਕਹਿੰਦਾ ਹੈ ਤੇ ਮੈਂ ਨਹੁੰ ਖੁਰਚਦਾ ਹਾਂ
ਪਰ ਕੁਝ ਹੈ
ਜੋ ਮੇਰੇ ਲੱਥੇ ਨੌਂਹਾਂ ਵਾਲੇ ਮਾਸ ਅੰਦਰ ਤੜਪਦਾ ਹੈ

ਕੀ ਏਨਾ ਕਾਫੀ ਨਹੀਂ
ਕਿ ਮੈਂ ਆਪਣੇ ਦੇਸ਼ ਨੂੰ ਆਪ ਹੀ ਬੁਰਾ-ਭਲਾ ਆਖਦਾ ਹਾਂ
ਮੇਰੀ ਸ਼ਰਮਿੰਦਗੀ ਲਈ ਤਾਂ ਮੇਰੇ ਦੇਸ਼ ਦਾ ਨਾਮ ਹੀ ਕਾਫੀ ਹੈ
ਪਰ ਕੁਝ ਹੈ ਜੋ ਇਸਦੀਆਂ ਨਦੀਆਂ
ਪਹਾੜਾਂ ਗੁਫਾਵਾਂ ਕਲਾਵਾਂ 'ਚੋਂ ਸੁਣਦਾ ਹੈ
ਤੇ ਸ਼ਰਮ ਨਾਲ ਝੁਕਦਾ ਝੁਕਦਾ ਮੇਰਾ ਸਿਰ
ਫੇਰ ਉਤਾਂਹ ਨੂੰ ਉੱਠਣ ਲਗਦਾ ਹੈ
ਦਸਤਾਵੇਜ਼ੀ ਫਿਲਮਾਂ 'ਚ ਰੁਲਦਾ ਖੁਲਦਾ ਮੈਂ
ਦੁਨੀਆਂ ਦੇ ਨਕਸ਼ੇ 'ਚ ਫੇਰ
ਆਪਣਾ ਸੁਰਤਾਲ ਬੰਨ੍ਹਣ ਲੱਗਦਾ ਹਾਂ

ਕਾਫੀ ਨਹੀਂ ਏਨਾ ਕਿ ਇਸੇ ਮੁਲਕ ਨੂੰ ਲੱਭਣ
ਕਦੀ ਕੋਈ ਕੁਲੰਬਸ ਤੁਰਿਆ ਸੀ

ਤੇ ਇਸੇ ਲੱਭੇ ਮੁਲਕ ਨੂੰ
ਹੁਣ ਉਸਦੇ ਵਾਰਿਸ ਛੋਹਣ ਆਉਂਦੇ ਨੇ

ਕੀ ਇੰਨਾ ਕਾਫੀ ਨਹੀਂ ਕਿ ਇਸਦੇ ਹਾਰੇ ਹੋਏ
ਕਾਮਰੇਡ ਕਵੀ ਕਾਮੇ
ਅਜੇ ਵੀ ਗਾਉਂਦੇ ਨੇ ਏਸ ਝੰਡੇ ਥੱਲੇ
ਠੁਰਕਦੀ ਆਵਾਜ਼ ਨਾਲ
ਆਪਣੇ ਮੁਲਕ ਦੇ ਖਿਲਾਫ, ਮੁਲਕ ਖ਼ਾਤਰ ਗੀਤ
ਕਾਫੀ ਨਹੀਂ ਏਨਾ ਕਿ ਮੈਂ 'ਨਰਕ' ਆਖਦੀ ਆਵਾਜ਼ ਅੱਗੇ
ਤਾਣ ਲੈਂਦਾ ਹਾਂ ਪਿੰਡਾ ਆਪਣਾ
ਫਸ ਜਾਂਦਾ ਹਾਂ ਮੈਂ
ਉਸ ਦੀ ਬਗਾਨੀ ਲਿਸ਼ਕ ਵਾਲੀਆਂ ਅੱਖਾਂ ਅੰਦਰ, ਡਰ ਬਣਕੇ

ਪਰ ਵਿਦੇਸ਼ੀ ਪੰਜਾਬੀ ਯਾਰ ਦੇ
ਸੱਚੇ ਚਮਕਦੇ ਤਿੱਖੇ ਸ਼ਬਦਾਂ ਦੀ ਧਾਰ ਅੰਦਰ
ਅਚਾਨਕ ਡੁੱਬਣ ਲਗਦੇ ਹਾਂ
ਮੈਂ ਮੇਰਾ ਦੇਸ਼ ਤੇ ਝੰਡਾ
ਫਹਿਰਾਉਂਦਾ ਹੋਇਆ
ਪਰ ਕੁਝ ਹੈ ਜੋ ਮੇਰੇ ਹੱਥਾਂ 'ਚ
ਮਜਬੂਤੀ ਭਰ ਦਿੰਦਾ ਹੈ ਫੇਰ
ਡੋਲਦਾ ਹੋਇਆ ਝੰਡਾ ਕੰਬਣੋਂ ਹਟਦਾ ਹੈ
ਤੇ ਰੁਕਿਆ ਹੋਇਆ ਖ਼ੂਨ
ਦੌੜਦਾ ਮਹਿਸੂਸ ਕਰਨ ਲਗਦੇ ਹਾਂ
ਪੈਰਾਂ ਤੋਂ ਸਿਰ ਵੱਲ ਨੂੰ
ਦੋਵੇਂ...❑❑

[178, ਹਰਦਿਆਲ ਨਗਰ, ਗੜ੍ਹਾ ਰੋਡ, ਜਲੰਧਰ-144 022]

## ਦੋ ਗ਼ਜ਼ਲਾਂ/ਦੀਪਕ

ਇਕ

ਫੁੱਲਾਂ ਦੀ ਹੈ ਇਬਾਰਤ ਤੇ ਸੁਲਗਦਾ ਸਫ਼ਾ ਹੈ
ਸ਼ਾਲਾ ਤੁਫ਼ੀਕ ਬਖ਼ਸ਼ੀਂ, ਮੇਰੀ ਤਾਂ ਬਸ ਦੁਆ ਹੈ।

ਤਿਤਲੀ ਕਲੋਲ ਕਰਦੀ, ਬਹਿ ਫੁੱਲ-ਫੁੱਲ ਉੱਤੇ,
ਤੇਰੀ ਕਾਇਨਾਤ ਅੰਦਰ ਮੇਰੇ ਜੀਣ ਦੀ ਵਜ੍ਹਾ ਹੈ।

ਨੈਣਾਂ 'ਚ ਰੜਕਦੀ ਹੈ, ਤੇਰੀ ਜੁਦਾਈ ਹਰ ਪਲ,
ਬਿਰਹਾ ਦਾ ਬਿਰਖ਼ ਹੁਣ ਤਕ ਸੀਨੇ 'ਚ ਸੁਲਗਦਾ ਹੈ।



ਕੰਡਾ ਜੁ ਸੀ ਦਗ਼ੇ ਦਾ, ਪੈਰਾਂ 'ਚ ਮੇਰੇ ਪੁੜਿਆ,
ਫੁੱਲਾਂ ਦਾ ਹਾਰ ਗਲ਼ ਵਿਚ, ਇਹ ਵੀ ਤਾਂ ਇਕ ਵਜ੍ਹਾ ਹੈ।

'ਜਗਤਾਰ' ਯਾਦ ਤੇਰੀ ਦੀਵੇ ਦੇ ਵਾਂਗ ਬਲਦੀ,
ਬੈਠਾਂ ਉਦਾਸ, ਤਨਹਾ ਤੇ ਰਾਤ ਦਾ ਸਮਾਂ ਹੈ।

ਦੋ

ਸਿਰ 'ਤੇ ਚੁੱਕੀ ਫਿਰ ਰਿਹਾਂ, ਖ਼ਾਬਾਂ ਦਾ ਅਸਮਾਨ।
ਇਕ ਪਲ ਨੀਂਦ ਹਰਾਮ ਹੈ, ਹੋ ਗਈ ਹੈ ਮਹਿਮਾਨ।

ਬੈਠੀ ਅੰਮੀ 'ਡੀਕਦੀ, ਪੁੱਤ ਗਿਆ ਪਰਦੇਸ,
ਰਿਸ਼ਤੇ ਗ਼ੁਰਬਤ ਖਾ ਲਏ, 'ਭਾਰਤ' ਉਂਝ ਮਹਾਨ।

ਪੈਰੀਂ ਛਾਲੇ ਪੈ ਗਏ, ਨਾ ਲੱਭੀ ਕੋਈ ਪੈੜ,
ਹੌਲੀ-ਹੌਲੀ ਗਾਹ ਲਿਆ, ਸਾਰਾ ਰੇਗ਼ਿਸਤਾਨ।

ਹੰਝੂ ਗੱਲ੍ਹ 'ਤੇ ਠਰ ਗਿਆ, ਕੀ ਕੁਝ ਲੈ ਕੇ ਮਰ ਗਿਆ,
ਪਰਦੇਸੀ ਤਾਂ ਤੁਰ ਗਏ, ਕੱਢ ਕੇ ਮੇਰੀ ਜਾਨ।

ਹੁਣ ਤਾਂ ਘਰ ਵਿਚ ਕੈਦ ਹਾਂ, ਖ਼ੁਦ ਹੀ ਪਹਿਰੇਦਾਰ,
ਚਿਹਰਾ ਪੀਲ਼ਾ ਭੂਕ ਹੈ, ਠਾਕੀ ਗਈ ਜ਼ੁਬਾਨ।

ਨਿੱਤ ਦਿਹਾੜੇ ਆ ਰਹੇ, ਕਿਸਦੇ ਖ਼ਤ ਬਰੰਗ,
ਨਾ ਕੋਈ ਉੱਤੇ ਨਾਂ ਪਤਾ, ਨਾ ਕੋਈ ਪਹਿਚਾਣ।

ਸਾਰੀ ਦੁਨੀਆਂ 'ਦੀਪ' ਵੇ, ਹੁੰਦੀ ਨਾ ਅਕਸੀਰ,
ਕੁਝ ਕੁ ਲੋਹਾ ਰੱਖ ਲੈ, ਖ਼ਾਤਿਰ ਤੀਰ-ਕਮਾਨ।❑❑

[ਪਿੰਡ ਧਲੇਵਾਂ, ਜ਼ਿਲ੍ਹਾ ਮਾਨਸਾ-151 502]

## ਗ਼ਜ਼ਲ / ਜਗਤਾਰ ਸਾਲਮ

ਨਾ ਤਾਂ ਮੈਂ ਤਲਵਾਰ ਦਿਆਂ ਤੇ ਨਾ ਹੀ ਕਿਸੇ ਨੂੰ ਢਾਲ ਦਿਆਂ
ਮੈਂ ਤਾਂ ਸੁੱਤੇ ਬੰਦੇ ਤਾਈਂ ਜਾਗਣ ਦਾ ਬੱਸ ਖ਼ਿਆਲ ਦਿਆਂ

ਨਾ ਮੈਂ ਸ਼ਾਇਰ ਨਾ ਰਾਗੀ ਹਾਂ ਨਾ ਰਾਜਾ ਨਾ ਬਾਗ਼ੀ ਹਾਂ
ਮੈਂ ਤਾਂ ਇਕ ਸਾਧਾਰਣ ਬੰਦਾ ਨਦੀ ਨੂੰ ਕਿੰਝ ਉਛਾਲ ਦਿਆਂ?

ਨਾ ਹੀ ਨੀਂਦ 'ਚ ਬੇਚੈਨੀ ਨਾ ਅੱਖ ਵਿਚ ਭੋਰਾ ਰੜਕ ਦਿਸੇ
ਤੂੰ ਹੀ ਦੱਸ ਮੈਂ ਤੇਰੀ ਖਾਤਰ ਸੁਪਨੇ ਕਿੱਥੋਂ ਭਾਲ ਦਿਆਂ?

ਤੈਨੂੰ ਕੋਈ ਪੀੜ ਨਾ ਹੋਵੇ ਇਹ ਤਾਂ ਮੈਂ ਕਰ ਸਕਦਾ ਨਈਂ
ਮੈਂ ਤਾਂ ਇਹ ਕਰ ਸਕਦਾਂ ਤੇਰਾ ਦਰਦ ਗੀਤ ਵਿਚ ਢਾਲ ਦਿਆਂ

ਜੇ ਪਉਣਾਂ ਦਾ ਹੁਕਮ ਨਾ ਹੋਵੇ ਹਉਕਾ ਵੀ ਨੀ ਭਰ ਸਕਦਾ
ਮੇਰੀ ਏਨੀ ਹਿੰਮਤ ਕਿੱਥੇ ਵਗਦੀ ਪਉਣ ਨੂੰ ਗਾਲ੍ਹ ਦਿਆਂ ❑❑

[ਪਿੰਡ ਤੇ ਡਾ. ਦੇਧਨਾ, ਤਹਿਸੀਲ ਪਾਤੜਾਂ, ਜ਼ਿਲ੍ਹਾ ਪਟਿਆਲਾ]

# ਦਸ ਕਵਿਤਾਵਾਂ/ਦੇਵ

## ਉਧਾਰੇ ਲਏ ਅੱਖਰ

ਉਧਾਰੇ ਲਏ ਅੱਖਰਾਂ ਨਾਲ
ਮੈਂ ਆਪਣੇ ਪੁਰਖਿਆਂ ਤਕ ਅੱਪੜਿਆ
ਜਿਹਨਾਂ ਨੂੰ ਮੈਂ ਮੇਰੀ ਮਿੱਟੀ ਦੇ ਕਹਿ ਸਕਿਆ
ਪੰਜਾਬੀ ਸਿੱਖਿਆ
ੳ ਅ ੲ
ਕਿੰਨੇ ਹੀ ਦਰਿਆਵਾਂ ਦੇ ਨਾਂ
ਪੰਜ ਪਾਣੀਆਂ ਦੇ ਵਹਾਅ

ਪਰ...ਮੈਂ
ਉਹ ਪੰਜਾਬੀ ਨਾ ਹੋ ਸਕਿਆ
ਜੋ ਅੱਖੜ ਪਖੰਡ ਪਰਪੰਚ ਹੁੰਦੈ
ਮੈਂ ਇਸ ਤਰ੍ਹਾਂ ਦਾ ਪੰਜਾਬੀ ਨਾ ਬਣ ਸਕਿਆ

ਜਦੋਂ ਵੀ ਸਫਰਾਂ ਲਈ ਤੁਰਦਾ ਹਾਂ
ਨਵੀਂ ਥਾਂ ਤੋਂ ਅੱਖਰ ਉਧਾਰੇ ਲੈਣੇ ਪੈਂਦੇ ਨੇ
ਕਿੰਨੀ ਵਾਰ ਮੈਨੂੰ ਭੁਗਤਣੇ ਪੈਣਗੇ
ਉਧਾਰੇ ਸ਼ਬਦਾਂ ਦੇ ਸੰਤਾਪ
ਅਜਨਬੀ ਸਰਹੱਦਾਂ ਦੇ ਆਰ-ਪਾਰ ਤੁਰਦਿਆਂ

ਕੀ ਚੁੱਪ ਦਾ ਵੀ ਕੋਈ ਲਫਜ਼ ਏ
ਕਿ ਪਹੁੰਚ ਸਕਾਂ 'ਉੱਥੇ'
ਉਧਾਰੇ ਅੱਖਰਾਂ ਤੋਂ ਮੁਕਤ ਹੋ ਕੇ
ਉਧਾਰੇ ਲਏ ਅੱਖਰਾਂ ਦੇ ਕਰਜ਼ੇ
ਉਤਾਰਦਾ ਉਤਾਰਦਾ ਥੱਕ ਗਿਆ ਹਾਂ

## ਮਾਂ

ਧੁੰਦ ਅੰਦਰ
ਸਮਾਧੀ ਲਾਈ ਬੈਠਾ ਪੁਲ
ਦਾਦੇ ਦੀ ਜੇਬ 'ਚੋਂ ਆਨਾ ਚੁਰਾ ਕੇ
ਰੇਲ ਗੱਡੀ ਦੀ ਲੀਹ 'ਤੇ ਰੱਖ ਕੇ
ਬਣਾਉਣ ਲਈ ਚਮਕ-ਪੱਥਰ
ਪੁਲ ਵੱਲ ਦੌੜਦਾ ਹਾਂ

ਕਿਉਂ ਮੇਰੀ ਤਕਦੀਰ ਹੋ ਗਿਐ
ਪੁਲ
ਵਿਹੜੇ 'ਚ ਮਾਂ ਨਹਾ ਰਹੀ ਏ



ਨੰਗੀ
'ਮਾਂ ਤੈਨੂੰ ਸੰਗ ਨਹੀਂ ਆ ਰਹੀ'
'ਪੁੱਤ ਸ਼ਰਮ ਪੁਰਸ਼ਾਂ ਤੋਂ ਆਉਂਦੀ ਐ
ਪੁੱਤਾਂ ਤੋਂ ਨਹੀਂ
ਪੁੱਤ ਜਦੋਂ ਬੰਦੇ ਬਣ ਗਏ
ਸੰਗ ਆਇਆ ਕਰੂਗੀ'
...ਤੇ ਮੈਂ ਘੜੰਮ ਕਰਕੇ ਉਹਦੇ ਸਿਰ 'ਤੇ
ਪਾਣੀ ਦਾ ਘੜਾ ਉਲਟਾਤਾ
ਉਹ ਹੱਸਦੀ ਏ
ਮੈਂ ਸੰਗਦਾ ਹਾਂ।

## ਯਾਤਰੀ

ਮਸਤੀ ਖ਼ੂਬਸੂਰਤ
ਲਫਜ਼ ਸਸਤਾ ਹੋ ਰਿਹੈ
ਖੁਦਮਰਜ਼ੀਆਂ ਕਰਦੇ ਰਹਿਣ ਲਈ
ਨਹੀਂ ਮੈਂ ਰੌਸ਼ਨੀ ਅੰਦਰ ਨਹੀਂ ਜਾਵਾਂਗਾ
ਉਦੋਂ ਤਕ 'ਉਸ' ਲਈ
ਜੋ ਤੁਰਿਆ ਸੀ ਸਫਰਾਂ 'ਤੇ
ਆਪਣੀ 'ਤਮਸ' 'ਚੋਂ
ਬਾਹਰ ਨਹੀਂ ਆ ਜਾਂਦਾ

ਕੀ ਕਰਨੀ ਏ ਮੈਂ 'ਉਹ' ਰੋਸ਼ਨੀ
ਚਾਨਣ ਨੂੰ ਲੱਭਣ ਲਈ
ਜਦੋਂ ਇਕ ਪੁਰਸ਼ ਹਨੇਰੇ 'ਚ ਖੜ੍ਹਾ ਏ
ਆਪਣੀ ਰਾਹ ਦੀ ਤਲਾਸ਼ ਕਰਦਾ

ਤੱਕਣ ਨੂੰ ਸਭ ਰਾਹ
ਇਕੋ ਜਿਹੇ ਹੀ ਦਿਸਦੇ ਨੇ
ਹੁੰਦੇ ਨੇ ਪਰ ਆਪਣੇ ਆਪਣੇ ਹੀ
ਉਹਨਾਂ 'ਤੇ ਹੋਰ ਕੋਈ
'ਦੂਸਰਾ' ਨਹੀਂ ਤੁਰ ਸਕਦਾ
ਯਾਤਰਾ 'ਤੇ ਤੁਰਨ ਦਾ ਇਹੀ ਰਹੱਸ ਏ
ਇਹ ਪ੍ਰਕਿਰਿਆ ਅੱਖਾਂ ਤੋਂ ਹੇਠਾਂ ਉੱਤਰ ਕੇ
ਤੁਰਦੇ ਪੈਰਾਂ ਨੂੰ 'ਤੱਕਣ' ਦੀ
ਮਿੱਟੀ ਨਾਲ ਜੋ ਸਾਨੂੰ ਜੋੜਦੇ ਨੇ
ਦੀਵਾ ਬਣਕੇ,
ਯਾਤਰੀ ਲਈ।

## ਆਦਤ ਦੇ ਖਿਲਾਫ

ਉਮੀਦ...ਦੀ...ਉਡੀਕ
ਉਡੀਕਦਾ ਸ਼ਬਦ
ਮੈਂ ਹਾਂ ਘੁੰਗਰਾਲੀਆਂ ਇੱਛਾਵਾਂ ਦੇ ਨਕਸ਼ੇ
ਸ਼ੇਸ਼ ਨਾਗਣੀਆਂ
ਉਮੀਦਾਂ ਰੀਝਾਂ ਭਰਮ

ਮੈਂ ਕੋਈ ਜੋਰਜ ਨਹੀਂ ਕਿ
ਅੰਨ੍ਹੇ ਜੰਗਲ 'ਚ ਲੁਕੀ ਸਰਾਲ ਨੂੰ ਕਲਮ ਕਰਨ ਬਾਅਦ
'ਸੰਤ' ਬਣ ਜਾਵਾਂ
ਆਮ ਜਿਹਾ ਹਾਂ
ਵਣਾਂ ਅੰਦਰ ਭਟਕਦਾ
ਕਲਮ ਨੂੰ ਨਾਲ ਨਾਲ ਲਈ ਫਿਰਦਾਂ
ਸਿਰਜਣਾ ਕੀ ਹੈ?
ਕਿਵੇਂ ਹੁੰਦੀ ਐ...ਕਿੱਥੇ ਹੈ?
ਕਦੋਂ ਆਉਂਦੀ ਤੇ 'ਉੱਤਰਦੀ' ਏ
ਜੇ ਕਿਸੇ ਨੂੰ 'ਇਲਮ' ਹੋਵੇ ਤਾਂ...ਦੱਸਣਾ

ਉਸ ਤਕ ਅੱਪੜਣ ਲਈ ਭਟਕ ਰਿਹਾ ਹਾਂ
ਸ਼ਬਦ ਦੇ ਅੰਦਰ ਬਾਹਰ
ਆਦਤ ਦੇ ਖਿਲਾਫ
ਸਿਰਜਣਾ ਲਈ

## ਖਤਰਾ

ਪਿਤਾ ਨੇ ਕਿਹਾ ਖਤਰਾ ਐ
ਪੀੜ੍ਹੀ ਦਰ ਪੀੜ੍ਹੀ
ਕੰਜਕ ਦੇ ਆਉਣ ਦੀ ਕੰਨਸੋਅ ਦਾ
ਉਸਦੇ ਜੰਮਣ ਸਾਰ ਹੀ
ਧੀ ਦੇ ਜੀਭ 'ਤੇ ਲਿਖ ਦਿੱਤੈ
ਖਤਰੇ ਦਾ ਨਿਸ਼ਾਨ

ਕਿਤਾਬ ਨੂੰ
ਪਾਕ ਪਵਿੱਤਰ ਸ਼ੁੱਧ ਆਕਾਸ਼ੀ ਤੋਂ ਖਤਰਾ ਹੈ
ਸ਼ੀਸ਼ੇ ਨੇ ਪ੍ਰੇਤ ਪਰਛਾਵੇਂ
ਸ਼ੀਸ਼ੇ ਦੀ ਚੁੱਪ ਨੂੰ ਕਰ ਦਿਉ
ਕੰਕਰ ਕੰਕਰ...ਟੁਕੜਾ ਟੁਕੜਾ...ਰੇਤਾ ਰੇਤਾ

ਕਿਤਾਬ 'ਚੋਂ ਸ਼ਬਦ
ਤਰਸ਼ੂਲਾਂ ਝੰਡਿਆਂ ਕਿਰਪਾਨਾਂ ਨਾਲ



'ਬਾਹਰ' ਧੂਹ ਲਿਆਏ
ਮੁਕਤ ਮਨ ਦੀ ਆਜ਼ਾਦੀ 'ਤੇ ਟੁੱਟ ਪਏ
ਕਿਤਾਬ 'ਬੰਦ' ਹੋ ਗਈ
ਲਾਵਾਰਿਸ ਅੱਖਰ
ਪਰਚਮ ਤੇ ਪਰਚਾਰ ਲਹੂ ਹੋ ਗਏ
ਰੱਬ ਦੀ ਲਾਸ਼ ਕੋਲ ਬੈਠਾ
ਅਰਦਾਸ ਦੀ ਤਲਾਸ਼ 'ਚ ਭਟਕ ਰਿਹਾ
'ਤੱਕ' ਰਿਹਾ ਹਾਂ ਵੈਣਦੇ 'ਸ਼ੀਸ਼ੇ' ਨੂੰ

## ਪੁਲ ਦੇ ਪਾਰ

ਨਿੱਕਾ ਹੁੰਦਾ ਦੌੜ ਜਾਂਦਾ ਸੀ
ਤਿੱਖੀਆਂ ਦੁਪਹਿਰਾਂ ਚੀਰਦਾ
ਪੁਲ ਦੇ ਪਾਰ ਜਾਣ ਲਈ
ਰੇਲ ਗੱਡੀ ਨੂੰ 'ਉਡੀਕਦਾ'
ਉਹ ਅਜੇ ਤਕ
ਪੁਲ ਦੇ ਪਾਰ ਨਹੀਂ ਜਾ ਸਕਿਆ 'ਹੁਣ?'

ਜਗਰਾਵੀਂ ਕਾਂ ਅੱਖੀ ਦੁਪਹਿਰਾਂ
ਅਸੀਂ ਚੀਕ-ਚਿਹਾੜੇ ਨਾਲ ਭਰਦੇ
ਸੁੱਤਿਆਂ ਨੂੰ ਜਾਗਦੇ ਰੱਖਣ ਲਈ

ਮੇਰੇ ਕੋਲ ਤੈਨੂੰ ਯਾਦ ਰੱਖਣ ਲਈ
ਕੋਈ ਤਸਵੀਰ ਨਹੀਂ - ਪੁਲ ਦੀ ਯਾਦ ਤੋਂ ਸਿਵਾ
ਜਗਰਾਵਾਂ ਨਾ ਰੋਈ ਮੇਰੇ ਲਈ
ਮੈਂ ਤਾਂ ਕਦੋਂ ਦਾ ਜਾ ਚੁੱਕੈਂ
ਅਲੀਗੜ੍ਹ ਦੇ ਪੁਲ ਤੋਂ 'ਪਾਰ'

## ਸਫਰ ਤੋਂ ਯਾਤਰਾ ਵੱਲ

ਭਵਿੱਖ ਲਈ ਥਾਵਾਂ ਬਦਲ ਲੈਂਦੇ ਹਾਂ
ਬਦਲੀਆਂ ਥਾਵਾਂ 'ਤੇ ਜਾ ਕੇ ਵੀ
ਪਿਛਲੀਆਂ ਨੂੰ ਵਿਸਾਰ ਕਿਉਂ ਨਹੀਂ ਸਕਦੇ
ਇਹ ਕਿਸ ਤਰ੍ਹਾਂ ਦੇ ਭਵਿੱਖ ਨੇ
...ਤੇ ਸਰਾਪ
ਥਾਂ ਕੁ ਥਾਂ ਸਿਰਨਾਵੇਂ ਬਦਲ ਲੈਣੇ
ਸਫਰ-ਯਾਤਰਾ ਨਹੀਂ

ਕਿਉਂ ਇਹ ਭਟਕਣ ਕਿ
ਮੈਂ ਸਦਾ ਹੀ ਕਿਤੇ ਹੋਰ ਜਾਣੈ ਵਸਣ ਲਈ

ਕਿਸ ਤਰ੍ਹਾਂ ਦੀ ਭਟਕਣ ਏ ਮੇਰੇ ਅੰਦਰ

ਪਾਟੇ 'ਪਤੰਗ' ਦਾ ਸੁਪਨਾ...ਉੱਡਣਾ
ਪੁਲਾਂ ਦੇ ਪਾਰ ਤੱਕਣਾ
ਮੁੜ ਕਦੇ ਵੀ ਨਾ ਪਰਤਣਾ
ਪੁਲ 'ਤੇ ਸਿਖਰ ਦੁਪਹਿਰੇ ਬੈਠੇ ਰਹਿਣਾ
ਆਉਂਦੀ ਜਾਂਦੀ ਰੇਲ ਗੱਡੀ ਨੂੰ 'ਝਾਕਦੇ'
ਕੀ ਸਫਰ ਦੇ ਅੰਤ ਤੋਂ ਬਾਅਦ ਆਰੰਭਦੀ ਏ
ਯਾਤਰਾ
ਸਿਰਨਾਵਿਆਂ ਸਫਰਾਂ ਤੋਂ ਮੁਕਤ ਹੋ ਕੇ।

## ਇਕੱਲ

ਇੱਲ੍ਹ ਦੀ ਇਕੱਲ ਨਾਲ
ਹਰ ਰੋਜ਼ ਝਗੜਦਾਂ
ਇਕ ਦਿਨ ਤਾਂ 'ਮੁਕਤ' ਕਰ
ਖਰੂਦੀ ਚੁੰਝਾਂ ਤੋਂ

ਪੈਰਾਂ ਕੋਲ ਕੁੰਡਲੀ ਪਾਈ ਬੈਠਾ
ਸ਼ੇਸ਼ ਨਾਗ ਘੂਰਦੈ
ਉਹ ਇਕੱਲ ਤੇ ਇਲ੍ਹ ਨੂੰ
ਮੇਰੀਆਂ ਤਲੀਆਂ 'ਤੇ ਰੱਖ ਕਹਿੰਦੈ
ਇਹਨਾਂ ਨੂੰ ਮੋਹ ਤੇ ਮੁਹੱਬਤ ਕਰ

ਅੱਕ ਤੇ ਥੱਕ ਗਿਐਂ ਇਸ ਬੇਜੋੜੀ ਨਾਲ
ਆਪਣੇ ਆਪ ਨੂੰ ਜੋੜੀ ਰੱਖਣ ਲਈ
ਕਿਸ ਤਰ੍ਹਾਂ ਦੀ ਸਜ਼ਾ ਹੈ
'ਸੱਪਾਂ' ਤੇ ਸੰਤਾਪਾਂ ਨਾਲ
'ਜਿਊਂਦੇ' ਰਹਿਣ ਦੀ

## ਭਵਿੱਖੀ

ਏਥਨ ਨਾ ਸ਼ਹਿਰ ਏ
ਨਾ ਹੀ ਸੱਤਾ
ਸੁਭਾਅ ਏ
ਇਕ ਵਿਚਾਰ ਦਾ ਨਾਂ
ਉਹ ਸਿਕੰਦਰ ਵੀ ਸੀ
ਨਿਰਾ 'ਇਕੱਲਾ' ਵੀ
ਮੇਰੀ ਸਿੰਧੂ ਨੀਂਦ 'ਤੇ
ਯਵਨਾਂ ਦੇ ਪਰਛਾਵੇਂ



ਅਮਾਜ਼ੋਨ ਦਰਿਆ ਲਈ
ਅੱਖਾਂ 'ਚ ਭਟਕਣਾ

ਸੋਚਿਆ ਸੀ
'ਹੋਰ' ਸਮਿਆਂ 'ਚ ਜੰਮਿਆ ਹੁੰਦਾ
ਆਦਿ ਕਾਲ ਜਾਂ
ਭਰਮੀ 'ਸਤਿਯੁਗ' ਅੰਦਰ
ਮੇਰੀ ਹੋਣੀ ਦਾ 'ਹੁਣ'
ਕਲਯੁਗ ਦੇ 'ਪਾਵੇ' ਨਾਲ ਬੱਝ ਗਿਐ

ਸੁਪਨਾ ਸੀ ਯਾਤਰਾ
ਪਤਾ ਹੀ ਨਾ ਲੱਗਾ
ਸੁਪਨਾ ਯਾਤਰਾ ਕਰਦਾ ਰਿਹੈ
ਯਾਤਰਾ 'ਸੁਪਨੇ' ਲੈਂਦੀ ਰਹੀ
ਪਤਾ ਹੀ ਨਾ ਲੱਗਿਆ
ਕਾਲ ਕਦੋਂ ਬੀਤ ਗਿਆ

ਨੀਂਦ ਤੋਂ ਤ੍ਰਬਕਦਾ
ਸੁਪਨੇ ਲੈਣ ਤੋਂ ਫੇਰ ਵੀ 'ਟਲਦਾ' ਨਹੀਂ
ਜੰਮਣ ਮਰਨ ਦੇ ਵਿਚਕਾਰ
ਕੀ 'ਇਹੀ' ਬੰਦੇ ਦੀ 'ਭਵਿੱਖੀ'

## ਖਿਆਲੀਆਂ

ਸ਼ੋਰ 'ਚ ਆਵਾਜ਼ ਕਿੱਥੇ
ਆਵਾਜ਼ਾਂ ਅੰਦਰ ਸ਼ੋਰ ਕਿਉਂ?
ਕੀ ਮੱਥਾ ਸ਼ੋਰ ਤੇ ਆਵਾਜ਼ 'ਚ ਪਿਆ ਆਲ੍ਹਾ ਏ
ਦੀਵੇ ਜਿੱਥੇ ਜਗਦੇ ਰਹਿਣ ਦਾ ਸੰਘਰਸ਼ ਕਰਦੇ ਨੇ
ਹੱਥਾਂ 'ਤੇ ਨਿੱਕੀਆਂ ਨਿੱਕੀਆਂ ਝੁਰੜੀਆਂ
ਉਗ ਆਈਆਂ ਨੇ
ਮੇਰੇ ਹੱਥ ਮਕੜੀ ਜਾਲ ਹੋ ਰਹੇ ਨੇ
ਹੱਥ ਕਦੇ ਸੁਪਨਾ ਸਨ
ਹੁਣ ਸਿਮਰਤੀ
ਜਿੱਤਣਾ ਹੀ ਸਭ ਕੁਝ ਤਾਂ ਨਹੀਂ ਹੁੰਦਾ

ਖੁਸ਼ੀ ਦੀ ਉਮਰ 'ਪਲ' ਕੁ ਭਰ ਦੀ
ਉਦਾਸੀ ਪੁਰਸਲਾਤ ਦਾ ਸਫਰ
ਖੁਸ਼ੀ ਹੁੰਦੀ ਏ
ਜਦੋਂ ਜਸ਼ਨ ਦੀ ਭੀੜ
'ਜੁੜ' ਜਾਂਦੀ ਹੈ

ਪਲ ਕੁ ਭਰ ਲਈ
ਫੇਰ...?
ਸ਼ਹਿਰ ਦੀ ਸੰਗੀਤਕ ਯਾਦ
ਅੰਗਾਂ ਨਾਲ ਅੰਗ ਜੁੜਦੇ
ਤਕ ਹੁੰਦੈ ਟਾਂਗੋ
ਸ਼ਹਿਰ ਦਾ ਕਾਮੁਕ ਰਕਸ
ਪਿਆਰ ਦੀ ਪਹਿਚਾਣ
ਸਿਮਰਤੀਆਂ ਦੇ ਤਲਾਅ 'ਚ ਤਰਦੀ
ਪਤਝੜੀ ਨਾਲ ਢਕੀ
ਨਾ ਰੋਈ ਮੇਰੇ ਲਈ
ਅਰਜਨਟੀਨਾ

ਸੋਚ ਲੈਣਾ
ਜੇ ਚੁੱਪ ਬੈਠੇ ਰਹੇ
ਚੁੱਪ ਨੇ ਹੀ ਚੁੱਪ ਨਾਲ ਹੀ ਤੁਹਾਨੂੰ
ਚੁੱਪ ਚੁਪੀਤੇ ਦਫਨਾ ਦੇਣਾ
ਸੋਚ ਲੈਣਾ
ਚੁੱਪ ਨੂੰ ਅਸੀਂ ਕਬਰ ਦੇਣੀ ਏ
ਜਾਂ ਆਵਾਜ਼
ਸੋਚ ਲੈਣਾ।❑❑

[S Chulhausgasse 12, CH 3113 Rubigen, Switzerland]

## ਗ਼ਜ਼ਲ / ਤ੍ਰੈਲੋਚਨ ਲੋਚੀ

ਕਿਨਾਰੇ ਆਪਣੇ ਹੀ ਖੋਰਦੀ ਹੈ,
ਨਦੀ ਉਹ ਜਾਪਦਾ ਭਟਕੀ ਹੋਈ ਹੈ।

ਨਹੀਂ ਇਹ ਸ਼ਹਿਰ ਤੇਰੇ ਮੇਚ ਆਉਣਾ,
ਤਿਰੇ ਬੋਲਾਂ 'ਚ ਏਨੀ ਸਾਦਗੀ ਹੈ।

ਘਰਾਂ ਦੇ ਤੇ ਦਿਲਾਂ ਦੇ ਬੰਦ ਬੂਹੇ,
ਹਵਾ ਗਲੀਆਂ 'ਚ ਅੱਜਕੱਲ੍ਹ ਭਟਕਦੀ ਹੈ।

ਹਨੇਰਾ ਕੰਬਦਾ ਫਿਰਦਾ ਹੈ ਦੇਖੋ
ਕਿ ਇਕ ਬੱਚੇ ਦੇ ਹੱਥ ਵਿਚ ਫੁਲ ਝੜੀ ਹੈ

ਨਹੀਂ ਨਿਭਣਾ ਤੂੰ 'ਲੋਚੀ' ਨਾਲ ਜਿੰਦੇ,
ਕਿ ਉਸਦੇ ਪੈਰੀਂ ਤਾਂ ਆਵਾਰਗੀ ਹੈ।❑❑

20-ਸੈਕਿੰਡ ਫਲੋਰ, ਐਚ. ਆਈ. ਜੀ., ਰਾਜਗੁਰੂ ਨਗਰ-ਲੁਧਿਆਣਾ



# ਕੰਧ 'ਤੇ ਟੰਗਿਆ ਸਕੈੱਚ

## ਤ੍ਰਿਪਤਾ ਕੇ. ਸਿੰਘ

ਆਰਾਮ ਕੁਰਸੀ 'ਤੇ ਬੈਠਾ ਮੈਂ ਬਲੈਕ ਕੌਫੀ ਦੀਆਂ ਘੁੱਟਾਂ ਭਰਦਾ ਹੋਇਆ ਸਾਹਮਣੇ ਦੀਵਾਰ 'ਤੇ ਲੱਗੇ ਸ਼ਾਲੂ ਦੇ ਸਕੈੱਚ ਨੂੰ ਨਿਹਾਰ ਰਿਹਾਂ। ਸ਼ਾਲੂ ਮਤਲਬ ਮਿਸਿਜ਼ ਸ਼ਾਲਿਨੀ ਕਪੂਰ । ਇਹ ਸਕੈੱਚ ਮੈਂ ਉਦੋਂ ਬਣਾਇਆ ਸੀ ਜਦੋਂ ਸ਼ਾਲੂ ਮੈਨੂੰ ਇਸ ਕਮਰੇ ਵਿਚ ਪਹਿਲੀ ਵਾਰ ਮਿਲਣ ਆਈ ਸੀ ।

ਅੱਖਾਂ ਮੀਟ ਮੈਂ ਤਿੰਨ ਸਾਲ ਪਿੱਛੇ ਪਹੁੰਚ ਗਿਆ .........।

ਪਹਿਲੀ ਵਾਰ ਉਹ ਮੈਨੂੰ ਇਕ ਐਗਜ਼ੀਬੀਸ਼ਨ ਵਿਚ ਮਿਲੀ ਸੀ। ਮੇਰੇ ਦੋਸਤ ਸੁਖਰਾਜ ਦੀ ਪਤਨੀ ਨੇ ਆਪਣੀ ਸਹੇਲੀ ਦੇ ਤੌਰ 'ਤੇ ਮੇਰਾ ਉਸ ਨਾਲ ਤੁਆਰੁਫ਼ ਕਰਵਾਇਆ ਸੀ। ਪਹਿਲੀ ਨਜ਼ਰੇ ਵੇਖਣ ਨੂੰ ਉਹ ਏਨੀ ਦਿਲਖਿੱਚਵੀਂ ਨਹੀਂ ਸੀ ਲੱਗੀ। ਦਰਮਿਆਨਾ ਕੱਦ, ਜਿਸਮ ਥੋੜ੍ਹਾ ਜਿਹਾ ਭਾਰੀ ਤੇ ਰੰਗਤ ਦੱਬੀ ਹੋਈ। ਪਰ ਉਸ ਦੀ ਪੂਰੀ ਪਰਸਨੈਲਿਟੀ ਨੂੰ ਉਸ ਦੀਆਂ ਅੱਖਾਂ ਪ੍ਰਭਾਵਸ਼ਾਲੀ ਬਣਾ ਰਹੀਆਂ ਸਨ। ਫਿਰ ਮੈਂ ਉਸ ਨੂੰ ਨਜ਼ਰ ਭਰ ਕੇ ਵੇਖਿਆ ਤਾਂ ਉਸ ਦੀਆਂ ਭਰਵੀਆਂ ਛਾਤੀਆਂ ਤੇ ਉਭਰੇ ਹੋਏ ਖ਼ੂਬਸੂਰਤ ਹਿਪਸ ਨੇ ਮੈਨੂੰ ਪ੍ਰਭਾਵਤ ਕੀਤਾ ਸੀ। ਫਿਰੋਜ਼ੀ ਬਾਰਡਰ ਵਾਲੀ ਹਲਕੀ ਗੁਲਾਬੀ ਸਾੜ੍ਹੀ ਵਿਚ ਉਹ ਖ਼ੂਬਸੂਰਤ ਲੱਗੀ।

ਅਸੀਂ ਕੁਝ ਚਿਰ ਗੱਲਾਂ ਕਰਨ ਲੱਗੇ ਤਾਂ ਸੁਖਰਾਜ ਤੇ ਉਸ ਦੀ ਪਤਨੀ ਚਿੱਤਰ ਪ੍ਰਦਰਸ਼ਨੀ ਵੇਖਦੇ ਵੇਖਦੇ ਥੋੜ੍ਹਾ ਅਗਾਂਹ ਨਿਕਲ ਗਏ। ਮੈਂ ਤੇ ਸ਼ਾਲੂ ਥੋੜ੍ਹਾ ਪਿਛਾਂਹ ਰਹਿ ਗਏ। ਮੈਂ ਦੂਰ ਤਕ ਨਿਗਾਹ ਦੌੜਾ ਕੇ ਸੁਖਰਾਜ ਹੁਰਾਂ ਨੂੰ ਵੇਖਣ ਦੀ ਕੋਸ਼ਿਸ਼ ਕੀਤੀ ਤਾਂ ਸ਼ਾਲੂ ਨੇ ਮੈਨੂੰ ਦੱਸਿਆ ਕਿ ਉਹ ਸੁਖਰਾਜ ਹੁਰਾਂ ਨਾਲ ਨਹੀਂ ਬਲਕਿ ਇਕੱਲੀ ਹੀ ਆਈ ਸੀ। ਇਹ ਜਾਣ ਕੇ ਮੈਂ ਤਸੱਲੀ ਵਾਲਾ ਸਾਹ ਲਿਆ। ਮੈਂ ਤਾਂ ਖ਼ੁਦ ਕਈ ਸਦੀਆਂ ਤੋਂ ਇਕੱਲਾ ਸਾਂ। ਫਿਰ ਸਾਰੀ ਐਗਜ਼ੀਬੀਸ਼ਨ ਵਿਚ ਮੈਂ ਤੇ ਸ਼ਾਲੂ ਇਕੱਠੇ ਘੁੰਮਦੇ ਰਹੇ।

ਮੈਂ ਸ਼ਾਲੂ ਦੀ ਗੱਲਬਾਤ ਤੋਂ ਭਾਂਪ ਲਿਆ ਸੀ ਕਿ ਉਸ ਨੂੰ ਰੰਗਾਂ, ਚਿੱਤਰਾਂ ਅਤੇ ਚਿੱਤਰਕਾਰੀ ਬਾਰੇ ਬਹੁਤਾ ਗਿਆਨ ਨਹੀਂ ਸੀ। ਉਹ ਬਸ ਐਵੇਂ ਸ਼ੌਕੀਆ ਹੀ ਇੱਥੇ ਆਈ ਸੀ ਤੇ ਇੱਥੇ ਹੀ ਉਸ ਨੂੰ ਸੁਖਰਾਜ ਹੁਰੀਂ ਮਿਲ ਗਏ ਸਨ। ਮੈਂ ਇਹ ਮੌਕਾ ਨਾ ਗਵਾਇਆ। ਚਿੱਤਰਕਾਰੀ, ਚਿੱਤਰਕਾਰਾਂ ਅਤੇ ਉਹਨਾਂ ਦੀਆਂ ਪੇਂਟਿੰਗਜ਼ ਬਾਰੇ ਦਿਲਚਸਪ ਗੱਲਾਂ ਸੁਣਾ-ਸੁਣਾ ਕੇ ਮੈਂ ਉਸ ਦੇ ਜ਼ਿਹਨ ਵਿਚ ਆਪਣੇ ਇੰਟੈਲੀਜੈਂਟ ਹੋਣ ਦਾ ਭਰਮ ਸਿਰਜਣ ਵਿਚ ਕਾਮਯਾਬ ਹੋ ਗਿਆ ਸਾਂ। ਵੈਸੇ ਥੋੜ੍ਹਾ ਬਹੁਤ ਤਾਂ ਮੈਂ ਸੀ ਵੀ। ਮੇਰਾ ਕੰਮ ਹੀ ਕੁਝ ਇਹੋ ਜਿਹਾ ਸੀ। ਮੈਂ ਫਰੀ ਲਾਂਸਰ ਪੱਤਰ ਪ੍ਰੇਰਕ ਸਾਂ ਤੇ ਦੁਨੀਆ ਭਰ ਦਾ ਸਾਹਿਤ ਪੜ੍ਹਨਾ ਮੇਰਾ ਸ਼ੌਕ। ਸ਼ਾਲੂ ਮੇਰੇ ਤੋਂ ਪ੍ਰਭਾਵਤ ਸੀ। ਇਹ ਗੱਲ ਮੈਂ ਉਸ ਮਿਲਣੀ ਦੇ ਅੰਤ ਵਿਚ ਮਹਿਸੂਸ ਕਰ ਲਈ ਸੀ।

ਗੱਲਾਂ ਬਾਤਾਂ ਦੌਰਾਨ ਪਤਾ ਲੱਗਿਆ ਕਿ ਮੈਡਮ ਨੇ ਇਕਨੋਮਿਕਸ ਵਿਚ ਐਮ. ਏ. ਕੀਤੀ ਹੋਈ ਹੈ। ਪਤੀ ਐਕਸਾਈਜ਼ ਐਂਡ ਟੈਕਸੇਸ਼ਨ ਵਿਭਾਗ ਵਿਚ ਉੱਚ ਅਹੁਦੇ 'ਤੇ ਸਨ। ਉਸ ਦਾ ਵੱਡਾ ਬੇਟਾ ਦਸਵੀਂ ਤੇ ਛੋਟਾ ਬੇਟਾ ਸੱਤਵੀਂ ਵਿਚ ਪੜ੍ਹ ਰਿਹਾ ਸੀ। ਗੱਲੀਂ ਬਾਤੀਂ ਉਸ ਦੀ ਉਮਰ ਦਾ ਅੰਦਾਜ਼ਾ ਲਗਾਇਆ ਤਾਂ ਮੈਥੋਂ ਕੋਈ ਦੋ-ਤਿੰਨ ਸਾਲ ਵੱਡੀ ਸੀ ਉਹ।

ਵਿਦਾਅ ਲੈਣ ਤੋਂ ਪਹਿਲਾਂ ਅਸੀਂ ਇਕ ਦੂਜੇ ਦੇ ਸੈੱਲ ਨੰਬਰ ਲੈ ਲਏ ਸਨ ਤੇ ਉਸ ਨੇ ਫਿਰ ਕਦੀ ਮਿਲਣ ਦਾ ਵਾਅਦਾ ਵੀ ਕਰ ਲਿਆ ਸੀ, ਐਵੇਂ ਸਰਸਰੀ ਜਿਹਾ। ਪਰ ਮੈਂ ਇਹ ਵਾਅਦਾ ਸਰਸਰੀ ਨਹੀਂ ਸੀ ਕੀਤਾ। ਮੈਂ ਮਨ ਹੀ ਮਨ 'ਚ ਕਿਹਾ ਸੀ ਕਿ ਤੂੰ ਇਕ ਵਾਰ ਤਾਂ ਜ਼ਰੂਰ ਮੈਨੂੰ ਮਿਲਣ ਆਏਂਗੀ ਤੇ ਜੇ ਤੂੰ ਇਕ ਵਾਰ ਆ ਗਈ ਤਾਂ ਫਿਰ ਵਾਰ-ਵਾਰ ਆਏਂਗੀ। ਅਸੀਂ ਇਕ ਦੂਜੇ ਤੋਂ ਵਿਦਾਅ ਲਈ। ਨਾ ਉਹਨੇ ਮੈਨੂੰ ਆਪਣੀ ਗੱਡੀ ਵਿਚ ਛੱਡ ਆਉਣ ਲਈ ਕਿਹਾ ਤੇ ਨਾ ਹੀ ਮੇਰੇ ਮਰਦਾਵੇਂ ਅਹਿਮ ਨੇ ਉਸ ਨੂੰ ਕਹਿਣਾ ਮੁਨਾਸਬ ਸਮਝਿਆ।

ਚਾਰ ਪੰਜ ਦਿਨਾਂ ਬਾਅਦ ਸ਼ਾਲੂ ਦਾ ਫੋਨ ਆਇਆ। ਉਹ ਬਸ ਐਵੇਂ ਰਸਮੀ ਜਿਹੀਆਂ ਗੱਲਾਂ ਕਰਦੀ ਰਹੀ ਪਰ ਫਿਰ ਵੀ ਮੈਨੂੰ ਉਹਨਾਂ ਰਸਮੀ ਗੱਲਾਂ 'ਚੋਂ ਰਸ ਆ ਰਿਹਾ ਸੀ। ਦੋ- ਚਾਰ ਵਾਰ ਫਿਰ ਫੋਨ 'ਤੇ ਸਾਡੀਆਂ ਗੱਲਾਂ ਹੋਈਆਂ। ਫਿਰ ਉਸ ਚਿੱਤਰ ਪ੍ਰਦਰਸ਼ਨੀ ਤੋਂ ਕੋਈ ਦੋ ਕੁ ਮਹੀਨੇ ਬਾਅਦ ਮੈਂ ਤੇ ਸ਼ਾਲੂ ਨੇ ਇਕ ਕੈਫੇ 'ਚ ਮਿਲ ਕੇ ਕੌਫੀ ਪੀਣ ਦਾ ਪ੍ਰੋਗਰਾਮ ਬਣਾਇਆ। ਕਈ ਦਿਨ ਸਾਡੇ ਵਿਚ ਚੁੱਪ ਪਸਰੀ ਰਹੀ ਪਰ ਮੈਂ ਲਗਾਤਾਰ ਸ਼ਾਲੂ ਬਾਰੇ ਸੋਚਦਾ ਰਿਹਾ।

ਇਕ ਸਵੇਰ ਸ਼ਾਲੂ ਦਾ ਫੋਨ ਆਇਆ। ਹਾਲ ਚਾਲ ਪੁੱਛਣ ਤੋਂ ਬਾਅਦ ਉਸ ਨੇ ਕਿਹਾ ਕਿ ਉਹ ਮੈਨੂੰ ਘਰ ਆ ਕੇ ਮਿਲਣਾ ਚਾਹੁੰਦੀ ਹੈ। ਮੈਂ ਉਸ ਨੂੰ ਆਪਣਾ ਪਤਾ ਸਮਝਾ ਦਿੱਤਾ। ਉਸ ਨੇ ਇਕ ਘੰਟੇ ਬਾਅਦ ਆਉਣ ਦਾ ਕਿਹਾ। ਘੜੀ ਵੱਲ ਨਿਗਾਹ ਮਾਰੀ ਤਾਂ ਉਹ ਸਵੇਰ ਦੇ ਦਸ ਵਜਾ ਰਹੀ ਸੀ। ਮੈਂ ਆਪਣੇ ਕਮਰੇ ਦੇ ਚਾਰੋਂ ਪਾਸੇ ਸਰਸਰੀ ਜਿਹੀ ਨਜ਼ਰ ਦੌੜਾਈ ਤਾਂ ਵੇਖਿਆ ਕਿ ਸਾਰਾ ਕਮਰਾ ਅਸਤ-ਵਿਅਸਤ ਸੀ । ਬੈੱਡ 'ਤੇ ਮੇਰਾ ਕੁਰਤਾ, ਜੀਨ, ਲੋਈ, ਚੱਦਰ ਤੇ ਹੋਰ ਨਿੱਕੇ ਮੋਟੇ ਅੰਗਰੇਜ਼ੀ ਮੈਗਜ਼ੀਨ,ਅਖ਼ਬਾਰ ਤੇ ਕਿਤਾਬਾਂ ਖਿਲਰੇ ਪਏ ਸਨ। ਕੁਰਸੀ 'ਤੇ ਸਿੱਲ੍ਹਾ ਜਿਹਾ ਤੌਲੀਆ ਪਿਆ ਸੀ ਤੇ ਸੈਂਟਰ ਟੇਬਲ 'ਤੇ ਪਈ ਐਸ਼-ਟਰੇਅ ਸਿਗਰਟ ਦੇ ਨਿੱਕੇ-ਨਿੱਕੇ ਟੋਟਿਆਂ ਨਾਲ ਭਰੀ ਪਈ ਸੀ। ਮੇਰਾ ਮਨ ਤਾਂ ਨਹੀਂ ਸੀ ਕਰ ਰਿਹਾ ਕੁੱਝ ਵੀ ਕਰਨ ਨੂੰ ਪਰ ਮਨ ਮਾਰ ਕੇ ਮੈਂ ਪੰਦਰਾਂ ਕੁ ਮਿੰਟ ਕਮਰੇ 'ਤੇ ਲਾ ਹੀ ਦਿੱਤੇ। ਹੁਣ ਕਮਰਾ ਬਹੁਤ ਸੁੰਦਰ ਜਾਂ ਸਾਫ਼ ਸੁਥਰਾ ਤਾਂ ਨਹੀਂ ਸੀ ਲੱਗ ਰਿਹਾ ਪਰ ਅਸਤ-ਵਿਅਸਤ ਵੀ ਨਹੀਂ ਸੀ ਦਿਖ ਰਿਹਾ।

ਨ੍ਹਾ ਧੋ ਕੇ ਮੈਂ ਫਰੈੱਸ਼ ਹੋ ਗਿਆ ਤੇ ਇਤਮੀਨਾਨ ਨਾਲ ਸਿਗਰਟ ਸੁਲਗਾ ਕੇ ਸ਼ਾਲੂ ਦਾ ਇੰਤਜ਼ਾਰ ਕਰਨ ਲੱਗਾ। ਕੁਝ ਚਿਰ ਪਿੱਛੋਂ ਦਰਵਾਜ਼ੇ 'ਤੇ ਦਸਤਕ ਹੋਈ। ਮੈਂ ਉੱਠ ਕੇ ਦਰਵਾਜ਼ਾ ਖੋਲ੍ਹਿਆ ਤਾਂ ਸਾਹਮਣੇ ਸ਼ਾਲੂ ਖੜ੍ਹੀ ਸੀ। ਲੈਮਨ ਕਲਰ ਤੇ ਗੁਲਾਬੀ ਰੰਗ ਦਾ ਖ਼ੂਬਸੂਰਤ ਪੇਂਟ ਕੀਤਾ ਹੋਇਆ ਕੁਰਤਾ ਸਲਵਾਰ ਪਹਿਨੀ ਸ਼ਾਲੂ ਨੂੰ ਮੈਂ ਇਕ ਪਲ ਲਈ ਵੇਖਦਾ ਹੀ ਰਹਿ ਗਿਆ। ਉਸ ਨੇ ਮੁਸਕਰਾ ਕੇ ਹੈਲੋ ਕਿਹਾ ਤਾਂ ਮੈਂ ਉਸ ਲਈ ਅੰਦਰ ਆਉਣ ਵਾਸਤੇ ਰਾਹ ਛੱਡਿਆ ਤੇ ਮੁਸਕਰਾ ਕੇ ਉਸ ਦਾ ਸੁਆਗਤ ਕੀਤਾ।

ਸ਼ਾਲੂ ਆਪਣੇ ਸੈਂਡਲ ਉਤਾਰ ਕੇ ਸਿੱਧਾ ਬੈੱਡ 'ਤੇ ਚੜ੍ਹ ਕੇ ਬੈਠ ਗਈ। ਬੈੱਡ ਦੀ ਢੋਅ ਨਾਲ ਢਾਸਣਾ ਲਗਾ ਕੇ ਸਿਰਹਾਣਾ ਗੋਦੀ 'ਚ ਰੱਖ ਲਿਆ। ਉਸ ਦੀ ਬੇਤਕੱਲੁਫੀ ਮੈਨੂੰ ਚੰਗੀ ਲੱਗੀ। ਕਮਰੇ ਨਾਲ ਲਗਦੇ ਛੋਟੇ ਜਿਹੇ ਕਿਚਨ 'ਚ ਜਾ ਕੇ ਮੈਂ ਕੌਫੀ ਬਣਾ ਲਿਆਇਆ। ਕੌਫੀ ਦੀਆਂ ਘੁੱਟਾਂ ਭਰਦੇ ਅਸੀਂ ਨਿੱਕੀਆ-ਮੋਟੀਆਂ ਆਮ ਜਿਹੀਆਂ ਗੱਲਾਂ ਕਰਦੇ ਰਹੇ। ਘਰ 'ਚ ਕੌਣ ਕੌਣ ਹੈ, ਪੜ੍ਹਾਈ ਬਾਰੇ, ਫਿਲਮਾਂ ਬਾਰੇ, ਇਕ ਦੂਜੇ ਦੀ ਪੰਸਦ ਨਾ-ਪੰਸਦ ਬਾਰੇ ਤੇ ਹੋਰ ਵੀ ਕਿੰਨੀਆਂ ਗੱਲਾਂ ਜਿਹੜੀਆਂ ਸਿਰਫ਼ ਕਰਨ ਲਈ ਹੀ ਕੀਤੀਆਂ ਗਈਆਂ ਸਨ। ਜਸਟ ਟਾਈਮ ਪਾਸ।

ਗੱਲਾਂ ਗੱਲਾਂ ਵਿਚ ਹੀ ਮੈਂ ਉਸ ਨੂੰ ਉਸ ਦੇ ਪਤੀ ਬਾਰੇ ਪੁੱਛਿਆ। ਮੇਰਾ ਇਹ ਪੁੱਛਣ ਦਾ ਮਕਸਦ ਸਿਰਫ ਏਨਾ ਸੀ ਕਿ ਮੈਂ ਅੰਦਾਜ਼ਾ ਲਗਾ ਸਕਾਂ ਕਿ ਮੈਂ ਆਪਣੇ ਅਸਲ ਮਕਸਦ ਵਿਚ ਕਿੰਨੀ ਕੁ ਜਲਦੀ ਕਾਮਯਾਬ ਹੋਵਾਂਗਾ ਜਾਂ ਮੈਨੂੰ ਕਿੰਨੀ ਕੁ ਮਿਹਨਤ ਕਰਨੀ ਪਵੇਗੀ। ਸ਼ਾਲੂ ਮੇਰਾ ਇਹ ਪ੍ਰਸ਼ਨ ਸੁਣ ਕੇ ਹੌਲੇ ਜਿਹੇ ਮੁਸਕਰਾਈ ਸੀ। ਮੈਡਮ ਤਾਂ ਲੱਗੀ ਆਪਣੇ ਪਤੀ ਦੀਆਂ ਤਾਰੀਫਾਂ ਦੇ ਪੁਲ ਬੰਨ੍ਹਣ। ਇਕ ਵਾਰ ਤਾਂ ਹੱਕਾ ਬੱਕਾ ਮੈਂ ਉਹਦਾ ਮੂੰਹ ਤੱਕਦਾ ਰਹਿ ਗਿਆ।

ਮੇਰੇ ਸੰਪਰਕ ਵਿਚ ਆਉਣ ਵਾਲੀਆਂ ਵਿਆਹੁਤਾ ਔਰਤਾਂ ਅਕਸਰ ਆਪਣੇ ਪਤੀਆਂ ਬਾਰੇ ਅਜਿਹਾ ਨਹੀਂ ਸਨ ਬੋਲਦੀਆਂ। ਉਹ ਤਾਂ ਅੱਕੀਆਂ ਥੱਕੀਆਂ ਆਉਂਦੀਆਂ ਸਨ ਆਪਣੇ ਪਤੀਆਂ ਤੋਂ ਤੇ ਅਸੀਂ ਬਹੁਤ ਜਲਦ ਇਕ ਦੂਜੇ ਤੋਂ ਆਪਣਾ ਮਕਸਦ ਸਾਧਣ ਵਿਚ ਸਫਲ ਹੋ ਜਾਂਦੇ ਸਾਂ।

ਪਰ ਇਹ ਮਿਸਿਜ਼ ਸ਼ਾਲਿਨੀ ਕਪੂਰ ਦੇ ਤਾਂ ਕੀ ਕਹਿਣੇ ...। ਮੈਡਮ ਜਾਂ ਤਾਂ ਮੈਨੂੰ ਬੇਵਕੂਫ ਸਮਝ ਰਹੀ ਸੀ ਜਾਂ ਖੁਦ ਨੂੰ ਬਣਾ ਰਹੀ ਸੀ। ਉਹ ਨਹੀਂ ਸੀ ਜਾਣਦੀ ਕਿ ਉਹ ਕਿਸ ਦੇ ਸਾਹਮਣੇ ਬੈਠੀ ਸੀ। ਖੈਰ ਮੈਂ ਮਨ ਹੀ ਮਨ ਮੁਸਕਰਾਇਆ ਪਰ ਉਸ ਦੇ ਪਤੀ ਪੁਰਾਣ ਤੋਂ ਥੋੜ੍ਹਾ



ਜਿਹਾ ਚਿੜ ਵੀ ਗਿਆ ਸੀ।

ਗੱਲਾਂ ਦਾ ਵਿਸ਼ਾ ਬਦਲਣ ਲਈ ਮੈਂ ਉਸ ਤੋਂ ਖਾਣ ਪੀਣ ਬਾਰੇ ਪੁੱਛਿਆ। ਮੈਂ ਤਾਂ ਰੋਟੀ ਬਾਹਰੋਂ ਹੀ ਖਾਂਦਾ ਸਾਂ। ਪਰ ਮਹਿਮਾਨ ਨਵਾਜ਼ੀ ਦਾ ਫਰਜ਼ ਅਦਾ ਕਰਨ ਲਈ ਪੁੱਛਣਾ ਤਾਂ ਪੈਣਾ ਹੀ ਸੀ। ਸ਼ਾਲੂ ਨੇ ਆਪਣਾ ਪਰਸ ਖੋਲ੍ਹ ਕੇ ਪਲਾਸਟਿਕ ਦਾ ਇਕ ਖ਼ੂਬਸੂਰਤ ਚੌਰਸ ਡੱਬਾ ਕੱਢਿਆ ਤੇ ਖੋਲ੍ਹ ਕੇ ਬੈੱਡ 'ਤੇ ਰੱਖ ਦਿੱਤਾ,ਫਿਰ ਮੇਰੇ ਵੱਲ ਵੇਖ ਕੇ ਮੁਸਕਰਾਈ।

"ਮੈਨੂੰ ਪਤਾ ਸੀ ਕਿ ਤੁਸੀਂ ਇਕੱਲੇ ਰਹਿੰਦੇ ਹੋ, ਆਹ ਲਉ ਦੋ ਪਰਾਂਠੇ ਤੁਹਾਡੇ ਲਈ ਤੇ ਇਕ ਮੇਰੇ ਲਈ। ਕੌਫ਼ੀ ਤੇ ਮੇਰਾ ਖਿਆਲ ਹੈ ਤੁਸੀਂ ਬਣਾ ਹੀ ਲਵੋਗੇ। "

"ਦੈਟਸ ਵੈਰੀ ਨਾਈਸ, ਮੈਂ ਹੁਣੇ ਕੌਫ਼ੀ ਬਣਾ ਕੇ ਲਿਆਇਆ", ਮੈਂ ਵੀ ਉਸ ਦੀ ਮੁਸਕਰਾਹਟ ਵਿਚ ਆਪਣੀ ਮੁਸਕਰਾਹਟ ਸ਼ਾਮਲ ਕਰਦਾ ਹੋਇਆ ਕਿਚਨ ਵੱਲ ਨੂੰ ਹੋ ਗਿਆ।

ਪਰਾਠੇ ਸੁਆਦ ਸਨ, ਜਿਹੋ ਜਿਹੇ ਘਰ ਦੀ ਇਕ ਔਰਤ ਦੇ ਹੱਥ ਦੇ ਬਣੇ ਹੋਏ ਹੋਣੇ ਚਾਹੀਦੇ ਸਨ, ਬਸ ਉਹੋ ਜਿਹੇ। ਮੈਨੂੰ ਕੁਝ ਵਧੇਰੇ ਹੀ ਸੁਆਦ ਲੱਗੇ, ਕਿਉਂਕਿ ਹਰ ਰੋਜ਼ ਢਾਬੇ ਦੇ ਮੁੰਡੂ ਦੇ ਹੱਥ ਦੇ ਬਣੇ ਹੋਏ ਜੁ ਖਾਂਦਾ ਸਾਂ। ਕੌਫ਼ੀ ਨਾਲ ਪਰਾਠੇ ਖਾ ਕੇ ਅਸੀਂ ਫਿਰ ਗੱਲਾਂ ਕਰਨ ਲੱਗ ਪਏ। ਬਸ ਐਵੇਂ ਹੀ ਇੱਧਰ ਉੱਧਰ ਦੀਆਂ। ਉਹ ਸਾਰਾ ਦਿਨ ਸ਼ਾਲੂ ਨੇ ਮੇਰੇ ਨਾਲ ਬਿਤਾਇਆ ਸੀ। ਉਹ ਇਸ ਮਿਲਣੀ ਤੋਂ ਖੁਸ਼ ਤੇ ਸੰਤੁਸ਼ਟ ਨਜ਼ਰ ਆ ਰਹੀ ਸੀ।

ਫਿਰ ਉਸ ਨੂੰ ਇੰਪਰੈੱਸ ਕਰਨ ਲਈ ਉਸ ਨੂੰ ਸਾਹਮਣੇ ਬਿਠਾ ਕੇ ਮੈਂ ਇਹ ਸਕੈੱਚ ਕੋਈ ਅੱਧੇ ਕੁ ਘੰਟੇ 'ਚ ਬਣਾ ਦਿੱਤਾ ਸੀ। ਇਸ ਕਲਾ ਵਿਚ ਮੈਂ ਬਚਪਨ ਤੋਂ ਹੀ ਮਾਹਰ ਸਾਂ। ਮੇਰੀ ਮਿਹਨਤ ਰੰਗ ਲਿਆਈ ਸੀ। ਆਪਣਾ ਸਕੈੱਚ ਵੇਖ ਕੇ ਸ਼ਾਲੂ ਨੇ ਖੁਸ਼ੀ ਭਰੀ ਹੈਰਾਨੀ ਪ੍ਰਗਟਾਈ ਸੀ।

"ਤੁਹਾਡੇ ਹੱਥ ਵਿਚ ਤਾਂ ਜਾਦੂ ਹੈ, ਮੈਂ ਤਾਂ ਏਨੀ ਖ਼ੂਬਸੂਰਤ ਹੈ ਵੀ ਨਹੀਂ ਜਿੰਨਾ ਖ਼ੂਬਸੂਰਤ ਤੁਸੀਂ ਇਹ ਸਕੈੱਚ ਬਣਾਇਆ," ਸ਼ਾਲੂ ਨੇ ਥੋੜ੍ਹਾ ਇਤਰਾ ਕੇ ਕਿਹਾ ਸੀ।

"ਨਹੀਂ, ਇਹ ਗੱਲ ਨਹੀਂ, ਤੁਹਾਡੇ ਵਿਚ ਇਕ ਕਸ਼ਿਸ਼ ਹੈ ਜਿਸ ਤੋਂ ਤੁਸੀਂ ਖੁਦ ਅਣਜਾਣ ਹੋ," ਮੈਂ ਸਹਿਜ ਨਾਲ ਜੁਆਬ ਦਿੱਤਾ।

ਆਪਣੇ ਸਕੈੱਚ ਨੂੰ ਇਕ ਹੱਥ 'ਚ ਫੜ ਕੇ ਦੂਜੇ ਹੱਥ ਨਾਲ ਮੇਰਾ ਸੱਜਾ ਹੱਥ ਚੁੱਕ ਕੇ ਸ਼ਾਲੂ ਆਪਣੇ ਬੁੱਲ੍ਹਾਂ ਤਕ ਲੈ ਗਈ ਸੀ। ਉਸੇ ਪਲ ਠੀਕ ਉਸੇ ਇਕ ਪਲ ਵਿਚ ਮੇਰੇ ਹਰਾਮੀ ਮਨ ਨੇ ਕਈ ਖ਼ੂਬਸੂਰਤ ਕਲਪਨਾਵਾਂ ਨੂੰ ਸਾਕਾਰ ਕਰਨ ਦਾ ਪ੍ਰਣ ਕਰ ਲਿਆ ਸੀ।

ਮੈਂ ਸਹਿਜ ਰਹਿਣ ਦੀ ਜੀਅ-ਤੋੜ ਕੋਸ਼ਿਸ਼ ਕਰ ਰਿਹਾ ਸਾਂ। ਹੌਲੇ ਜਿਹੇ ਮੁਸਕਰਾ ਕੇ ਮੈਂ ਆਪਣਾ ਹੱਥ ਉਸ ਦੇ ਹੱਥ 'ਚੋਂ ਛੁਡਾ ਕੇ ਕੁਰਸੀ 'ਤੇ ਬੈਠ ਗਿਆ ਤੇ ਸ਼ਾਲੂ ਫਿਰ ਤੋਂ ਬੈੱਡ 'ਤੇ ਜਾ ਕੇ ਬੈਠ ਗਈ।

"ਕੀ ਇਹ ਚਿੱਤਰ ਮੈਂ ਆਪਣੇ ਨਾਲ ਲਿਜਾ ਸਕਦੀ ਹਾਂ?" ਸ਼ਾਲੂ ਨੇ ਹੱਕ ਜਿਹੇ ਨਾਲ ਪੁੱਛਿਆ ਸੀ।

"ਨਹੀਂ, ਪਲੀਜ਼ ਇਹ ਨਹੀਂ, ਇਹ ਤਾਂ ਮੈਂ ਆਪਣੀ ਅੱਜ ਦੀ ਮੁਲਾਕਾਤ ਦੀ ਨਿਸ਼ਾਨੀ ਸਮਝ ਕੇ ਆਪਣੇ ਕੋਲ ਰੱਖਾਂਗਾ," ਮੈਂ ਉਹ ਚਿੱਤਰ ਉਸ ਦੇ ਹੱਥ 'ਚੋਂ ਲੈ ਕੇ ਬੁੱਕ ਸ਼ੈਲਫ਼ 'ਤੇ ਪਏ ਇਕ ਖਾਲੀ ਫੋਟੋ ਫਰੇਮ ਵਿਚ ਜੜ ਦਿੱਤਾ। ਤੇ ਵੇਖਦੇ ਹੀ ਵੇਖਦੇ ਬੈੱਡ 'ਤੇ ਖੜੋ ਕੇ ਕੰਧ 'ਚ ਗੱਡੇ ਇਕ ਕਿੱਲ 'ਤੇ ਉਸ ਫਰੇਮ ਨੂੰ ਟੰਗ ਵੀ ਦਿੱਤਾ। ਸ਼ਾਲੂ ਮੇਰੇ ਵੱਲ ਵੇਖਦੀ ਰਹੀ ਪਰ ਬੋਲੀ ਨਹੀਂ ਸੀ ਕੁਝ ਵੀ। ਬੋਲਦੀ ਵੀ ਕੀ ਵਿਚਾਰੀ। ਉਹ ਇਸ ਸਕੈੱਚ ਅਤੇ ਫੋਟੋ ਫਰੇਮ ਦੀ ਅਸਲ ਕਹਾਣੀ ਤੋਂ ਅਣਜਾਣ ਜੁ ਸੀ।

ਅਸਲ ਕਹਾਣੀ ਇਹ ਸੀ ਕਿ ਮੈਂ ਚਾਹੇ ਜਿੰਨਾ ਮਰਜ਼ੀ ਹਰਾਮੀਪੁਣਾ ਕਰਦਾ ਹੋਵਾਂ ਪਰ ਇਕ ਈਮਾਨਦਾਰੀ ਮੇਰੇ ਅੰਦਰ ਜ਼ਰੂਰ ਸੀ, ਉਹ ਇਹ ਕਿ ਮੈਂ ਐਟ-ਏ-ਟਾਈਮ ਕਦੀ ਵੀ ਦੋ ਔਰਤਾਂ ਦੇ ਸੰਪਰਕ ਵਿਚ ਨਹੀਂ ਰਿਹਾ। ਜਦੋਂ ਵੀ ਕੋਈ ਔਰਤ ਮੇਰੇ ਸੰਪਰਕ ਵਿਚ ਆਉਂਦੀ,

ਵਿਆਹੀ ਜਾਂ ਅਣਵਿਆਹੀ, ਮੈਂ ਉਸ ਦਾ ਸਕੈੱਚ ਬਣਾ ਕੇ ਇਸੇ ਫੋਟੋ ਫਰੇਮ ਵਿਚ ਜੜ ਕੇ ਇਸੇ ਕੰਧ 'ਚ ਗੱਡੇ ਕਿੱਲ 'ਤੇ ਟੰਗ ਦਿੰਦਾ। ਕਿਸੇ ਦਾ ਚਿੱਤਰ ਮਹੀਨਾ ਟੰਗਿਆ ਰਹਿੰਦਾ, ਕਿਸੀ ਦਾ ਦੋ ਮਹੀਨੇ, ਕਿਸੀ ਦਾ ਛੇ ਮਹੀਨੇ ਤੇ ਕਿਸੀ ਕਿਸੀ ਕਿਸਮਤ ਵਾਲੀ ਦਾ ਸਾਲ ਭਰ ਵੀ ਰਹਿ ਜਾਂਦਾ। ਕਈਆਂ ਦਾ ਸਕੈੱਚ ਬਣਾਉਣ ਦੀ ਤਾਂ ਨੌਬਤ ਹੀ ਨਹੀਂ ਸੀ ਆਉਂਦੀ।

ਕੁਝ ਕੁ ਆਪਣੀਆਂ ਲੋੜਾਂ ਮੁਤਾਬਕ ਮੈਨੂੰ ਵਰਤ ਲੈਂਦੀਆਂ ਤੇ ਬਹੁਤੀਆਂ ਨੂੰ ਮੈਂ। ਜਿਸ ਤੋਂ ਜਿੰਨੀ ਨਿਭਦੀ ਸੀ ਨਿਭਾ ਲੈਂਦੀਆਂ ਸਨ। ਬਾਅਦ ਵਿਚ ਨਾ ਕਦੇ ਮੈਂ ਕਲੇਮ ਕਰਦਾ ਤੇ ਨਾ ਉਹ। ਮੈਟਰੋ ਸਿਟੀ ਸੀ ਪਰ ਫਿਰ ਵੀ ਕਦੀ ਗਾਹੇ-ਬ-ਗਾਹੇ ਆਹਮਣਾ ਸਾਹਮਣਾ ਹੋ ਜਾਂਦਾ ਤਾਂ ਇਕ ਰਸਮੀ ਮੁਸਕਰਾਹਟ ਦੇ ਛਡਦੇ ਇਕ ਦੂਜੇ ਨੂੰ। ਇਸ ਤੋਂ ਵੱਧ ਕੁਝ ਵੀ ਨਹੀਂ।

ਸੋ ਹੁਣ ਇਸ ਵੇਲੇ ਸ਼ਾਲੂ ਦਾ ਸਕੈੱਚ ਫਰੇਮ 'ਚ ਜੜਿਆ ਮੇਰੇ ਕਮਰੇ ਦੀ ਸ਼ੋਭਾ ਵਧਾ ਰਿਹਾ ਸੀ। ਸ਼ਾਮ ਪਈ ਤੋਂ ਸ਼ਾਲੂ ਨੇ ਮੇਰੇ ਤੋਂ ਅਲਵਿਦਾ ਲਈ ਹੱਥ ਮਿਲਾ ਕੇ। ਹੌਲੇ ਜਿਹੇ ਬਗਲਗੀਰ ਵੀ ਹੋਈ ਸੀ ਉਹ। ਮੈਂ ਨੀਚੇ ਉਸ ਨੂੰ ਉਸ ਦੀ ਕਾਰ ਤਕ ਛੱਡਣ ਗਿਆ। ਉਹਦੇ ਜਾਣ ਪਿੱਛੋਂ ਮੈਂ ਆਰਾਮ ਕੁਰਸੀ 'ਤੇ ਲੇਟ ਆਪਣੇ ਆਪ ਨੂੰ ਰੀਲੈਕਸ ਕੀਤਾ। ਸ਼ਾਲੂ ਨਾਲ ਬਿਤਾਏ ਪਲਾਂ ਨੂੰ ਮੁੜ ਚਿਤਵਿਆ, ਮਨ ਖੁਸ਼ ਸੀ। ਦਿਨ ਚੰਗਾ ਗੁਜ਼ਰਿਆ ਸੀ। ਇਕ ਆਸ ਹੋ ਗਈ ਸੀ ਕਿ ਆਉਣ ਵਾਲੇ ਦਿਨ ਵਧੇਰੇ ਚੰਗੇ ਗੁਜ਼ਰਨਗੇ।

ਇਸ ਮਿਲਣੀ ਤੋਂ ਬਾਅਦ ਸ਼ਾਲੂ ਦਾ ਮਹੀਨੇ ਪੰਦਰੀਂ ਦਿਨੀਂ ਮੇਰੇ ਕੋਲ ਚੱਕਰ ਲੱਗ ਹੀ ਜਾਂਦਾ। ਕਦੇ ਕਦੇ ਅਸੀਂ ਬਾਹਰ ਵੀ ਮਿਲ ਲੈਂਦੇ। ਸ਼ਾਲੂ ਨੂੰ ਮੇਰਾ ਸਾਥ ਪੰਸਦ ਸੀ, ਮੇਰੇ ਨਾਲ ਗੱਲਾਂ ਕਰਨਾ ਪੰਸਦ ਸੀ। ਉਹ ਮੇਰੀ ਨਿੱਕੀ ਨਿੱਕੀ ਗੱਲ 'ਤੇ ਹੱਸ ਪੈਂਦੀ ਸੀ। ਮੇਰੀ ਛੋਹ ਉਸ ਨੂੰ ਆਨੰਦਤ ਕਰਦੀ ਸੀ, ਇਹ ਗੱਲ ਮੈਂ ਬਹੁਤ ਵਾਰ ਮਹਿਸੂਸ ਕੀਤੀ ਸੀ। ਮੈਂ ਅਕਸਰ ਉਸ ਦਾ ਹੱਥ ਆਪਣੇ ਹੱਥਾਂ ਵਿਚ ਲੈ ਕੇ ਪਲੋਸਦਾ ਰਹਿੰਦਾ, ਤੇ ਉਹਦੇ ਚਿਹਰੇ 'ਤੇ ਆਉਂਦੇ ਜਾਂਦੇ ਰੰਗਾਂ ਨੂੰ ਫੜਨ ਦੀ ਕੋਸ਼ਿਸ਼ ਕਰਦਾ ਰਹਿੰਦਾ। ਪਰ ਮੇਰੇ ਹੱਥ ਪੱਲੇ ਕੁਝ ਵੀ ਨਹੀਂ ਸੀ ਪੈਂਦਾ। ਤੇ ਸ਼ਾਲੂ ਕਿਸ ਵੇਲੇ ਮੇਰੇ ਹੱਥਾਂ 'ਚੋਂ ਆਪਣਾ ਹੱਥ ਸਰਕਾ ਕੇ ਪਰੇ ਹੋ ਕੇ ਬੈਠ ਜਾਂਦੀ ਮੈਨੂੰ ਪਤਾ ਵੀ ਨਹੀਂ ਸੀ ਲਗਦਾ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਆਖਰ ਉਸ ਦੇ ਮਨ 'ਚ ਹੈ ਕੀ। ਮੇਰਾ ਸਾਰਾ ਕਿਤਾਬੀ ਗਿਆਨ ਤੇ ਮੇਰੀ ਸਾਰੀ ਫਿਲਾਸਫੀ ਜਿਸ ਦਾ ਕਿ ਮੈਨੂੰ ਬਹੁਤ ਮਾਣ ਸੀ ਕਿ ਮੈਂ ਔਰਤਾਂ ਦੀ ਹਰ ਰਗ ਤੋਂ ਵਾਕਿਫ ਹਾਂ, ਮੈਨੂੰ ਮੇਰਾ ਮੂੰਹ ਚਿੜਾਉਂਦੇ ਨਜ਼ਰ ਆਉਂਦੇ।

ਸ਼ਾਲੂ ਨਾਲ ਮੇਰੀਆਂ ਮੁਲਾਕਾਤਾਂ ਹੁੰਦੀਆਂ ਨੂੰ ਛੇ ਮਹੀਨੇ ਤੋਂ ਵੱਧ ਦਾ ਸਮਾਂ ਬੀਤ ਗਿਆ ਸੀ। ਮੈਨੂੰ ਆਪਣੇ ਆਪ 'ਤੇ ਹੈਰਾਨੀ ਹੁੰਦੀ। ਮੈਂ ਕਦੀ ਕਿਸੇ ਔਰਤ ਲਈ ਏਨਾ ਲੰਮਾ ਸਮਾਂ ਇੰਤਜ਼ਾਰ ਨਹੀਂ ਸੀ ਕੀਤਾ।

"ਚੱਲ ਛੱਡ ਮਨਾਂ, ਇਸ ਸ਼ਾਲੂ ਦੇ ਚੱਕਰ 'ਚੋਂ ਨਿਕਲ ਪਰ੍ਹਾਂ," ਮੈਂ ਅਕਸਰ ਸੋਚਣ ਲੱਗ ਪਿਆ।

"ਐਵੇਂ ਕਿਵੇਂ ਛੱਡ ਦਿਆਂ," ਮੇਰਾ ਮਰਦਾਵਾਂ ਅਹਿਮ ਮੇਰੇ ਸਾਹਮਣੇ ਆ ਖਲੋਂਦਾ। ਸ਼ਾਲੂ ਨਾਲ ਮੁਲਾਕਾਤਾਂ ਦਾ ਸਿਲਸਿਲਾ ਉਵੇਂ ਹੀ ਜਾਰੀ ਰਿਹਾ। ਮੈਂ ਕਦੀ ਵੀ ਇੰਨੇ ਸਬਰ ਤੋਂ ਕੰਮ ਨਹੀਂ ਸੀ ਲਿਆ ਜਿੰਨਾ ਸ਼ਾਲੂ ਦੇ ਮਾਮਲੇ 'ਚ ਲੈ ਰਿਹਾ ਸਾਂ। ਇਕ ਤੜਪ ਸੀ ਜੋ ਮੈਨੂੰ ਆਨੰਦਤ ਕਰਦੀ ਰਹਿੰਦੀ ਸੀ। ਜਲਦਬਾਜ਼ੀ ਵਿਚ ਮੈਂ ਕੋਈ ਵੀ ਅਜਿਹੀ ਹਰਕਤ ਨਹੀਂ ਸੀ ਕਰਨਾ ਚਾਹੁੰਦਾ ਜਿਸ ਨਾਲ ਉਹ ਹਰਟ ਹੋਵੇ। ਇਹ ਸਭ ਗੱਲਾਂ ਮੇਰੇ ਸੁਭਾਅ ਦੇ ਉਲਟ ਸਨ ਪਰ ਮੈਂ ਇੰਞ ਹੀ ਕਰ ਰਿਹਾ ਸਾਂ, ਪਤਾ ਨਹੀਂ ਕਿਉਂ?

ਹੁਣ ਮੈਂ ਸ਼ਾਲੂ ਨੂੰ ਉਡੀਕਦਾ ਰਹਿੰਦਾ ਸਾਂ। ਉਸ ਦਾ ਆਉਣਾ, ਬੈਠਣਾ, ਗੱਲਾਂ ਕਰਨਾ, ਹੱਸਣਾ ਤੇ ਉਸ ਨੂੰ ਥੋੜ੍ਹਾ ਬਹੁਤ ਛੂਹ ਲੈਣਾ ਮੈਨੂੰ ਸਕੂਨ ਦੇਣ ਲੱਗ ਪਿਆ ਸੀ। ਹੁਣ ਅਸੀਂ ਇਕ ਦੂਜੇ ਨੂੰ ਤੁਸੀਂ ਤੋਂ ਤੂੰ ਸੰਬੋਧਨ ਕਰਨ ਲੱਗ ਪਏ ਸਾਂ। ਇਹ ਗੱਲ ਨਹੀਂ ਸੀ ਕਿ ਮੇਰੀ ਇੱਛਾ ਮਰ



ਗਈ ਸੀ। ਇੱਛਾ ਤਾਂ ਮੇਰੀ ਉਸ ਨੂੰ ਵੇਖ ਕੇ ਤੀਬਰ ਵੇਗ ਨਾਲ ਉੱਠਦੀ ਸੀ, ਪਤਾ ਨਹੀਂ ਕੀ ਸੀ ਉਸ ਔਰਤ ਵਿਚ। ਹਾਸਲ ਵੀ ਨਹੀਂ ਸੀ ਹੋ ਰਹੀ ਤੇ ਛੱਡਣ ਨੂੰ ਵੀ ਮਨ ਨਹੀਂ ਸੀ ਕਰ ਰਿਹਾ। ਹੌਲੀ ਹੌਲੀ ਸ਼ਾਲੂ ਮੇਰੇ ਏਨਾ ਕਰੀਬ ਆ ਗਈ ਸੀ ਕਿ ਹੁਣ ਮੈਨੂੰ ਉਸ ਦੇ ਖੁੱਸ ਜਾਣ ਦਾ ਡਰ ਸਤਾਉਣ ਲੱਗ ਪਿਆ ਸੀ। ਆਖਿਰ ਇਕ ਦਿਨ ਮੈਂ ਟੁੱਟ ਗਿਆ ਸੀ। ਮੈਥੋਂ ਰਹਿ ਨਹੀਂ ਸੀ ਹੋਇਆ ਤੇ ਮੈਂ ਉਸ ਨੂੰ ਸਿੱਧਾ ਸਵਾਲ ਕਰ ਬੈਠਾ ਸਾਂ।

"ਕਿਉਂ ਕਰ ਰਹੀਂ ਹੈ ਤੂੰ ਮੇਰੇ ਨਾਲ ਇਹ ਸਭ?" ਮੈਂ ਸ਼ਾਲੂ ਨੂੰ ਉਸ ਦੇ ਮੋਢਿਆ ਤੋਂ ਫੜ ਕੇ ਤਰਲੇ ਜਿਹੇ ਨਾਲ ਪੁੱਛਿਆ ਸੀ।

"ਮੈਂ ਕੀ ਕਰ ਰਹੀ ਹਾਂ", ਸ਼ਾਲੂ ਸਹਿਜ ਨਾਲ ਬੋਲੀ ਸੀ।

"ਤੂੰ ਮੇਰੀਆਂ ਫੀਲਿੰਗਜ਼ ਨਾਲ ਖੇਡ ਰਹੀ ਏਂ", ਮੈਂ ਤਪ ਕੇ ਕਿਹਾ ਸੀ।

"ਮੈਂ ਕਦੀ ਤੇਰੀਆਂ ਭਾਵਨਾਵਾਂ ਨਾਲ ਖਿਲਵਾੜ ਨਹੀਂ ਕੀਤਾ, ਤੇ ਨਾ ਹੀ ਕਦੀ ਅਜਿਹੀ ਕੋਈ ਹਰਕਤ ਕੀਤੀ ਹੈ ਜਿਸ ਤੋਂ ਇਹ ਗੱਲ ਜ਼ਾਹਿਰ ਹੁੰਦੀ ਹੋਵੇ। ਮੈਂ ਤਾਂ ਸਗੋਂ ਹਮੇਸ਼ਾ ਤੇਰੀਆਂ ਭਾਵਨਾਵਾਂ ਦੀ ਕਦਰ ਕੀਤੀ ਹੈ", ਸ਼ਾਲੂ ਨੇ ਬੜੀ ਸਰਲਤਾ ਅਤੇ ਮਾਸੂਮੀਅਤ ਨਾਲ ਜੁਆਬ ਦਿੱਤਾ ਸੀ।

"ਤੂੰ ਜਦੋਂ ਵੀ ਮੇਰੇ ਕਮਰੇ 'ਚ ਆਉਂਦੀ ਏਂ ਤਾਂ ਮੇਰੇ ਰੋਮ ਰੋਮ ਵਿਚ ਇਕ ਅਲੌਕਿਕ ਖੁਸ਼ੀ ਦਾ ਸੰਚਾਰ ਹੋ ਜਾਂਦਾ ਹੈ ਤੇ ਤੇਰੇ ਜਾਣ ਪਿੱਛੋਂ ਮੈਂ ਮਰਨ ਵਾਲਾ ਹੋ ਜਾਂਦਾ ਹਾਂ, ਤੈਨੂੰ ਅਹਿਸਾਸ ਹੈ ਇਸ ਗੱਲ ਦਾ", ਮੈਂ ਲਗਪਗ ਰੋਣਹਾਕੇ ਅੰਦਾਜ਼ ਵਿਚ ਬੋਲ ਰਿਹਾ ਸਾਂ।

"ਮੇਰੀ ਇਕ ਗੱਲ ਨੂੰ ਗਹਿਰਾਈ ਨਾਲ ਸੋਚੇਂਗਾ ਤਾਂ ਤੈਨੂੰ ਤੇਰੇ ਸਾਰੇ ਸਵਾਲਾਂ ਦੇ ਜੁਆਬ ਮਿਲ ਜਾਣਗੇ", ਸ਼ਾਲੂ ਮੇਰੇ ਦੋਵੇਂ ਹੱਥ ਆਪਣੇ ਹੱਥਾਂ 'ਚ ਲੈ ਕੇ ਬੋਲੀ।

"ਕਿਹੜੀ ਗੱਲ?"

"ਮੈਂ ਜਦੋਂ ਵੀ ਤੈਨੂੰ ਮਿਲਣ ਵਾਸਤੇ ਆਪਣੇ ਘਰ ਦੀ ਦਹਿਲੀਜ਼ ਤੋਂ ਬਾਹਰ ਕਦਮ ਰੱਖਦੀ ਹਾਂ ਤਾਂ ਬੜੇ ਮਾਣ ਨਾਲ ਸਿਰ ਉੱਚਾ ਚੁੱਕ ਕੇ ਰੱਖਦੀ ਹਾਂ। ਤੇ ਤੈਨੂੰ ਮਿਲ ਕੇ ਜਾਣ ਤੋਂ ਬਾਅਦ ਜਦੋਂ ਘਰ ਪਰਤਦੀ ਹਾਂ ਤਾਂ ਉਸੇ ਹੀ ਮਾਣ ਨਾਲ ਸਿਰ ਉੱਚਾ ਕਰਕੇ ਆਪਣੇ ਘਰ ਦੀ ਦਹਿਲੀਜ਼ ਦੇ ਅੰਦਰ ਕਦਮ ਰੱਖਦੀ ਹਾਂ। ਬਹੁਤ ਮਾਣ ਹੈ ਮੈਨੂੰ ਤੇਰੀ ਦੋਸਤੀ 'ਤੇ। ਮੈਨੂੰ ਪਤਾ ਹੈ ਕਿ ਤੂੰ ਮੇਰਾ ਇਹ ਮਾਣ ਹਮੇਸ਼ਾ ਬਣਾਈ ਰੱਖੇਂਗਾ।"

ਸ਼ਾਲੂ ਦੀ ਗੱਲ ਦਾ ਮੈਨੂੰ ਕੋਈ ਜੁਆਬ ਨਾ ਅਹੁੜਿਆ। ਮੈਂ ਚੁੱਪ ਚਾਪ ਕੰਧ 'ਤੇ ਟੰਗੇ ਸਕੈੱਚ ਨੂੰ ਵੇਖਦਾ ਰਿਹਾ, ਐਵੇਂ ਬੇਮਤਲਬ ਜਿਹਾ। ਸ਼ਾਲੂ ਆਪਣਾ ਪਰਸ ਚੁੱਕ ਕੇ ਜਾ ਚੁੱਕੀ ਸੀ। ਮੈਂ ਉਸ ਨੂੰ ਨੀਚੇ ਤਕ ਛੱਡਣ ਵੀ ਨਹੀਂ ਸੀ ਗਿਆ। ਉਹਦੇ ਜਾਣ ਤੋਂ ਕਿੰਨੇ ਦਿਨਾਂ ਬਾਅਦ ਤਕ ਮੈਂ ਲਿਖਣ ਪੜ੍ਹਨ ਦਾ ਕੋਈ ਕੰਮ ਨਹੀਂ ਸਾਂ ਕਰ ਸਕਿਆ। ਮੈਨੂੰ ਰਹਿ ਰਹਿ ਕੇ ਸ਼ਾਲੂ ਦੀ ਯਾਦ ਆਉਂਦੀ ਰਹੀ। ਬਹੁਤ ਵਾਰ ਸੋਚਿਆ ਕਿ ਸ਼ਾਲੂ ਨੂੰ ਫੋਨ ਕਰਾਂ ਪਰ ਹਿੰਮਤ ਜਿਹੀ ਨਹੀਂ ਸੀ ਪਈ। ਸ਼ਾਲੂ ਦਾ ਵੀ ਕੋਈ ਫੋਨ ਨਹੀਂ ਸੀ ਆਇਆ। ਫਿਰ ਇਕ ਦਿਨ ਹਿੰਮਤ ਜੁਟਾ ਕੇ ਮੈਂ ਫੋਨ ਕਰ ਹੀ ਲਿਆ।

"ਹੈਲੋ ਸ਼ਾਲੂ, ਕੀ ਅਸੀਂ ਅੱਜ ਸ਼ਾਮੀਂ ਚਾਰ ਵਜੇ ਮਿਲ ਸਕਦੇ ਹਾਂ?"

"ਹਾਂ ਹਾਂ ਕਿਉਂ ਨਹੀਂ, ਮੇਰਾ ਤਾਂ ਖੁਦ ਬਹੁਤ ਦਿਲ ਕਰ ਰਿਹਾ ਸੀ ਤੈਨੂੰ ਮਿਲਣ ਨੂੰ। ਪਿਛਲੇ ਕਈ ਦਿਨਾਂ ਤੋਂ ਬਹੁਤ ਬਿਜ਼ੀ ਸੀ।"

"ਤਾਂ ਠੀਕ ਹੈ ਮੈਂ ਇੰਤਜ਼ਾਰ ਕਰੂੰਗਾ।"

"ਓ. ਕੇ. ਮਿਲਦੇ ਹਾਂ ਫਿਰ", ਕਹਿ ਕੇ ਸ਼ਾਲੂ ਨੇ ਫੋਨ ਰੱਖ ਦਿੱਤਾ।

ਮੇਰੇ ਮਨ ਤੋਂ ਬੋਝ ਉਤਰ ਗਿਆ ਸੀ। ਸ਼ਾਲੂ ਮੇਰੀ ਉਸ ਦਿਨ ਵਾਲੀ ਗੱਲ ਤੋਂ ਨਰਾਜ਼ ਨਹੀਂ ਸੀ।

ਸ਼ਾਲੂ ਆਈ ਮੈਨੂੰ ਬਗਲਗੀਰ ਹੋ ਕੇ ਮਿਲੀ। ਅਸਾਂ ਇਕੱਠਿਆਂ ਕੌਫ਼ੀ ਪੀਤੀ, ਬਹੁਤ

ਸਾਰੀਆਂ ਗੱਲਾਂ ਕੀਤੀਆਂ ਤੇ ਇਕ ਦੂਜੇ ਨੂੰ ਚੁਟਕਲੇ ਸੁਣਾ ਸੁਣਾ ਕੇ ਹੱਸਦੇ ਰਹੇ। ਦੋ ਕੁ ਘੰਟੇ ਮੇਰੇ ਨਾਲ ਬਿਤਾ ਕੇ ਸ਼ਾਲੂ ਵਾਪਸ ਚਲੀ ਗਈ। ਹੁਣ ਮੈਂ ਸਕੂਨ ਮਹਿਸੂਸ ਕਰ ਰਿਹਾ ਸੀ। ਮੈਨੂੰ ਲੱਗਾ ਜਿਵੇਂ ਉਸ ਦੇ ਆਉਣ ਨਾਲ ਮੇਰੇ ਅੰਦਰ ਕਿਸੇ ਅਨਰਜੀ ਦਾ ਸੰਚਾਰ ਹੋ ਗਿਆ ਹੋਵੇ। ਹੁਣ ਮੈਂ ਦੁੱਗਣੇ ਜੋਸ਼ ਨਾਲ ਆਪਣੇ ਕੰਮ ਵਿਚ ਜੁਟ ਗਿਆ ਸਾਂ।

ਹੌਲੀ ਹੌਲੀ ਕਰਕੇ ਤਿੰਨ ਮਹੀਨੇ ਹੋਰ ਲੰਘ ਗਏ। ਇਸ ਦੌਰਾਨ ਮੈਂ ਇਕ ਵਾਰ ਪੰਜਾਬ ਜਾ ਕੇ ਘਰਦਿਆਂ ਨੂੰ ਵੀ ਮਿਲ ਆਇਆ ਸਾਂ। ਸ਼ਾਲੂ ਦਾ ਆਉਣਾ ਜਾਣਾ ਉਸੇ ਤਰ੍ਹਾਂ ਜਾਰੀ ਸੀ। ਸ਼ਾਲੂ ਦੀ ਪਹਿਲੀ ਮਿਲਣੀ ਤੋਂ ਲੈ ਕੇ ਹੁਣ ਤਕ ਮੈਂ ਕਿਸੀ ਹੋਰ ਔਰਤ ਬਾਰੇ ਸੋਚ ਨਹੀਂ ਸਾਂ ਸਕਿਆ। ਇਹ ਨਹੀਂ ਕਿ ਮੈਨੂੰ ਜ਼ਰੂਰਤ ਮਹਿਸੂਸ ਨਹੀਂ ਸੀ ਹੋਈ। ਪਰ ਮੈਂ ਆਪਣੀ ਜ਼ਰੂਰਤ ਨੂੰ ਆਪਣੇ ਹਿਸਾਬ ਨਾਲ ਪੂਰੀ ਕਰ ਲੈਂਦਾ ਸਾਂ। ਜਿਵੇਂ ਮੇਰੇ ਵਰਗੇ ਇਕੱਲੇ ਮਰਦ ਅਕਸਰ ਕਰ ਲੈਂਦੇ ਨੇ।

ਸ਼ਾਲੂ ਨਾਲ ਹੁਣ ਮੈਂ ਹਰ ਤਰ੍ਹਾਂ ਦੀਆਂ ਗੱਲਾਂ ਸ਼ੇਅਰ ਕਰ ਲੈਂਦਾ ਸਾਂ। ਆਪਣੇ ਘਰ ਦੀਆਂ, ਪਰਿਵਾਰ ਦੀਆਂ, ਆਪਣੀਆਂ ਘਰੇਲੂ ਮੁਸ਼ਕਲਾਂ ਦੀਆਂ ਤੇ ਇੱਥੋਂ ਤਕ ਕਿ ਆਪਣੇ ਪਹਿਲਾਂ ਹੰਢਾਏ ਇਸ਼ਕਾਂ ਦੀਆਂ ਵੀ। ਸ਼ਾਲੂ ਮੇਰੀ ਨਿੱਕੀ ਤੋਂ ਨਿੱਕੀ ਗੱਲ ਵੀ ਬਹੁਤ ਧਿਆਨ ਨਾਲ ਸੁਣਦੀ। ਕਦੀ ਕਦੀ ਕੋਈ ਸਲਾਹ ਵੀ ਦੇ ਦਿੰਦੀ ਤੇ ਕਦੀ ਕਦੀ ਛੋਟੀ ਜਿਹੀ ਗੱਲ 'ਤੇ ਵੱਡਾ ਸਾਰਾ ਹੱਸ ਪੈਂਦੀ। ਉਹ ਵੀ ਆਪਣੇ ਪਤੀ ਦੀਆਂ, ਬੱਚਿਆਂ ਤੇ ਹੋਰ ਘਰ ਪਰਿਵਾਰ ਦੀਆਂ ਗੱਲਾਂ ਮੇਰੇ ਨਾਲ ਸਾਂਝੀਆਂ ਕਰ ਲੈਂਦੀ। ਮੈਨੂੰ ਚੰਗਾ ਲਗਦਾ। ਅਸੀਂ ਹੁਣ ਇਕ ਦੂਜੇ ਦੇ ਬਹੁਤ ਕਰੀਬੀ ਦੋਸਤ ਸਾਂ। ਸ਼ਾਲੂ ਨੂੰ ਹਾਸਲ ਕਰਨ ਦੀ ਇੱਛਾ ਮੈਂ ਆਪਣੇ ਅੰਦਰ ਗਹਿਰੇ ਕਿਤੇ ਦਫ਼ਨ ਕਰ ਲਈ ਸੀ।

ਪਿਛਲੇ ਕਈ ਦਿਨਾਂ ਤੋਂ ਉਹਦੇ ਨਾਲ ਮੁਲਾਕਾਤ ਨਹੀਂ ਸੀ ਹੋਈ। ਮਨ ਬਹੁਤ ਉਦਾਸ ਸੀ। ਘਰੋਂ ਮੰਮੀ ਦਾ ਫੋਨ ਆਇਆ ਸੀ। ਪਾਪਾ ਨੂੰ ਕੱਲ ਰਾਤ ਹਾਰਟ ਪੇਨ ਹੋਈ ਸੀ। ਡਾਕਟਰ ਨੇ ਦਵਾਈਆਂ ਦੇ ਕੇ ਤੇ ਕੁਝ ਟੈਂਸਟ ਕਰਕੇ ਫਿਲਹਾਲ ਘਰ ਭੇਜ ਦਿੱਤਾ ਸੀ। ਮੰਮੀ ਬਹੁਤ ਘਬਰਾ ਗਏ ਸਨ ਤੇ ਮੈਨੂੰ ਘਰ ਬੁਲਾ ਰਹੇ ਸਨ।

ਅਚਾਨਕ ਮੋਬਾਇਲ ਦੀ ਰਿੰਗ ਵੱਜੀ ਤਾਂ ਵੇਖਿਆ ਸ਼ਾਲੂ ਦਾ ਸੀ।

"ਹੈਲੋ"

"ਏਨੀ ਢਿੱਲੀ ਜਿਹੀ ਹੈਲੋ ? ਕੀ ਹੋਇਆ? ਲੱਗਦਾ ਜਨਾਬ ਦਾ ਮੂਡ ਠੀਕ ਨਹੀਂ ਹੈ ਅੱਜ, ਕਿੱਥੇ ਹੈਂ?"

"ਘਰ"

"ਮੈਂ ਹੁਣੇ ਆਈ।"

ਉਹਦੇ ਆਉਣ ਬਾਰੇ ਸੁਣ ਕੇ ਮਨ 'ਚ ਹਲਕੀ ਜਿਹੀ ਖੁਸ਼ੀ ਦੀ ਲਹਿਰ ਦੌੜ ਗਈ। ਮੈਨੂੰ ਇਸ ਵੇਲੇ ਸੱਚਮੁੱਚ ਉਸ ਦੀ ਬਹੁਤ ਜ਼ਰੂਰਤ ਮਹਿਸੂਸ ਹੋ ਰਹੀ ਸੀ। ਮੈਂ ਆਰਾਮ ਕੁਰਸੀ 'ਤੇ ਬੈਠ ਉਸ ਦਾ ਇੰਤਜ਼ਾਰ ਕਰਨ ਲੱਗਾ। ਹੁਣ ਉਸ ਦੇ ਆਉਣ 'ਤੇ ਮੈਂ ਕੋਈ ਉਚੇਚ ਨਹੀਂ ਸਾਂ ਕਰਦਾ। ਕਮਰਾ ਭਾਵੇਂ ਗੰਦਾ ਹੋਵੇ ਜਾਂ ਸਾਫ਼, ਨਾ ਸ਼ਾਲੂ ਨੂੰ ਕੋਈ ਫਰਕ ਪੈਂਦਾ ਸੀ ਨਾ ਮੈਨੂੰ, ਹਾਂ ਕਦੀ ਕਦੀ ਅਸੀਂ ਮਿਲ ਕੇ ਕਮਰਾ ਸੈੱਟ ਕਰਦੇ।

ਸ਼ਾਲੂ ਆਈ ਤਾਂ ਮੇਰੇ ਨਾਲ ਗਲੇ ਮਿਲੀ। ਮੇਰਾ ਹਾਲ ਚਾਲ ਪੁੱਛਿਆ। ਫਿਰ ਕਿੰਨੀ ਦੇਰ ਅਸੀਂ ਗੱਲਾਂ ਕਰਦੇ ਰਹੇ। ਮੈਂ ਪਾਪਾ ਨੂੰ ਲੈ ਕੇ ਥੋੜ੍ਹਾ ਅਪਸੈੱਟ ਸੀ ਤੇ ਮੈਥੋਂ ਖੁੱਲ੍ਹ ਕੇ ਗੱਲ ਨਹੀਂ ਸੀ ਹੋ ਰਹੀ। ਮੈਂ ਆਪਣੇ ਪਾਪਾ ਨਾਲ ਬਹੁਤ ਅਟੈਚਡ ਸਾਂ। ਮੰਮੀ ਤੋਂ ਵੀ ਜ਼ਿਆਦਾ। ਪਾਪਾ ਨੂੰ ਜ਼ਰਾ ਵੀ ਤਕਲੀਫ ਹੁੰਦੀ ਤਾਂ ਮੈਂ ਡਿਸਟਰਬ ਹੋ ਜਾਂਦਾ। ਅੱਜ ਵੀ ਮੈਂ ਅੰਦਰੋਂ ਬਹੁਤ ਡਿਸਟਰਬਡ ਸਾਂ। ਸ਼ਾਲੂ ਇਸ ਗੱਲ ਨੂੰ ਬਹੁਤ ਚੰਗੀ ਤਰ੍ਹਾਂ ਸਮਝਦੀ ਸੀ। ਜਦੋਂ ਮੈਂ ਉਸ ਨੂੰ ਪਾਪਾ ਦੇ ਬੀਮਾਰ ਹੋਣ ਬਾਰੇ ਦੱਸਿਆ ਤਾਂ ਉਹ ਵੀ ਥੋੜ੍ਹਾ ਸੀਰੀਅਸ ਹੋ ਗਈ। ਫਿਰ ਉਹ ਉੱਠ ਕੇ ਕਿਚਨ 'ਚ ਗਈ ਤੇ ਦੋ ਕੱਪ ਕੌਫ਼ੀ ਬਣਾ ਲਿਆਈ। ਸੈਂਡਵਿੱਚ ਉਹ ਘਰੋਂ ਬਣਾ ਕੇ ਲਿਆਈ ਸੀ। ਮੈਂ ਬੈੱਡ 'ਤੇ ਅੱਧ ਲੇਟੇ ਨੇ ਹੀ



ਸੈਂਡਵਿੱਚ ਖਾਧਾ ਤੇ ਕੌਫ਼ੀ ਪੀ ਲਈ। ਸ਼ਾਲੂ ਹੌਲੇ ਜਿਹੇ ਕੁਰਸੀ ਤੋਂ ਉੱਠ ਕੇ ਮੇਰੇ ਬਰਾਬਰ ਬੈੱਡ 'ਤੇ ਆ ਕੇ ਬੈਠ ਗਈ, ਮੇਰੇ ਦੋਵੇਂ ਹੱਥ ਆਪਣੇ ਹੱਥਾਂ ਵਿਚ ਲੈ ਕੇ ਪਲੋਸਣ ਲੱਗ ਪਈ।

"ਤੂੰ ਫਿਕਰ ਨਾ ਕਰ, ਸਭ ਠੀਕ ਹੋ ਜਾਏਗਾ।"

"ਹਾਂ ਮੈਂ ਕਲ੍ਹ ਘਰ ਜਾ ਰਿਹਾਂ, ਜਾ ਕੇ ਕਿਸੇ ਚੰਗੇ ਜਿਹੇ ਡਾਕਟਰ ਨਾਲ ਸਲਾਹ ਕਰਦਾਂ।"

"ਠੀਕ ਹੈ, ਰੀਲੈਕਸ ਹੋ ਜਾ, ਪਾਪਾ ਠੀਕ ਹੋ ਜਾਣਗੇ। ਤੂੰ ਏਨਾ ਫਿਕਰ ਕਿਉਂ ਕਰਦਾਂ," ਸ਼ਾਲੂ ਨੇ ਆਪਣੀ ਇਕ ਬਾਂਹ ਮੇਰੀ ਗਰਦਨ ਦੁਆਲੇ ਵਗਲ਼ ਦਿੱਤੀ। ਮੈਂ ਅੱਖਾਂ ਮੀਟ ਸਿਰ ਪਿਛਾਂਹ ਨੂੰ ਸੁੱਟ ਲਿਆ। ਸ਼ਾਲੂ ਨੇ ਹੌਲੇ ਜਿਹੇ ਮੇਰਾ ਮੂੰਹ ਘੁਮਾ ਕੇ ਆਪਣੇ ਵੱਲ ਕਰ ਲਿਆ ਤੇ ਮੁਸਕਰਾ ਕੇ ਬੋਲੀ, ਰੀਲੈਕਸ ਯਾਰ। ਮੈਂ ਫਿਰ ਅੱਖਾਂ ਮੀਟ ਕੇ ਛੋਟੀ ਜਿਹੀ "ਹੂੰ" ਕਹੀ ਤਾਂ ਸ਼ਾਲੂ ਨੇ ਮੇਰੇ ਮੱਥੇ ਨੂੰ ਹੌਲੇ ਜਿਹੇ ਚੁੰਮਿਆ। ਉਹ ਮੈਨੂੰ ਕੰਸੋਲ ਕਰ ਰਹੀ ਸੀ। ਮੈਂ ਵੀ ਆਪਣੀ ਬਾਂਹ ਸ਼ਾਲੂ ਦੁਆਲੇ ਬਗਲ ਕੇ ਉਹਨੂੰ ਆਪਣੇ ਨਾਲ ਲਾ ਲਿਆ।

ਮੇਰੇ ਸਾਰੇ ਜਿਸਮ 'ਚੋਂ ਇਕ ਧੂੰਆਂ ਜਿਹਾ ਇਕੱਠਾ ਹੋ ਕੇ ਮੇਰੇ ਦਿਮਾਗ਼ ਨੂੰ ਚੜ੍ਹਨ ਲੱਗਾ। ਸ਼ਾਲੂ ਕਿੰਨਾ ਚਿਰ ਮੇਰੀ ਹਿੱਕ ਨਾਲ ਲੱਗੀ ਰਹੀ, ਬੇਹਰਕਤ ਜਿਹੀ। ਇਹ ਪਲ ਏਨੇ ਖ਼ੂਬਸੂਰਤ ਸਨ ਕਿ ਮੈਨੂੰ ਯਕੀਨ ਹੀ ਨਹੀਂ ਸੀ ਹੋ ਰਿਹਾ ਕਿ ਮੈਂ ਖੁਦ ਇਨ੍ਹਾਂ ਪਲਾਂ ਵਿਚ ਵਿਚਰ ਰਿਹਾ ਹਾਂ। ਉਹਦੇ ਗਰਮ ਸਾਹ ਮੇਰੀ ਛਾਤੀ 'ਤੇ ਵੱਜ ਕੇ ਮੇਰੇ ਅੰਦਰ ਇਕ ਹਲਚਲ ਜਿਹੀ ਪੈਦਾ ਕਰ ਰਹੇ ਸਨ। ਮੈਂ ਹੌਲੀ ਜਿਹੇ ਉਹਦੀ ਠੋਡੀ ਫੜ ਕੇ ਉਹਦਾ ਚਿਹਰਾ ਉੱਪਰ ਚੁੱਕਿਆ ਤਾਂ ਉਹਦੀਆਂ ਅੱਖਾਂ ਬੰਦ ਸਨ। ਉਹਦੇ ਚਿਹਰੇ 'ਤੇ ਫੈਲਿਆ ਰੰਗ ਅੱਜ ਮੇਰੀ ਪਕੜ ਵਿਚ ਆ ਰਿਹਾ ਸੀ। ਮੈ ਹਲਕਾ ਜਿਹਾ ਉਸਦੀ ਗੱਲ੍ਹ ਨੂੰ ਚੁੰਮਿਆ ਤਾਂ ਉਹਦੀ ਬਾਂਹ ਦੀ ਪਕੜ ਮੇਰੇ ਦੁਆਲੇ ਹੋਰ ਕਸੀ ਗਈ।

ਮੇਰੇ ਅੰਦਰ ਗਹਿਰੇ ਕਿਤੇ ਦਫ਼ਨ ਕੀਤੀ ਹੋਈ ਇੱਛਾ ਨੇ ਆਪਣਾ ਸਿਰ ਚੁੱਕਿਆ। ਤੇ ਠੀਕ ਉਸੇ ਹੀ ਪਲ ਸ਼ਾਲੂ ਨਾਲ ਬਿਤਾਇਆ ਇਕ ਇਕ ਲਮਹਾ ਮੇਰੀਆਂ ਅੱਖਾਂ ਸਾਹਮਣੇ ਘੁੰਮ ਗਿਆ। ਸ਼ਾਲੂ ਦਾ ਖ਼ੂਬਸੂਰਤ ਜਿਸਮ ਪੂਰੀ ਤਰ੍ਹਾਂ ਸਮਰਪਤ ਮੇਰੀਆਂ ਬਾਹਾਂ ਵਿਚ ਪਿਆ ਸੀ। ਸ਼ਾਲੂ, ਮੇਰੀ ਦੋਸਤ ਪਤਾ ਨਹੀਂ ਕਿੱਥੇ ਸੀ।

"ਸ਼ਾਲੂ", ਮੈਂ ਉਸ ਨੂੰ ਉਸ ਦੇ ਦੋਵੇਂ ਮੋਢਿਆਂ ਤੋਂ ਫੜ ਕੇ ਹਲੂਣਿਆ।

"ਹੂੰਅ", ਉਹ ਜਿਵੇਂ ਕਿਸੇ ਹੋਰ ਹੀ ਸੰਸਾਰ ਤੋਂ ਵਿਚਰ ਕੇ ਵਾਪਸ ਆਈ ਹੋਵੇ, ਮੇਰੇ ਵੱਲ ਨਜ਼ਰ ਭਰ ਕੇ ਵੇਖ ਰਹੀ ਸੀ।

"ਘਰ ਨਹੀਂ ਜਾਣਾ ਤੂੰ, ਵੇਖ ਕਿੰਨਾ ਟਾਈਮ ਹੋ ਗਿਆ। ਬੱਚੇ ਟਿਊਸ਼ਨ ਤੋਂ ਘਰ ਆ ਗਏ ਹੋਣੇ ਆ।"

"ਹਾਂਅ, ਟਾਈਮ ਦਾ ਤਾਂ ਮੈਨੂੰ ਖਿਆਲ ਹੀ ਨਹੀਂ ਰਿਹਾ", ਸ਼ਾਲੂ ਇਕਦਮ ਉੱਠ ਖੜੋਤੀ। ਆਪਣਾ ਪਰਸ ਚੁੱਕ ਕੇ ਉਹ ਢਿੱਲੇ ਕਦਮੀਂ ਦਰਵਾਜ਼ੇ ਵੱਲ ਨੂੰ ਹੋ ਗਈ। ਦਰਵਾਜ਼ੇ 'ਤੇ ਜਾ ਕੇ ਜਿਵੇਂ ਇਕਦਮ ਕੁਝ ਯਾਦ ਆ ਗਿਆ ਹੋਵੇ ਵਾਪਸ ਮੁੜ ਕੇ ਮੇਰੇ ਕੋਲ ਆਈ, ਮੇਰੇ ਮੱਥੇ ਨੂੰ ਪੋਲਾ ਜਿਹਾ ਚੁੰਮ ਕੇ ਕਹਿੰਦੀ,"ਆਪਣਾ ਖਿਆਲ ਰੱਖੀਂ। ਘਰ ਜਾ ਕੇ ਫੋਨ ਕਰੀਂ।"

ਮੈਂ ਥਾਏਂ ਖੜ੍ਹਾ ਆਪਣੀ ਦੋਸਤ ਨੂੰ ਵਾਪਸ ਜਾਂਦੀ ਨੂੰ ਵੇਖਦਾ ਹੋਇਆ ਇਸ ਗੱਲ ਦੀ ਤਸੱਲੀ ਲੈ ਰਿਹਾ ਸਾਂ ਕਿ ਉਹ ਅੱਜ ਵੀ ਆਪਣੇ ਘਰ ਦੀ ਦਹਿਲੀਜ਼ ਅੰਦਰ ਸਿਰ ਉੱਚਾ ਚੁੱਕ ਕੇ ਹੀ ਦਾਖਲ ਹੋਏਗੀ।

ਮੈਂ ਪਿਛਾਂਹ ਪਰਤਿਆ ਤਾਂ ਮੇਰੀ ਨਜ਼ਰ ਕੰਧ 'ਤੇ ਟੰਗੇ ਸ਼ਾਲੂ ਦੇ ਸਕੈੱਚ ਤੋਂ ਸਰਕ ਕੇ ਆਪਣੀ ਬੁੱਕ ਸ਼ੈਲਫ 'ਤੇ ਪਈ ਤਾਂ ਮੈਨੂੰ ਜਾਪਿਆ ਜਿਵੇਂ ਉਹਨਾਂ ਕਿਤਾਬਾਂ 'ਚੋਂ ਨਿਕਲ ਕੇ ਫਰਾਇਡ ਦਾ ਭੂਤ ਮੇਰੇ ਵੱਲ ਵੇਖ ਕੇ ਮਿੰਨ੍ਹਾ ਮਿੰਨ੍ਹਾ ਮੁਸਕਰਾ ਰਿਹਾ ਹੋਵੇ। ❑❑

tripta_k_singh@yahoo.com

# ਯੂਟੋਪੀਆ ਦਾ ਰੰਗ

## ਸ਼ਸ਼ੀ ਸਮੁੰਦਰਾ

ਥੋੜ੍ਹੇ ਦਿਨ ਹੋਏ, ਮੈਂ ਆਪਣੀ ਫ਼ਾਈਲ ਕੈਬੇਨਿਟ 'ਚੋਂ 'ਪਰਸਨਲ ਫ਼ਾਈਲ' ਕੱਢ ਇਹਦੇ 'ਚੋਂ ਕੁਝ ਨਿੱਜੀ ਜਾਣਕਾਰੀ ਦੇ ਕਾਗ਼ਜ਼ ਲੈ ਜਦ ਇਹ ਮੁੜ ਪਹਿਲੀ ਥਾਂ ਰੱਖੀ ਤਾਂ ਇਹਦੇ ਨਾਲ ਲਗਦੀ 'ਨੀਊਜ਼ ਕਟਿੰਗਜ਼' ਵਾਲੀ ਫ਼ਾਈਲ 'ਤੇ ਮੇਰੀ ਨਜ਼ਰ ਪੈ ਗਈ। ਮੈਂ ਇਹ ਕੱਢ ਕੇ ਬੱਸ ਐਵੇਂ ਹੀ ਫ਼ਰੋਲਣ ਲੱਗ ਪਈ। ਦੋ-ਚਾਰ ਕੁ ਖ਼ਬਰਾਂ ਧਿਆਨ ਨਾਲ ਪੜ੍ਹ, ਤਸਵੀਰਾਂ ਨੂੰ ਰਤਾ ਗਹੁ ਨਾਲ ਦੇਖ ਇਹ ਮੁੜ ਫ਼ਾਈਲ 'ਚ ਰੱਖ ਤਾਂ ਦਿੱਤੀ ਪਰ, ਮੇਰੇ ਮਨ 'ਚ ਅਚਾਨਕ ਇਕ ਹਲਚਲ ਜਿਹੀ ਪੈਦਾ ਹੋ ਗਈ। ਤੇ ਕਈ ਵਰ੍ਹੇ ਪਹਿਲਾਂ ਬੀਤੀ ਸਾਰੀ ਘਟਨਾ ਮੁੜ ਤੋਂ ਮੇਰੀਆਂ ਅੱਖਾਂ ਅੱਗੇ ਘੁੰਮ ਗਈ। ਇਹ ਇਕ ਬੜੀ ਹੀ ਹਿੰਸਕ ਵਾਰਦਾਤ ਦੀ ਖਬਰ ਸੀ ਜੋ 2006 ਵਿਚ ਅਮਰੀਕਾ ਦੀ ਪੂਰਬੀ ਸਟੇਟ ਪੈਨਸਲਵੇਨੀਆ ਵਿਚ ਵਾਪਰੀ ਸੀ। ਆਮਿਸ਼ ਕਮਿਊਨ ਦੀਆਂ ਪੰਜ ਕੁੜੀਆਂ ਨੂੰ ਉਹਨਾਂ ਦੇ ਕਿਸੇ ਗੁਆਂਢੀ ਗੋਰੇ ਨੇ ਗੋਲੀ ਮਾਰ ਦਿੱਤੀ ਸੀ।

ਅਮਰੀਕਾ ਭਰ ਵਿਚ ਇਹ ਖਬਰ ਅੱਗ ਵਾਂਗ ਫ਼ੈਲੀ ਸੀ। ਸ਼ਾਕ ਅਤੇ ਹੈਰਾਨੀ ਵਿਚ ਲੋਕ ਇਹ ਖਬਰ ਟੀ. ਵੀ. 'ਤੇ ਦੇਖ ਰਹੇ ਸਨ ਤੇ ਅਖਬਾਰਾਂ 'ਚ ਪੜ੍ਹ ਰਹੇ ਸਨ। ਹਿੰਸਕ ਵਾਰਦਾਤਾਂ ਤਾਂ ਏਥੇ ਨਿੱਤ ਹੁੰਦੀਆਂ ਹਨ। ਲੋਕ ਇਹਦੇ ਆਦੀ ਹੋ ਚੁੱਕੇ ਹਨ। ਏਥੇ ਹੀ ਕਿਉਂ, ਲੱਗਦੈ ਹੁਣ ਤਾਂ ਹਰ ਦੇਸ਼ ਵਿਚ ਹੀ ਲੋਕ ਹਿੰਸਾ ਦੇ ਆਦੀ ਹੋ ਚੁੱਕੇ ਹਨ। ਹਰ ਥਾਂ ਹਿੰਸਾ ਸਾਡਾ ਪਿੱਛਾ ਕਰ ਰਹੀ ਹੈ। ਕਿਸੇ ਨੂੰ ਕਿਸੇ ਦੇ ਵਿਚਾਰ ਪਸੰਦ ਨਹੀਂ-ਗੋਲੀ। ਕਿਸੇ ਨੂੰ ਕਿਸੇ ਦੀ ਬੋਲੀ ਨਹੀਂ ਪਸੰਦ-ਗੋਲੀ। ਕਿਸੇ ਨੂੰ ਕਿਸੇ ਦਾ ਲਿਬਾਸ ਨਹੀਂ ਪਸੰਦ-ਗੋਲੀ। ਕਿਸੇ ਨੂੰ ਕਿਸੇ ਦੇ ਵਾਲ, ਸ਼ਕਲ ਜਾਂ ਰਹਿਣ-ਸਹਿਣ ਹੀ ਨਹੀਂ ਪਸੰਦ ਤਾਂ-ਗੋਲੀ। ਇਹ ਸਭ ਹਿੰਸਾ ਹੁਣ ਸਾਨੂੰ ਕਿੰਨੀ ਸੁਭਾਵਕ ਲੱਗਣ ਲੱਗ ਪਈ ਹੈ। ਲਗਦੈ, ਜਿਵੇਂ ਅਸੀਂ 'ਜੀਓ ਤੇ ਜੀਣ ਦਿਓ' ਦੇ ਅਸੂਲ ਹੀ ਭੁੱਲ ਗਏ ਹਾਂ। ਸੋ, ਸੈਂਕੜੇ ਅਜਿਹੀਆਂ ਖਬਰਾਂ 'ਚੋਂ ਇਹ ਵੀ ਇਕ ਖਬਰ ਸੀ। ਹੈਰਾਨ ਹੋਣ ਵਾਲੀ ਇਹਦੇ 'ਚ ਭਲਾ ਕਿਹੜੀ ਗੱਲ ਸੀ? ਪਰ ਨਹੀਂ। ਇਹ ਘਟਨਾ ਆਮ ਹਿੰਸਕ ਘਟਨਾਵਾਂ ਵਰਗੀ ਨਹੀਂ ਸੀ। ਇਹ ਵਾਰਦਾਤ ਇਕ ਆਮਿਸ਼ ਕਮਿਊਨ ਵਿਚ ਵਾਪਰੀ ਸੀ ਜੋ ਇਕ ਮੂਲੋਂ ਹੀ ਅਣਹੋਣੀ ਗੱਲ ਸੀ।

ਇਕ ਆਮਿਸ਼ ਕਮਿਊਨ ਵਿਚ ਅਜਿਹੀ ਹਿੰਸਾ? ਲੋਕਾਂ ਨੂੰ ਸੁਣ ਕੇ ਜਿਵੇਂ ਯਕੀਨ ਨਹੀਂ ਸੀ ਆ ਰਿਹਾ। ਪਰ, ਕਿਉਂ, ਕਿਸੇ ਨੂੰ ਆਮਿਸ਼ ਲੋਕਾਂ ਨਾਲ ਭਲਾ ਕੀ ਦੁਸ਼ਮਣੀ ਹੋ ਸਕਦੀ ਹੈ? ਕੀ ਕਿਸੇ ਨੂੰ ਉਹਨਾਂ ਨਾਲ ਵੀ ਦੁਸ਼ਮਣੀ ਹੋ ਸਕਦੀ ਹੈ? ਹੈਰਾਨ, ਲੋਕ ਇਹ ਸੋਚ ਰਹੇ ਸਨ, ਤੇ ਇਕ ਦੂਜੇ ਨੂੰ ਕਹਿ ਰਹੇ ਸਨ। ਫੇਰ, ਖਬਰਾਂ ਆਉਣ ਲੱਗੀਆਂ ਤੇ ਕਾਰਨ ਦੱਸੇ ਜਾਣ ਲੱਗੇ। ਚਾਰਲਜ਼ ਰੌਬਟ ਨਾਂ ਦਾ ਕੋਈ ਗੋਰਾ ਅਮਰੀਕਨ ਆਮਿਸ਼ ਕਮਿਊਨ ਦੇ ਨੇੜ ਰਹਿੰਦਾ ਸੀ। ਕੁਝ ਸਾਲ ਪਹਿਲਾਂ ਉਸਦੀ ਨਵ-ਜੰਮੀਂ ਧੀ ਦੀ ਮੌਤ ਹੋ ਗਈ ਸੀ। ਉਹਨੂੰ ਇਹਦਾ ਰੱਬ 'ਤੇ ਬੇਹੱਦ ਗੁੱਸਾ ਸੀ। ਜੇ ਉਹਦੇ ਵੱਸ 'ਚ ਹੁੰਦਾ ਤਾਂ ਉਹ ਸਿੱਧਾ ਜਾ ਕੇ ਰੱਬ ਨੂੰ ਗੋਲੀ ਮਾਰ ਦਿੰਦਾ ਪਰ, ਇਹ ਨਾ ਕਰ ਸਕਣ ਦੀ ਬੇਬਸੀ ਵਿਚ ਉਹਨੇ ਆਪਣਾ ਬਦਲਾ ਰੱਬ ਨੂੰ ਮੰਨਣ ਵਾਲਿਆਂ ਨੂੰ ਮਾਰ ਕੇ ਲੈਣ ਦਾ ਧਾਰ ਲਿਆ ਸੀ।

ਖਬਰਾਂ ਮੁਤਾਬਕ ਉਸਨੇ ਆਮਿਸ਼ ਕਮਿਊਨ ਦੇ ਖੇਤਾਂ ਵਿਚ ਬਣੇ ਇਕ ਕਮਰੇ ਵਾਲੇ ਸਕੂਲ ਵਿਚ ਜਾ ਕੇ ਪਹਿਲਾਂ ਤਾਂ ਤਿੰਨ ਵਿਜ਼ਿਟ ਕਰ ਰਹੀਆਂ ਔਰਤਾਂ ਨੂੰ ਬਾਹਰ ਕੱਢਿਆ ਤੇ ਫੇਰ ਮੁੰਡਿਆਂ ਨੂੰ। ਤੇ ਫੇਰ ਅੰਦਰੋਂ ਦਰਵਾਜ਼ੇ ਬੰਦ ਕਰ ਕੁੜੀਆਂ ਨੂੰ ਜ਼ਮੀਨ 'ਤੇ ਲਿਟਾ ਕੇ ਉਹਨਾਂ ਦੇ ਹੱਥ ਪੈਰ ਰੱਸੀਆਂ ਨਾਲ ਬੰਨ੍ਹ ਦਿੱਤੇ।

'ਮੈਨੂੰ ਰੱਬ 'ਤੇ ਮੇਰੀ ਧੀ ਮੇਰੇ ਕੋਲੋਂ ਖੋਹ ਲੈਣ ਦਾ ਗੁੱਸਾ', ਉਹਨੇ ਕੁੜੀਆਂ ਨੂੰ ਗੰਨ ਦਿਖਾਉਂਦਿਆਂ ਕਿਹਾ। 'ਅੱਜ ਮੈਂ ਉਹਦੇ ਤੋਂ ਇਹ ਬਦਲਾ ਉਹਨੂੰ ਪੂਜਣ ਵਾਲਿਆਂ ਨੂੰ ਮਾਰ ਕੇ ਲੈਣਾ ਹੈ।'



'ਤੂੰ ਮੈਨੂੰ ਮਾਰ ਦੇ', ਤੇਰਾਂ ਸਾਲਾਂ ਦੀ ਮੇਰੀਅਨ ਨੇ ਆਪਣੀਆਂ ਸਾਥਣਾਂ ਨੂੰ ਬਚਾਉਣ ਦੇ ਇਰਾਦੇ ਨਾਲ ਅਪੀਲ ਕੀਤੀ।

'ਨਹੀਂ, ਮੈਨੂੰ ਮਾਰ', ਇਕ ਹੋਰ ਨੇ ਤਰਲਾ ਕੀਤਾ।

ਏਨੇ ਨੂੰ ਤਾੜ! ਤਾੜ! ਗੋਲੀਆਂ ਚੱਲੀਆਂ, ਤੇ ਪੰਜ ਸੋਹਲ ਜਿਹੇ ਜਿਸਮ ਵਿੰਨ੍ਹ ਗਈਆਂ। ਕੁਝ ਹੋਰ ਕੁੜੀਆਂ ਜ਼ਖਮੀ ਹੋ ਗਈਆਂ। ਏਨੇ ਨੂੰ ਟੀਚਰ, ਜੋ ਕਿਸੇ ਤਰੀਕੇ ਸਾਈਡ ਦੇ ਦਰਵਾਜ਼ੇ ਰਾਹੀਂ ਬਚ ਕੇ ਬਾਹਰ ਨਿਕਲਣ 'ਚ ਕਾਮਯਾਬ ਹੋ ਗਈ ਸੀ, ਨੇ ਕਿਤੋਂ ਪੁਲਿਸ ਨੂੰ ਫੋਨ ਕਰ ਦਿੱਤਾ ਸੀ। ਛੇਤੀ ਹੀ ਉਥੇ ਪੁਲਿਸ ਨੇ ਆ ਘੇਰਾ ਪਾ ਲਿਆ ਸੀ। ਜਦ ਉਸ ਦਰਿੰਦੇ ਨੂੰ ਇਹਦਾ ਪਤਾ ਲੱਗਾ ਤਾਂ ਉਹਨੇ ਆਪਣੇ ਆਪ ਨੂੰ ਵੀ ਗੋਲੀ ਮਾਰ ਲਈ ਸੀ।

ਮੈਨੂੰ ਯਾਦ ਹੈ ਕਿ ਇਸ ਘਟਨਾ ਤੋਂ ਦੂਜੇ ਜਾਂ ਤੀਜੇ ਕੁ ਦਿਨ ਮੈਂ ਆਪਣੀ ਸਹੇਲੀ ਤੇ ਗੁਆਂਢਣ ਕੈਥਰਿਨ ਨਾਲ ਇਹਦੇ ਬਾਰੇ ਗੱਲ ਕੀਤੀ ਸੀ।

'ਕੈਥੀ', ਮੈਂ ਕਿਹਾ ਸੀ, 'ਮੀਡੀਆ ਕਹਿ ਰਿਹੈ ਕਿ ਕੋਈ ਵੀ ਸਕੂਲ ਦਾ ਬੱਚਾ ਉਸ ਵੇਲੇ ਚੀਕਿਆ-ਚਿੱਲਾਇਆ ਨਹੀਂ। ਭਲਾ ਇਹ ਕਿਵੇਂ ਹੋ ਸਕਦੈ? ਮੈਂ ਨਹੀਂ ਮੰਨਦੀ ਏਸ ਗੱਲ ਨੂੰ।'

'ਉਹਨਾਂ ਬੱਚਿਆਂ ਨੂੰ ਸ਼ੁਰੂ ਤੋਂ ਹੀ ਹਰ ਹਾਲਤ ਵਿਚ ਸ਼ਾਂਤ ਰਹਿਣਾ ਸਿਖਾਇਆ ਜਾਂਦੈ।' ਉਸ ਦਾ ਜਵਾਬ ਸੀ।

'ਪਰ ਜਦੋਂ ਉਹਨਾਂ ਨੇ ਦੂਜੇ ਬੱਚਿਆਂ ਨੂੰ ਗੋਲੀਆਂ ਵੱਜਦੀਆਂ ਅੱਖੀਂ ਦੇਖੀਆਂ ਹੋਣਗੀਆਂ। ਉਹਨਾਂ ਨੂੰ ਜ਼ਮੀਨ 'ਤੇ ਲਹੂ 'ਚ ਲਥ-ਪਥ ਡਿੱਗਦੇ ਦੇਖਿਆ ਹੋਊ, ਉਦੋਂ ਉਹ ਭੈ-ਭੀਤ ਹੋ ਕੇ ਜ਼ਰੂਰ ਚੀਕੇ ਹੋਣਗੇ।'

'ਹਾਂ, ਡਰੇ ਤਾਂ ਉਹ ਵੀ ਹੋਣਗੇ', ਉਹਨੇ ਕਿਹਾ ਸੀ, 'ਪਰ ਇਹਦੇ ਤੋਂ ਤੁਹਾਡਾ ਪ੍ਰਤੀਕਰਮ ਕੀ ਹੁੰਦਾ, ਇਹ ਤੁਹਾਡੀ ਟ੍ਰੇਨਿੰਗ ਜਾਂ ਕੰਡੀਸ਼ਨਿੰਗ 'ਤੇ ਡਿਪੈਂਡ ਕਰਦੈ।'

'ਮੰਨਿਆ, ਪਰ ਬੱਚਾ ਤਾਂ ਬੱਚਾ ਹੈ', ਮੈਂ ਕਿਹਾ ਸੀ। ਮੈਂ ਹੁਣ ਤਕ ਜੋ ਮੀਡੀਆ ਤੋਂ ਸੁਣਿਆ ਸੀ, ਤੇ ਹੁਣ ਜੋ ਕੈਥਰਿਨ ਕਹਿ ਰਹੀ ਸੀ, ਮੈਨੂੰ ਇਹਦੇ 'ਤੇ ਯਕੀਨ ਨਹੀਂ ਸੀ ਆ ਰਿਹਾ।

'ਬਹੁਤ ਸਾਰਾ ਸਾਡਾ ਬੀਹੇਵੀਅਰ ਦੂਜਿਆਂ ਤੋਂ ਸਿੱਖਿਆ ਹੋਇਆ ਹੈ। ਘਰ 'ਚ ਤੇ ਘਰੋਂ ਬਾਹਰ ਜੋ ਬੱਚਾ ਦੇਖਦਾ, ਉਹ ਸਿੱਖਦਾ ਹੈ', ਉਹਦੀ ਦਲੀਲ ਸੀ।

ਪਰ ਫੇਰ ਵੀ, ਏਨੀ ਭਿਆਨਕ ਘਟਨਾ ਵਾਪਰੇ, ਤੇ ਇਹ ਸਭ ਦੇਖ ਕੇ ਬੱਚੇ ਏਨੇ ਸਹਿਜ ਤੇ ਸ਼ਾਂਤ ਰਹਿਣ, ਇਹ ਮੰਨਣਾ ਮੈਨੂੰ ਔਖਾ ਲੱਗਦਾ ਸੀ।

ਉਦੋਂ ਹੀ ਅਚਾਨਕ ਮੈਨੂੰ ਇਕ ਖਿਆਲ ਆਇਆ ਸੀ ਜੋ ਕਦੇ ਕਦੇ ਪਹਿਲਾਂ ਵੀ ਆਉਂਦਾ ਹੁੰਦਾ ਸੀ : ਇਹ ਪੜ੍ਹਨ ਅਤੇ ਸੁਣਨ ਵਿਚ ਆਉਂਦਾ ਹੈ ਕਿ ਜਦੋਂ ਦਸਮੇਸ਼ ਪਿਤਾ ਦੇ ਦੋਵੇਂ ਬੱਚੇ, ਜ਼ੋਰਾਵਰ ਸਿੰਘ ਅਤੇ ਫ਼ਤਿਹ ਸਿੰਘ ਨੂੰ ਜੱਲਾਦ ਕੰਧਾਂ ਵਿਚ ਚਿਣ ਰਹੇ ਸਨ ਤਾਂ ਉਹ ਚੀਕੇ-ਚਿੱਲਾਏ ਨਹੀਂ ਸੀ। ਡਰੇ ਨਹੀਂ ਸੀ। ਉਦੋਂ ਜ਼ੋਰਾਵਰ ਸਿੰਘ ਸਿਰਫ਼ ਅੱਠ ਸਾਲ ਦਾ ਸੀ, ਤੇ ਫ਼ਤਿਹ ਸਿੰਘ ਸਿਰਫ਼ ਛੇ ਸਾਲ ਦਾ। ਏਨੇ ਘੋਰ ਅਤਿਆਚਾਰ ਸਮੇਂ ਵੀ, ਏਨੀ ਛੋਟੀ ਉਮਰ 'ਚ ਇੰਝ ਸਹਿਜ ਰਹਿਣ ਨੂੰ ਮੈਂ ਇਕ ਮਿੱਥ ਮੰਨਦੀ ਸਾਂ। ਪਰ, ਅੱਜ ਪਹਿਲੀ ਵਾਰ, ਮੈਂ ਏਸ ਸੰਭਾਵਨਾ ਬਾਰੇ ਸੋਚਿਆ ਸੀ। ਅਖੀਰ, ਇਹ ਗੱਲ ਮੈਂ ਮੰਨ ਲਈ ਸੀ ਪਰ, ਫੇਰ ਵੀ, ਮੇਰੀ ਸੋਚ ਵਿਚ ਜਦੋਂ ਜੱਲਾਦ ਕੰਧ ਦੀ ਇਕ ਇਕ ਇੱਟ ਜ਼ੋਰਾਵਰ 'ਤੇ ਫ਼ਤਿਹ ਸਿੰਘ ਦੁਆਲੇ ਚਿਣਦੇ ਹਨ ਤਾਂ ਧੁਰ ਅੰਦਰੋਂ ਕਿਧਰੋਂ ਮੈਨੂੰ ਉਹਨਾਂ ਦੇ ਆਪਣੀ ਮਾਂ ਨੂੰ 'ਵਾਜਾਂ ਮਾਰਨ ਦੀਆਂ ਆਵਾਜ਼ਾਂ ਸੁਣਨ ਲੱਗ ਪੈਂਦੀਆਂ ਹਨ...। ਇੰਝ ਹੀ ਮੈਨੂੰ ਆਮਿਸ਼ ਬੱਚਿਆਂ ਦੀਆਂ ਅੱਖਾਂ 'ਚ ਹੰਝੂ ਦਿਸੀ ਜਾਂਦੇ ਸਨ...।

ਮੀਡੀਆ ਵਿਚ ਆਮਿਸ਼ ਨਾਲ ਹੋਏ ਅੱਤਿਆਚਾਰ ਦੀ ਖਬਰ ਹਾਲੇ ਠੰਢੀ ਵੀ ਨਹੀਂ ਸੀ ਹੋਈ ਕਿ ਇਕ ਹੋਰ ਖਬਰ ਆ ਗਈ ਜਿਹਨੇ ਲੋਕਾਂ ਨੂੰ ਹੋਰ ਵੀ ਹੈਰਾਨ ਕਰ ਦਿੱਤਾ। ਪਤਾ

ਲੱਗਾ ਕਿ ਆਮਿਸ਼ ਲੋਕਾਂ ਨੇ ਚਾਰਲਸ ਤੇ ਉਹਦੇ ਪਰਿਵਾਰ ਨੂੰ ਮੁਆਫ਼ ਕਰ ਦਿੱਤਾ ਸੀ। ਦੱਸਿਆ ਗਿਆ ਸੀ ਕਿ ਜਦੋਂ ਕੋਈ ਡੇਢ ਹਜ਼ਾਰ ਤੋਂ ਵੀ ਉੱਪਰ ਲੋਕ ਕਮਿਊਨ 'ਚ ਮੋਈਆਂ ਬੱਚੀਆਂ ਦੀਆਂ ਰੂਹਾਂ ਦੀ ਸ਼ਾਂਤੀ ਲਈ ਪ੍ਰਾਰਥਨਾ ਕਰਨ ਲਈ 'ਕੱਠੇ ਹੋਏ ਤਾਂ ਉਹਨਾਂ ਨੂੰ ਜਵਾਬ ਮਿਲਿਆ ਕਿ ਨਾਲ ਹੀ ਚਾਰਲਸ ਦੀ ਰੂਹ ਦੀ ਸ਼ਾਂਤੀ ਲਈ ਪ੍ਰਾਰਥਨਾ ਕੀਤੀ ਜਾਵੇ। ਉਹਨਾਂ ਚਾਰਲਸ ਦੇ ਪਰਿਵਾਰ ਨੂੰ ਸੁਨੇਹਾ ਭੇਜਿਆ: 'ਅਸੀਂ ਤੁਹਾਨੂੰ ਮੁਆਫ਼ ਕਰ ਦਿੱਤਾ। ਆਉ, ਹੁਣ ਮਿਲ ਕੇ ਇਹਨਾਂ ਸਾਰੀਆਂ ਰੂਹਾਂ ਦੀ ਸ਼ਾਂਤੀ ਲਈ ਪ੍ਰਾਰਥਨਾ ਕਰੀਏ।' ਸੁਣ ਲੋਕ ਪਸੀਜ ਗਏ ਸਨ।

ਦੂਜੇ ਕੁ ਦਿਨ ਟੀ. ਵੀ. 'ਤੇ ਖਬਰਾਂ ਦੇਖਦੀ ਕੈਥਰਿਨ ਦਾ ਚਿਹਰਾ ਮਸੋਸਿਆ ਹੋਇਆ ਸੀ। ਮੈਂ ਵੀ ਉਹਦੇ ਲਿਵਿੰਗ ਰੂਮ 'ਚ ਉਹਦੇ ਕੋਲ ਬੈਠ ਉਹ ਖਬਰ ਦੇਖੀ ਸੀ।

'ਇਹਨਾਂ ਲੋਕਾਂ ਦਾ ਦਿਲ ਦੇਖ', ਮੈਂ ਉਹਨੂੰ ਕਹਿੰਦੀ ਨੂੰ ਸੁਣਿਆ ਸੀ। 'ਕੋਈ ਏਨੇ ਸੱਚੇ-ਸੁੱਚੇ ਤੇ ਸ਼ਾਂਤ ਦਿਲ ਦੇ ਵੀ ਹੋ ਸਕਦੇ ਨੇ? ਉਹਨਾਂ ਦੀਆਂ ਪੰਜ ਬੱਚੀਆਂ ਦੀਆਂ ਲਾਸ਼ਾਂ ਉਹਨਾਂ ਦੀਆਂ ਅੱਖਾਂ ਅੱਗੇ ਕਫ਼ਨਾਂ 'ਚ ਲਪੇਟੀਆਂ ਪਈਆਂ, ਤੇ ਕਈ ਹੋਰ ਹਸਪਤਾਲਾਂ 'ਚ ਜ਼ਿੰਦਗੀ ਤੇ ਮੌਤ ਵਿਚਕਾਰ ਜੂਝ ਰਹੀਆਂ, ਤੇ ਉਹ ਕਾਤਿਲ ਦੇ ਪਰਿਵਾਰ ਨੂੰ ਕਹਿ ਰਹੇ ਹਨ, 'ਅਸੀਂ ਤੁਹਾਨੂੰ ਮੁਆਫ਼ ਕੀਤਾ'। ਤੇ ਉਸ ਦਰਿੰਦੇ ਦੀ ਰੂਹ ਦੀ ਸ਼ਾਂਤੀ ਲਈ ਵੀ ਪ੍ਰਾਰਥਨਾ ਕਰ ਰਹੇ ਸਨ।

'ਹਾਂ ਆਮ ਬੰਦੇ ਲਈ ਤਾਂ ਇਹ ਕਰਨਾ ਔਖਾ', ਮੈਂ ਕਿਹਾ ਸੀ।

'ਪੈਸਿਫ਼ਿਜ਼ਮ ਦੀ ਅਜਿਹੀ ਉਦਾਹਰਣ ਮੈਂ ਤਾਂ ਕਦੇ ਦੇਖੀ ਨਹੀਂ', ਉਹਨੇ ਇਹ ਜਿਵੇਂ ਬਹੁਤਾ ਆਪਣੇ ਆਪ ਨੂੰ ਹੀ ਕਿਹਾ ਸੀ।

'ਹਾਂ, ਪਰ ਤੈਨੂੰ ਪਤਾ ਈ ਹੋਣਾ ਕਿ ਕ੍ਰਾਈਸਟ ਨੇ ਵੀ ਤਾਂ ਆਪਣੇ ਕਾਤਲਾਂ ਨੂੰ ਮੁਆਫ਼ ਕਰ ਦਿੱਤਾ ਸੀ।' ਮੈਂ ਬਾਈਬਲ ਜਾਂ ਕ੍ਰਿਸਚੀਐਨਿਟੀ ਬਾਰੇ ਆਪਣੀ ਸੀਮਤ ਜਾਣਕਾਰੀ 'ਚੋਂ ਉਹਨੂੰ ਯਾਦ ਕਰਾਇਆ ਸੀ।

'ਕਿਤਾਬਾਂ 'ਚ ਤਾਂ ਬਹੁਤ ਕੁਝ ਲਿਖਿਆ ਪੜ੍ਹਨ ਨੂੰ ਮਿਲਦੈ। ਪਰ, ਤੂੰ ਦੱਸ ਕਿੰਨੇ ਕੁ ਲੋਕ ਏਸ ਹੱਦ ਤਕ ਕਿਤਾਬੀ ਅਸੂਲਾਂ ਨੂੰ ਅਪਨਾਉਂਦੇ ਤੇ ਇਹਨਾਂ 'ਤੇ ਚਲਦੇ ਹਨ?'

'ਬਹੁਤ ਥੋੜ੍ਹੇ।'

'ਤੇ, ਉਹ ਬਹੁਤ ਥੋੜ੍ਹੇ ਇਹ ਆਮਿਸ਼ ਹਨ।'

ਹੁਣ ਮੈਂ ਅੱਗੇ ਕੁਝ ਨਹੀਂ ਸੀ ਆਖਿਆ।

ਟੀ. ਵੀ. 'ਤੇ ਖ਼ਬਰਾਂ ਦੇ ਨਾਲ ਉਸ ਕਮਿਊਨ ਦੀਆਂ ਕੁਝ ਤਸਵੀਰਾਂ ਵੀ ਦਿਖਾਈਆਂ ਜਾ ਰਹੀਆਂ ਸਨ : ਆਦਮੀ ਤੇ ਔਰਤਾਂ ਰੋਜ਼ਾਨਾਂ ਦੀ ਤਰ੍ਹਾਂ ਖੇਤਾਂ 'ਚ ਕੰਮ ਕਰ ਰਹੇ ਹਨ। ਬੱਚੇ ਨਾਲ ਕੰਮ ਕਰਵਾ ਰਹੇ ਹਨ ਜਾਂ ਖੇਡ ਰਹੇ ਹਨ। ਕੋਈ ਘੋੜਾ-ਬੱਘੀ 'ਚ ਕਿਧਰੇ ਜਾ ਰਿਹੈ। ਇਕ ਥਾਂ ਮਾਤਮ ਦੀ ਤਿਆਰੀ ਹੋ ਰਹੀ ਹੈ। ਤਸਵੀਰਾਂ ਬਹੁਤ ਥੋੜ੍ਹੀਆਂ ਦਿਖਾਈਆਂ ਸਨ ਕਿਉਂਕਿ ਆਮਿਸ਼ ਆਪਣੀ ਫ਼ੋਟੋਗ੍ਰਾਫ਼ੀ ਤੇ ਪਲਲਿਸਿਟੀ, ਦੋਹਾਂ ਦੇ ਖਿਲਾਫ਼ ਹਨ। ਮੀਡੀਆ ਨੇ ਉਹਨਾਂ ਨਾਲ ਬਾ-ਇੱਜ਼ਤ ਪੇਸ਼ ਆਉਂਦਿਆਂ ਉਹਨਾਂ ਦੀ ਜ਼ਿੰਦਗੀ ਵਿਚ ਬਹੁਤੀ ਦਖ਼ਲ-ਅੰਦਾਜ਼ੀ ਨਹੀਂ ਸੀ ਕੀਤੀ।

'ਦੇਖ, ਹੈ ਕੋਈ ਰੋਂਦਾ? ਹੈ ਕਿਸੇ ਦੀਆਂ ਅੱਖਾਂ 'ਚ ਪਾਣੀ? ਬੜੇ ਤਕੜੇ ਦਿਲ ਦੇ ਲੋਕ ਹਨ। ਇਹਨੂੰ ਕਹਿੰਦੇ ਹਨ: ਸਟੋਇਸਿਜ਼ਮ।' ਕੈਥਰਿਨ ਨੇ ਟੀ. ਵੀ. ਵੱਲ ਦੇਖਦਿਆਂ ਕਿਹਾ ਸੀ।

ਹਾਂ, ਠੀਕ। ਇਹ ਤਾਂ ਮੈਂ ਵੀ ਨੋਟ ਕੀਤਾ ਕਿ ਕੋਈ ਇਕ ਵੀ ਆਮਿਸ਼ ਰੋਂਦਾ ਨਹੀਂ ਸੀ ਦਿਸਿਆ। ਚਿਹਰਿਆਂ 'ਤੇ ਕੁਝ ਉਦਾਸੀ ਦੀ ਝਲਕ ਜ਼ਰੂਰ ਸੀ ਪਰ ਆਪਣੇ ਦੁੱਖ ਦੇ ਪ੍ਰਗਟਾਵੇ ਲਈ ਨਾ ਕੋਈ ਹੰਝੂ ਨਾ ਹੀ ਕੋਈ ਸ਼ਬਦ। ਕੋਈ ਔਰਤ ਦੁਹੱਥੜੀਆਂ ਮਾਰਦੀ ਨਹੀਂ ਪਿੱਟ ਰਹੀ ਸੀ। ਕੋਈ ਬਾਹਾਂ ਕੱਢਦਾ ਕਾਤਿਲ ਦੇ ਪਰਿਵਾਰ ਨੂੰ ਗਾਲ੍ਹਾਂ ਨਹੀਂ ਸੀ ਕੱਢ ਰਿਹਾ, ਜਾਂ ਉਹਨਾਂ ਨੂੰ ਬਦਅਸੀਸਾਂ ਦਿੰਦਾ ਨਰਕਾਂ ਨੂੰ ਨਹੀਂ ਸੀ ਭੇਜ ਰਿਹਾ।



ਇਸ ਘਟਨਾ ਪਿੱਛੋਂ ਆਮਿਸ਼ ਬਾਰੇ ਮੀਡੀਆ, ਕੈਥਰਿਨ ਤੇ ਆਮ ਲੋਕਾਂ ਤੋਂ ਸੁਣੀਆਂ ਉਹਨਾਂ ਦੀਆਂ ਸਿਫ਼ਤਾਂ ਤੋਂ ਮੇਰੇ ਮਨ ਵਿਚ ਇਹਨਾਂ ਲੋਕਾਂ ਬਾਰੇ ਹੋਰ ਜਾਨਣ ਦੀ ਉਤਸੁਕਤਾ ਜਾਗ ਪਈ ਸੀ। ਮੈਂ ਲੋਕਲ ਲਾਇਬਰੇਰੀ ਤੋਂ ਆਮਿਸ਼ ਬਾਰੇ ਕੁਝ ਕਿਤਾਬਾਂ ਲਿਆ ਕੇ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ ਸਨ।

ਆਮਿਸ਼ ਦਾ ਇਤਿਹਾਸ ਦੱਸਦਾ ਹੈ ਕਿ ਇਹ ਲੋਕ 17ਵੀਂ ਅਤੇ 18ਵੀਂ ਸਦੀ ਵਿਚ ਸਵਿਟਜ਼ਰਲੈਂਡ, ਜਰਮਨੀ ਅਤੇ ਫ਼ਰਾਂਸ ਤੋਂ ਅਮਰੀਕਾ ਆਏ ਸਨ (ਇਹਨਾਂ 'ਚੋਂ ਇਕ ਗਰੁੱਪ ਓਨਟੈਰੀਓ, ਕੈਨੇਡਾ ਜਾ ਵਸਿਆ)। ਉਹਨਾਂ ਦੇਸ਼ਾਂ ਵਿਚ ਇਹ ਲੋਕ ਹੁਨਰਮੰਦ ਕਿਸਾਨ ਸਨ। ਪਰ, ਉਥੇ ਕੈਥੋਲਿਕ ਤੇ ਪ੍ਰੋਟੈਸਟੈਂਟ ਦੀ ਚੌਧਰ ਹੋਣ ਕਰਕੇ ਇਹਨਾਂ ਨੂੰ ਜ਼ਮੀਨਾਂ ਖਰੀਦਣ ਦਾ ਹੱਕ ਨਹੀਂ ਸੀ। ਧਾਰਮਿਕ ਵਖਰੇਵੇਂ ਕਾਰਨ ਇਹਨਾਂ ਨੂੰ ਸਰੀਰਕ ਤਸੀਹੇ ਵੀ ਦਿੱਤੇ ਜਾਂਦੇ ਸਨ। ਅਮਰੀਕਾ ਵਿਚ ਇਹ ਜ਼ਮੀਨਾਂ ਖਰੀਦ ਸਕਦੇ ਸਨ ਤੇ ਸੁੱਖ-ਚੈਨ ਨਾਲ ਰਹਿ ਸਕਦੇ ਸਨ।

ਇਹਨਾਂ ਦੇ ਧਰਮ ਬਾਰੇ ਜਾਣਕਾਰੀ ਇਹ ਮਿਲਦੀ ਹੈ ਕਿ ਇਹ ਯੌਰਪ ਦੀ ਐਨਾਬੈਪਟਿਸਟ ਲਹਿਰ ਦਾ ਹੀ ਇਕ ਹਿੱਸਾ ਸੀ। ਏਸੇ ਲਹਿਰ ਦੀਆਂ ਕਈ ਹੋਰ ਬ੍ਰਾਂਚਾਂ ਜਿਵੇਂ ਨੀਦਰਲੈਂਡ ਵਿਚ ਮੈਨਾਨਾਈਟਸ, ਆਸਟਰੇਲੀਆ ਵਿਚ ਹੈੱਟਰਾਈਟਸ ਤੇ ਸਵਿੱਸ ਬ੍ਰਦਰਨ ਹਨ। ਆਮਿਸ਼ ਏਸ ਸਵਿੱਸ ਗਰੁੱਪ ਦੀ ਔਰਥੋਡੌਕਸ ਯਾਨੀ ਪੁਰਾਣੀ ਬਰਾਂਚ ਹੈ। ਆਮਿਸ਼ ਨਾਂ ਇਹਨਾਂ ਦੇ ਬਜ਼ੁਰਗ ਜੇਕਬ ਅਮਾਨ ਤੋਂ ਪਿਆ ਸੀ।

ਆਮਿਸ਼ ਆਪਣੇ ਧਾਰਮਿਕ ਮਾਰਗ ਦਰਸ਼ਨ ਜਾਂ 'ਐਨਸਬੰਡ' ਦੇ ਅਸੂਲਾਂ 'ਤੇ ਅੱਜ ਵੀ ਉਵੇਂ ਹੀ ਚਲਦੇ ਹਨ ਜਿਵੇਂ ਕਈ ਸਦੀਆਂ ਪਹਿਲਾਂ ਸਨ। ਦਸਾਂ ਨਹੁੰਆਂ ਦੀ ਕਿਰਤ ਕਰਨੀ, ਸਾਦਾ ਰਹਿਣ-ਸਹਿਣ, ਹਰ ਕੰਮ ਵਿਚ ਅਤੇ ਸੋਚ ਵਿਚ ਨਿਮਰਤਾ ਤੇ ਅਹਿੰਸਾ ਦੀ ਪ੍ਰੈਕਟਿਸ ਇਹਨਾਂ ਦੀ ਜ਼ਿੰਦਗੀ ਦੇ ਮੁੱਖ ਅਸੂਲ ਹਨ। ਤੇ ਇਹ ਅਸੂਲ ਉਹਨਾਂ ਦੇ ਰੋਜ਼ਾਨਾ ਕਾਰ-ਵਿਹਾਰ 'ਚ ਹੀ ਨਹੀਂ, ਬਾਹਰਲੀ ਦਿੱਖ 'ਚ ਵੀ ਨਜ਼ਰ ਆਉਂਦੇ ਹਨ। ਏਸ ਗੱਲੋਂ ਕਿ ਕਿਤੇ ਉਹਨਾਂ 'ਚ ਦੂਜਿਆਂ ਦੇ ਮੁਕਾਬਲੇ ਅਮੀਰ ਜਾਂ ਬਿਹਤਰ ਲੱਗਣ ਦਾ ਘੁਮੰਡ ਨਾ ਆ ਜਾਵੇ, ਸਭ ਆਮਿਸ਼ ਆਦਮੀ ਇਕੋ ਜਿਹੇ ਕੱਪੜੇ ਪਾਉਂਦੇ ਹਨ। ਇਹੋ ਗੱਲ ਔਰਤਾਂ ਦੀ ਹੈ। ਆਦਮੀਆਂ 'ਚ ਮੁੱਛਾਂ ਰਹਿਤ ਦਾੜ੍ਹੀ ਰੱਖਣ ਦਾ ਕਾਰਨ ਵੀ ਉਹਨਾਂ ਦੀ ਹਲੀਮੀ ਨਾਲ ਸੰਬੰਧਤ ਹੈ। ਮੁੱਛਾਂ ਰੱਖਣ ਦਾ ਰਿਵਾਜ ਮਿਲਟਰੀ ਜਰਨੈਲਾਂ ਤੋਂ ਪਿਆ ਸੀ। ਤੇ ਇਹ ਦਿੱਖ ਬੰਦੇ ਦੀ ਬਹਾਦਰੀ, ਆਕੜ ਤੇ ਮਰਦਾਊਪੁਣੇ ਦੀ ਨਿਸ਼ਾਨੀ ਬਣ ਗਈ ਸੀ। ਆਮਿਸ਼ ਮਰਦ ਅਨੋਖੀ ਹੀ ਕਿਸਮ ਦੇ ਬਹਾਦਰ ਲੋਕ ਹਨ ਪਰ ਉਹ ਇਹਦਾ ਦਿਖਾਵਾ ਕਦੇ ਵੀ ਨਹੀਂ ਕਰਨਗੇ। ਯਾਨੀ, ਕੋਈ ਵੀ ਅਜਿਹੀ ਬਾਹਰੀ ਦਿੱਖ ਜਾਂ ਕੰਮ ਜਾਂ ਸੋਚ ਜੀਹਦਾ ਸੰਬੰਧ ਕਿਸੇ ਕਿਸਮ ਦੀ ਹੈਂਕੜਬਾਜ਼ੀ ਜਾਂ, ਇਕ ਦੂਜੇ ਤੋਂ ਅਮੀਰ ਲੱਗਣ ਨਾਲ ਹੋਵੇ, ਉਹ ਨਹੀਂ ਕਰਨਗੇ।

ਏਸ ਸਭ ਕੁਝ ਦੀ ਤਾਂ ਮੈਨੂੰ ਸਮਝ ਪੈਂਦੀ ਸੀ ਤੇ ਮੈਨੂੰ ਇਹ ਚੰਗਾ ਵੀ ਲਗਦਾ ਸੀ ਪਰ ਜਿਹੜੀ ਗੱਲ ਦੀ ਮੈਨੂੰ ਸਮਝ ਨਹੀਂ ਸੀ ਪੈ ਰਹੀ ਤੇ ਜਿਹੜੀ ਗੱਲ ਮੈਨੂੰ ਹਜ਼ਮ ਨਹੀਂ ਸੀ ਹੋ ਰਹੀ ਉਹ ਸੀ ਆਮਿਸ਼ ਦਾ ਆਪਣੇ ਬੱਚਿਆਂ ਨੂੰ ਅੱਠਵੀਂ ਤੋਂ ਬਾਅਦ ਸਕੂਲ ਨਾ ਭੇਜਣਾ। ਮਨ ਦੇ ਏਸ ਤੌਖਲੇ ਬਾਰੇ ਇਕ ਦਿਨ ਫੇਰ ਮੈਂ ਕੈਥਰਿਨ ਨਾਲ ਹੀ ਇਹ ਗੱਲ ਕੀਤੀ ਸੀ। 'ਹੋਰ ਤਾਂ ਸਭ ਮੰਨਿਆ ਕੈਥੀ, ਪਰ ਅੱਜ ਦੇ ਯੁੱਗ ਵਿਚ ਬੱਚਿਆਂ ਨੂੰ ਅਨਪੜ੍ਹ ਰੱਖਣਾ ਜਿਵੇਂ ਇਹ ਆਮਿਸ਼ ਬੱਚੇ...।' 'ਆਮਿਸ਼ ਬੱਚੇ ਅਨਪੜ੍ਹ ਨਹੀਂ ਸੁਸ਼ੀਲ', ਉਹਨੇ ਮੈਨੂੰ ਵਿਚੋਂ ਹੀ ਟੋਕ ਕੇ ਕਿਹਾ ਸੀ। 'ਉਹਨਾਂ ਨੂੰ ਅੱਠਵੀਂ ਤੋਂ ਬਾਅਦ ਫੌਰਮਲ ਐਜੂਕੇਸ਼ਨ ਨਹੀਂ ਦਿੱਤੀ ਜਾਂਦੀ ਤਾਂ ਇਹਦਾ ਮਤਲਬ ਇਹ ਨਹੀਂ ਕਿ ਉਹ ਅਨਪੜ੍ਹ ਹਨ। ਤੈਨੂੰ ਪਤੈ ਉਨੀਂ ਸੌ ਤਿਹੱਤਰ ਵਿਚ ਸੁਪਰੀਮ ਕੋਰਟ ਨੇ ਇਹਦੇ ਬਾਰੇ ਜਿਹੜੇ ਫੈਸਲਾ ਦਿੱਤਾ ਸੀ?'

'ਹਾਂ, ਮੈਂ ਪੜ੍ਹਿਆ ਇਹਦੇ ਬਾਰੇ।'

'ਫੇਰ ਤੈਨੂੰ ਪਤਾ ਹੋਣੈ ਕਿ ਸੁਪਰੀਮ ਕੋਰਟ ਨੇ ਇਹ ਫੈਸਲਾ ਕਿਉਂ ਕੀਤਾ ਸੀ ਕਿ ਆਮਿਸ਼ ਬੱਚਿਆਂ ਲਈ ਅੱਠਵੀਂ ਤੋਂ ਬਾਅਦ ਸਕੂਲ ਜਾਣਾ ਜ਼ਰੂਰੀ ਨਹੀਂ ਜਿਵੇਂ ਏਥੇ ਦੂਜੇ ਬੱਚਿਆਂ ਲਈ ਹੈ।'

'ਮੈਨੂੰ ਇਹ ਫੇਰ ਵੀ ਕੁਝ ਠੀਕ ਨਹੀਂ ਲੱਗਦਾ', ਮੈਂ ਕਿਹਾ ਸੀ।

'ਇਹਦੇ ਵਿਚ ਗ਼ਲਤ ਕੀ ਆ?' ਉਹਨੇ ਤਪਾਕ ਨਾਲ ਜਵਾਬ ਦਿੱਤਾ ਸੀ।' ਜਿਹੋ ਜਿਹੀ ਜ਼ਿੰਦਗੀ ਉਹ ਲੋਕ ਜੀਉਂਦੇ ਹਨ, ਉਹਦੇ ਲਈ ਫ਼ਜ਼ੂਲ ਦੀਆਂ ਡਿਗਰੀਆਂ ਲੈਂਦਿਆਂ ਵਕਤ ਖਰਾਬ ਕਰਨ ਨਾਲੋਂ ਪ੍ਰੈਕਟੀਕਲ ਐਜੂਕੇਸ਼ਨ ਕਿਤੇ ਜ਼ਿਆਦਾ ਜ਼ਰੂਰੀ ਹੈ। ਉਦਾਹਰਨ ਵਜੋਂ, ਮੁੰਡੇ ਆਪਣੇ ਬਾਪ, ਵੱਡੇ ਭਰਾ, ਚਾਚੇ-ਤਾਏ, ਤੇ ਹੋਰਾਂ ਤੋਂ ਖੇਤੀ, ਡੇਅਰੀ, ਤਰਖਾਣਾ ਕੰਮ ਤੇ ਪਸ਼ੂਆਂ ਲਈ ਤਬੇਲੇ ਪਾਉਣ ਜਿਹੇ ਕੰਮ ਸਿੱਖਦੇ ਹਨ। ਇੰਝ ਹੀ ਕੁੜੀਆਂ ਆਪਣੇ ਘਰ ਦੀਆਂ ਤੇ ਬਾਹਰਲੀਆਂ ਔਰਤਾਂ ਤੋਂ ਬੱਚਿਆਂ ਦੀ ਪ੍ਰਵਰਿਸ਼ ਕਰਨੀ, ਖਾਣਾ ਬਣਾਉਣਾ, ਘਰ ਸੰਭਾਲਣਾ, ਕੱਪੜੇ ਸੀਉਣੇ ਤੇ ਹੋਰ ਦਸਤਕਾਰੀ ਦਾ ਕੰਮ ਸਿੱਖਦੀਆਂ ਹਨ।'

'ਹੂੰ।ਅੱਛਾ।'

'ਤੈਨੂੰ ਪਤਾ ਆਮਿਸ਼ ਔਰਤਾਂ ਦੀ ਹੱਥੀਂ ਬਣਾਏ ਇਕ ਇਕ ਕੁਇਲਟ ਦੀ ਕੀਮਤ ਹਜ਼ਾਰਾਂ ਡਾਲਰ ਹੈ? ਇੰਝ ਹੀ ਆਮਿਸ਼ ਆਦਮੀ ਲੱਕੜ ਦੇ ਕੰਮ 'ਚ ਏਨੇ ਮਾਹਿਰ ਹਨ ਕਿ ਉਹਨਾਂ ਦਾ ਬਣਾਇਆ ਫਰਨੀਚਰ ਅਮਰੀਕਾ ਭਰ 'ਚ ਵਿਕਦਾ ਹੈ।'

'ਪਰ ਫੌਰਮਲ ਐਜੂਕੇਸ਼ਨ ਦੇਣ 'ਚ ਕੀ ਨੁਕਸਾਨ ਹੈ?' ਮੇਰੇ ਮਨ ਦਾ ਤੌਖਲਾ ਹਾਲੇ ਵੀ ਦੂਰ ਨਹੀਂ ਸੀ ਹੋਇਆ।

'ਮੈਂ ਤੈਨੂੰ ਦੱਸ ਤਾਂ ਰਹੀ ਹਾਂ ਕਿ ਉਹਨਾਂ ਨੂੰ ਇਹਦੀ ਲੋੜ ਨਹੀਂ। ਦੂਜਿਆਂ ਨਾਲ ਲੈਣ-ਦੇਣ ਕਰਨ ਲਈ ਹਿਸਾਬ ਤੇ ਗੁਜ਼ਾਰੇ ਜੋਗੀ ਅੰਗਰੇਜ਼ੀ ਉਹ ਸਿੱਖ ਲੈਂਦੇ ਹਨ। ਨਾਲੇ ਉਹਨਾਂ ਲੋਕਾਂ ਦਾ ਵਿਚਾਰ ਹੈ ਕਿ ਉੱਚੀਆਂ ਡਿਗਰੀਆਂ, ਪੁਜ਼ੀਸ਼ਨਾਂ ਸਾਡੇ ਵਿਚ ਆਪਸੀ ਮੁਕਾਬਲੇ, ਨਫ਼ਰਤ, ਈਰਖਾ ਤੇ ਊਚ-ਨੀਚ ਦੀ ਭਾਵਨਾ ਤੇ ਤਣਾਉ ਪੈਦਾ ਕਰਦੀਆਂ ਹਨ ਜੋ ਕਿ ਆਮਿਸ਼ ਅਸੂਲਾਂ ਦੇ ਉਲਟ ਹੈ', ਆਖ ਉਹ ਇਕ ਪਲ ਰੁਕ ਫੇਰ ਆਪ ਹੀ ਅੱਗੇ ਬੋਲੀ ਸੀ, 'ਇਹ ਤਾਂ ਤੂੰ ਮੰਨੇਂਗੀ ਨਾ ਕਿ ਜਿੰਨੀ ਸਾਡੇ ਲੋਕਾਂ ਵਿਚ ਈਰਖਾ, ਤਣਾਉ, ਇਕ ਦੂਜੇ ਤੋਂ ਅੱਗੇ ਲੰਘ ਜਾਣ ਦੀ ਭੱਜ-ਦੌੜ ਏਸ ਵੇਲੇ ਲੱਗੀ ਹੋਈ ਹੈ, ਇਹ ਕੋਈ ਚੰਗੀ ਗੱਲ ਨਹੀਂ।'

'ਹਾਂ, ਇਹ ਤਾਂ ਹੈ', ਮੈਂ ਕਿਹਾ ਸੀ। 'ਪਰ ਹੁਣ ਅਸੀਂ ਤਾਂ ਆਪਣੇ ਬੱਚਿਆਂ ਨੂੰ ਅੱਠਵੀਂ ਕਰਵਾ ਕੇ ਘਰ ਨਹੀਂ ਬਿਠਾ ਸਕਦੇ ਨਾ।'

'ਮੈਂ ਮੰਨਦੀ ਹਾਂ ਅਸੀਂ ਇਹ ਨਹੀਂ ਕਰ ਸਕਦੇ, ਤੇ ਨਾ ਹੀ ਸਾਨੂੰ ਇਹ ਕਰਨਾ ਚਾਹੀਦੈ। ਪਰ, ਹੋਰ ਬਹੁਤ ਕੁਝ ਹੈ ਜੋ ਅਸੀਂ ਆਮਿਸ਼ ਲੋਕਾਂ ਤੋਂ ਸਿੱਖ ਕੇ ਕਰ ਸਕਦੇ ਹਾਂ', ਉਹਦਾ ਜਵਾਬ ਸੀ।

'ਯਾਨੀ ਇਕ ਦੂਜੇ ਨਾਲ ਸਦਭਾਵਨਾ ਨਾਲ ਰਹੀਏ। ਐਵੇਂ ਬੇਲੋੜੀਆਂ ਚੀਜ਼ਾਂ ਨਾ ਖਰੀਦੀਏ। ਹੁਣ ਤੁਸੀਂ ਇਕ ਆਮ ਅਮਰੀਕਨ ਦੇ ਘਰ 'ਚ ਜਾ ਕੇ ਦੇਖ ਲਉ: ਹਰ ਕਮਰੇ ਵਿਚ ਟੀ. ਵੀ., ਵਾਧੂ ਫਰਨੀਚਰ ਤੇ ਹੋਰ ਛੱਤੀ ਸੌ ਨਿੱਕ-ਸੁੱਕ ਪਿਆ ਹੋਊ, ਕਾਹਦੇ ਲਈ? ਕੀਹਨੂੰ ਲੋੜ ਹੈ ਏਨੇ ਨਿੱਕ-ਸੁੱਕ ਦੀ? ਤੇ ਫੇਰ ਇਹ ਸਭ 'ਕੱਠਾ ਕਰਨ ਲਈ ਭੱਜ ਭੱਜ ਕੇ ਪੈਸੇ ਕਮਾਵੋ।'

'ਬਈ ਕੈਥੀ, ਹਾਂ, ਇਹ ਤਾਂ ਹੈ। ਹੁਣ ਤਾਂ ਲਗਦਾ ਹੈ ਕਿ ਅਸੀਂ ਏਸ ਰੈਟ ਰੇਸ, ਆਪਸੀ ਟੈਨਸ਼ਨ, ਸਵਾਰਥ-ਸਿੱਧੀ ਤੇ ਖਪਤਕਾਰੀ ਵਿਚ ਏਨੀ ਬੁਰੀ ਤਰ੍ਹਾਂ ਨਾਲ ਘਿਰ ਚੁੱਕੇ ਹਾਂ ਕਿ ਸਾਨੂੰ ਹੋਰ ਕੁਝ ਸੁੱਝ ਹੀ ਨਹੀਂ ਰਿਹਾ। ਕਦੇ ਲੋਕਾਂ ਵਿਚ ਆਪਸੀ ਸਦਭਾਵਨਾ ਤੇ ਮਿਲਵਰਤਣ ਹੁੰਦਾ ਸੀ। ਬਾਜ਼ਾਰ ਦਾ ਕੂੜਾ-ਕਰਕਟ 'ਕੱਠਾ ਕਰਨ ਦਾ ਏਨਾ ਲਾਲਚ ਨਹੀਂ ਸੀ। ਹੁਣ ਤਾਂ ਲੱਗਦੈ ਬਈ ਆਮ ਇਨਸਾਨ ਨੇ ਸੋਚਣਾ ਹੀ ਛੱਡ ਦਿੱਤੈ। ਬੱਸ ਨਫ਼ਰਤ, ਲਾਲਚ, ਆਪਸੀ ਮੁਕਾਬਲੇ ਤੇ



ਦਿਖਾਵੇ। ਹੋਰ ਕੁਝ ਨਹੀਂ।'

'ਦੇਖ, ਆਮਿਸ਼ ਕਿੰਨੇ ਸਿਆਣੇ ਹਨ', ਕੈਥਰਿਨ ਨੇ ਮੇਰੇ ਵੱਲ ਵੇਖ ਕੇ ਕਿਹਾ ਸੀ। 'ਨਾ ਉਹਨਾਂ ਦੇ ਘਰਾਂ 'ਚ ਟੀ. ਵੀ., ਨਾ ਬਿਜਲੀ, ਨਾ ਹੀਟਰ, ਨਾ ਏਅਰ ਕੰਡੀਸ਼ਨਰ ਤੇ ਨਾ ਹੀ ਦਿਖਾਵੇ ਵਾਲੀ ਕੋਈ ਹੋਰ ਚੀਜ਼।'

'ਮੇਰਾ ਖਿਆਲ ਹੈ ਬਈ ਕੁਝ ਸਹੂਲਤਾਂ ਮਿਲਣ ਦੇ ਨਾਲ ਸਾਡੀ ਜ਼ਿੰਦਗੀ ਪਹਿਲਾਂ ਤੋਂ ਸੌਖੀ ਹੈ', ਮੈਂ ਆਪਣਾ ਵਿਚਾਰ ਦੱਸਿਆ ਸੀ, 'ਪਰ ਆਹ ਸਾਡੀ ਜਿਹੜੀ ਅੰਨ੍ਹੇਵਾਹ ਖਪਤ ਹੋ ਰਹੀ ਹੈ, ਇਹ ਮਾੜੀ ਹੈ।'

'ਮਾੜੀ ਹੀ ਨਹੀਂ, ਚਿੰਤਾ ਵਾਲੀ ਵੀ ਹੈ', ਹੁਣ ਪਰਾਂਹ ਕੰਧ ਵੱਲ ਵੇਖਦੀ ਉਹ ਆਪਣਾ ਹੋਰ ਫਿਕਰ ਦੱਸ ਰਹੀ ਸੀ, ਜੇ ਅਸੀਂ ਏਹੋ ਕੁਝ ਕਰਦੇ ਰਹੇ ਤਾਂ ਬਹੁਤ ਛੇਤੀ ਸਭ ਤਹਿਸ-ਨਹਿਸ ਜਾਣਾ। ਅਸੀਂ ਸਾਰੇ ਦੇਖ ਹੀ ਰਹੇ ਹਾਂ ਕਿ ਇਨਵਾਇਰਨਮੈਂਟ ਦਾ ਕੀ ਹਾਲ ਹੋ ਰਿਹੈ।' ਤੇ ਫੇਰ ਮੈਨੂੰ ਦੇਖਦੀ ਬੋਲੀ ਸੀ, 'ਦੇਖ ਤੂੰ ਕਿ ਫਜ਼ੂਲ ਦਾ ਕੂੜਾ-ਕਬਾੜ ਖਰੀਦਦੇ ਲੋਕ ਇਹ ਵੀ ਨਹੀਂ ਸੋਚਦੇ ਕਿ ਇਹ ਚੀਜ਼ਾਂ ਫੈਕਟਰੀਆਂ 'ਚ ਬਣੀਆਂ ਹੋਣਗੀਆਂ, ਤੇ ਇਹਨਾਂ ਨੂੰ ਬਣਾਉਣ ਨਾਲ ਕਿੰਨਾ ਪੋਲੂਸ਼ਨ ਫੈਲਿਆ ਹੋਊ।'

'ਹਾਂ, ਇਹ ਤਾਂ ਸੋਚਣ ਦੀ ਲੋੜ ਹੈ', ਮੈਂ ਵੀ ਉਹਦੇ ਵੱਲ ਵੇਖਦੀ ਨੇ ਸਹਿਮਤੀ 'ਚ ਹੁੰਗਾਰਾ ਭਰਿਆ ਸੀ।

'ਅਸੀਂ ਆਪਣੀ ਆਉਣ ਵਾਲੀ ਪੀੜ੍ਹੀ ਲਈ ਕੀ ਕੀ ਕੰਡੇ ਬੀਜ ਰਹੇ ਹਾਂ', ਆਖਦੀ ਕੈਥਰਿਨ ਦੇ ਚਿਹਰੇ 'ਤੇ ਚਿੰਤਾ ਸੀ।

'ਕਿਹੋ ਜਿਹਾ ਵਿਰਸਾ ਅਸੀਂ ਉਹਨਾਂ ਲਈ ਛੱਡ ਕੇ ਜਾ ਰਹੇ ਹਾਂ? ਕਹਿੰਦੇ ਹਨ ਕਿ ਹੋਰ ਧਰਤੀਆਂ ਲੱਭੀਆਂ ਜਾ ਰਹੀਆਂ ਤੇ ਇਹ ਵੀ ਸ਼ਾਇਦ ਭਵਿੱਖ ਵਿਚ ਅਸੀਂ ਉਹਨਾਂ ਧਰਤੀਆ 'ਤੇ ਜਾ ਕੇ ਰਹਿ ਸਕੀਏ। ਕੋਈ ਪੁੱਛੇ ਇਹਨਾਂ ਨੂੰ ਕਿ ਆਹ ਧਰਤੀ ਤਾਂ ਤੁਸੀਂ ਸਾਂਭ ਨਾ ਸਕੇ। ਇਹਦੇ ਰੋਮ ਰੋਮ ਵਿਚ ਤਾਂ ਜ਼ਹਿਰ ਭਰ ਦਿੱਤਾ। ਨਿੱਤ ਨਵੀਆਂ ਬਿਲਡਿੰਗਾਂ ਉਸਰ ਰਹੀਆਂ। ਨਿੱਤ ਨਵੀਆਂ ਫੈਕਟਰੀਆਂ ਖੁੱਲ੍ਹ ਰਹੀਆਂ। ਧੜਾਧੜ ਨਵੀਆਂ ਚੀਜ਼ਾਂ ਬਣ ਰਹੀਆਂ ਤੇ ਖਪਤ ਹੋ ਰਹੀਆਂ', ਕੈਥਰਿਨ ਦੇ ਮਨ ਦੇ ਡਰ, ਲੋਕਾਂ ਦੇ ਗ਼ੈਰ-ਜ਼ਿੰਮੇਦਾਰ ਰਵੱਈਏ ਤੋਂ ਨਿਰਾਸ਼ਾ, ਬਹੁਤ ਵਾਰ ਪਹਿਲਾਂ ਵਾਂਗ ਅੱਜ ਫੇਰ ਬਾਹਰ ਆ ਰਹੇ ਸਨ। ਇਹ ਸਭ ਕਹਿ ਕੇ ਮਨ ਹੌਲਾ ਕਰ ਉਹ ਕੁਝ ਚਿਰ ਲਈ ਚੁੱਪ ਬੈਠੀ ਸੀ। ਤੇ ਫੇਰ, 'ਮੇਰਾ ਜੀਅ ਕਰਦੈ ਮੈਂ ਕਿਸੇ ਆਮਿਸ਼ ਕਮਿਊਨ ਵਿਚ ਜਾ ਕੇ ਰਹਿਣ ਲੱਗ ਜਾਵਾਂ', ਆਖ ਉਹ ਖਿੜਖਿੜਾ ਕੇ ਹੱਸੀ ਸੀ। ਜਿਵੇਂ ਇਹ ਕਰਕੇ ਆਪਣੇ ਮਨ ਦੀ ਟੈਨਸ਼ਨ ਦੂਰ ਕਰ ਰਹੀ ਹੋਵੇ।

'ਮੈਨੂੰ ਵੀ ਨਾਲ ਲੈ ਜਾਈਂ', ਆਖ ਅੱਗੋਂ ਮੈਂ ਵੀ ਮੂਡ ਲਾਈਟ ਕਰਨ ਵਿਚ ਉਹਦਾ ਸਾਥ ਦਿੱਤਾ ਸੀ।

ਆਮਿਸ਼ ਨਾਂ ਮੈਂ ਪਹਿਲੀ ਵਾਰ 71-72 ਵਿਚ ਸੁਣਿਆ ਸੀ। ਮੈਂ ਨਵੀਂ ਨਵੀਂ ਅਮਰੀਕਾ ਆਈ ਸਾਂ ਤੇ ਮੱਧ ਪੱਛਮੀ ਸਟੇਟ ਮਿਜ਼ੂਰੀ ਵਿਚ ਰਹਿ ਰਹੀ ਸਾਂ। ਇਕ ਦਿਨ ਇਕ ਬਜ਼ੁਰਗ ਔਰਤ ਨਾਲ ਕਿਸੇ ਗਰੋਸਰੀ ਸਟੋਰ ਨੂੰ ਜਾਂਦਿਆਂ ਮੈਂ ਦੇਖਿਆ ਕਿ ਸਟੋਰ ਦੇ ਕੋਲ ਇਕ ਘੋੜਾ-ਬੱਘੀ ਰੁਕੀ ਹੈ। ਇਕ 30-35 ਕੁ ਦੀ ਉਮਰ ਦਾ ਇਬਰਾਹੀਮ ਦਿੱਖ ਵਾਲਾ ਲੰਮਾ-ਝੰਮਾ ਬੰਦਾ ਬੱਘੀ ਦੀ ਮੁਹਰਲੀ ਸੀਟ ਤੋਂ ਹੇਠਾਂ ਉਤਰਿਆ ਹੈ। ਉਹਦੇ ਗਲ਼ ਕਾਲਰ ਰਹਿਤ ਚਿੱਟੀ ਕਮੀਜ਼ ਨਾਲ ਸਸਪੈਂਡਰਾਂ ਵਾਲੀ ਕਾਲੀ ਪੈਂਟ ਤੇ ਸਿਰ 'ਤੇ ਕਾਲਾ ਟੋਪ ਹੈ। ਬੱਘੀ ਦੇ ਪਿਛਲੇ ਪਾਸਿਉਂ ਉਨੀ ਕੁ ਸਾਲ ਦੀ ਤੇ ਦਰਮਿਆਨੇ ਕੱਦ ਤੇ ਜੁੱਸੇ ਵਾਲੀ ਇਕ ਔਰਤ ਇਕ ਨਿੱਕੀ ਜਿਹੀ ਬੱਚੀ ਨੂੰ ਗੋਦੀ ਚੁੱਕੀ ਹੇਠਾਂ ਉੱਤਰੀ ਹੈ। ਔਰਤ ਨੇ ਗੋਡਿਆਂ ਤੋਂ ਹੇਠਾਂ ਲੰਮੀ ਕੋਈ ਸਾਦੀ ਜਿਹੀ ਡਰੈੱਸ ਪਾਈ ਹੋਈ ਹੈ ਤੇ ਸਿਰ 'ਤੇ ਬੰਨ੍ਹੇ ਰੁਮਾਲ ਵਰਗੀ ਪੁਰਾਣੇ ਫੈਸ਼ਨ ਦੀ ਘੁੱਟਵੀਂ ਕੈਪ

ਹੈ। ਬੱਚੀ ਦੇ ਗਲ਼ ਵੀ ਕੋਈ ਸਾਧਾਰਣ ਫ਼ਰਾਕ ਹੈ ਤੇ ਸਿਰ 'ਤੇ ਮਾਂ ਦੀ ਕੈਪ ਵਰਗੀ ਹੀ ਕੈਪ ਹੈ। ਉਹਨਾਂ ਦੇ ਨਾਲ ਹੀ ਇਕ 7-8 ਕੁ ਸਾਲ ਦੀ ਉਮਰ ਦਾ ਲਗਦਾ ਮੁੰਡਾ ਵੀ ਉਤਰਿਆ ਹੈ। ਉਹਨੇ ਆਸਮਾਨੀ ਰੰਗ ਦਾ ਓਵਰ ਆਲ ਪਾਇਆ ਹੋਇਆ ਹੈ ਤੇ ਸਿਰ 'ਤੇ ਨਿੱਕੇ ਨਿੱਕੇ ਸੁਨਿਹਰੀ ਵਾਲ ਹਨ। ਉਹਨਾਂ ਨੂੰ ਦੇਖ ਇੰਝ ਲਗਦਾ ਹੈ ਜਿਵੇਂ ਯੌਰਪ ਜਾਂ ਅਮਰੀਕਾ ਦੀ ਕਿਸੇ ਪੇਂਟਿੰਗ ਦੇ ਕਰੈਕਟਰ ਤੁਹਾਡੀਆਂ ਅੱਖਾਂ ਸਾਮਹਣੇ ਤੁਰਨ-ਫਿਰਨ ਲੱਗ ਪਏ ਹੋਣ।

'ਕੌਣ ਹਨ ਇਹ?' ਮੈਂ ਰਤਾ ਹੈਰਾਨ ਹੋ ਕੇ ਉਸ ਬਜ਼ੁਰਗ ਔਰਤ ਨੂੰ ਪੁੱਛਿਆ ਸੀ।

'ਆਮਿਸ਼', ਉਹਨੇ ਦੱਸਿਆ ਸੀ। 'ਆਮਿਸ਼ ਹਨ ਇਹ।'

ਉਦੋਂ, ਏਸ ਤੋਂ ਅੱਗੇ ਨਾ ਉਸਨੇ ਆਮਿਸ਼ ਬਾਰੇ ਮੈਨੂੰ ਕੁਝ ਦੱਸਿਆ ਸੀ ਤੇ ਨਾ ਮੈਂ ਕੁਝ ਹੋਰ ਪੁੱਛਿਆ ਸੀ। ਉਹਨਾਂ ਲੋਕਾਂ ਨੂੰ ਜਾਨਣ ਤੇ ਸਮਝਣ ਵਿਚ ਮੈਨੂੰ ਉਦੋਂ ਕੋਈ ਦਿਲਚਸਪੀ ਨਹੀਂ ਸੀ। ਮੈਂ ਅਮਰੀਕਾ ਦੀ ਮਾਡਰਿਨਤਾ ਤੋਂ ਚਕਾਚੌਂਧ ਸਾਂ, ਤੇ ਇਹਨੂੰ ਜਾਨਣ-ਸਮਝਣ ਦੀ ਕੋਸ਼ਿਸ਼ ਕਰ ਰਹੀ ਸਾਂ। ਹਾਂ, ਕਦੇ-ਕਦੇ,ਕੋਈ ਘੋੜਾ ਬੱਘੀ ਸੜਕ ਦੀ ਸਾਈਡ 'ਤੇ ਜਾਂਦੀ ਦੇਖ ਲੈਣੀ ਤੇ ਕਾਰ 'ਚ ਸ਼ਾਂ-ਸ਼ਾਂ ਕਰਕੇ ਕੋਲੋਂ ਲੰਘਦਿਆਂ ਕੁਝ ਸਕਿੰਟਾਂ ਲਈ ਸੋਚ ਲੈਣਾ: ਲੈ, ਆਹ ਜਾਂਦੇ ਆ ਢਿੱਚਕ ਢਿੱਚਕ ਕਰਦੇ ਆਮਿਸ਼। ਤੇ ਬੱਸ। ਉਹਨਾਂ ਦੀ ਹੋਂਦ ਉਦੋਂ ਇੰਝ ਲਗਦੀ ਸੀ ਜਿਵੇਂ ਆਧੁਨਿਕਤਾ ਦੀ ਸਤਰੰਗੀ ਝੂਟਦਿਆਂ ਨੂੰ ਤੁਹਾਨੂੰ ਜ਼ਮੀਨ 'ਤੇ ਹੌਲੀ ਹੌਲੀ ਤੁਰੀ ਜਾਂਦੀ ਕੋਈ ਸੁੰਡੀ ਦਿਸ ਜਾਵੇ। ਵਿਚਾਰੀ ਸੁੰਡੀ ਦੀ ਅਹਿਮੀਅਤ ਤੁਹਾਡੀ ਨਜ਼ਰ ਵਿਚ ਉਦੋਂ ਕੀ ਹੋਏਗੀ ਭਲਾ?

ਪੰਜਾਬ ਦੇ ਸਾਹ ਘੁੱਟਵੇਂ ਮਾਹੌਲ 'ਚੋਂ ਨਵੀਂ ਨਵੀਂ ਅਮਰੀਕਾ ਆਈ ਮੈਂ ਆਪਣੀ ਆਜ਼ਾਦੀ ਨੂੰ ਵੱਧ ਤੋਂ ਵੱਧ ਮਾਨਣ ਵਿਚ ਵਿਅਸਤ ਹਾਂ। ਭੱਜ ਭੱਜ ਕੇ ਕਦੇ ਡਰੈੱਸਾਂ ਪਾਉਂਦੀ ਸਾਂ, ਕਦੇ ਪੈਂਟ-ਬਲਾਊਜ਼, ਕਦੇ ਸਕਰਟਾਂ, ਤੇ ਕਦੇ ਨਿੱਕਰਾਂ। ਮਨ ਮਰਜ਼ੀ ਨਾਲ ਬਣ-ਠਣ ਕੇ ਬਾਹਰ ਤੁਰ ਪੈਣਾ ਤੇ ਇਹ ਜਾਣ ਕੇ ਹੱਦੋਂ ਵੱਧ ਖੁਸ਼ ਹੋਣਾ ਕਿ ਕੋਲੋਂ ਲੰਘਦੇ ਅਮਰੀਕਨ ਬੰਦੇ ਨਾ ਟਿੱਚਰਾਂ ਕਰਦੇ ਸਨ, ਨਾ ਸੀਟੀਆਂ ਮਾਰਦੇ ਸਨ ਤੇ ਨਾ ਅਪਮਾਨ ਕਰਨ ਵਾਲੀ ਕੋਈ ਹੋਰ ਹਰਕਤ ਹੀ ਕਰਦੇ ਸਨ। ਬਹੁਤੇ ਤਾਂ ਅੱਖਾਂ ਪਾੜ ਪਾੜ ਦੇਖਦੇ ਤਕ ਨਹੀਂ ਸਨ। ਕੀ ਦੁਨੀਆਂ 'ਚ ਅਜਿਹੇ ਦੇਸ਼ ਵੀ ਨੇ ਜਿੱਥੇ ਕੋਈ ਕੁੜੀ ਜਾਂ ਔਰਤ ਆਪਣੀ ਮਨ ਮਰਜ਼ੀ ਦੇ ਕੱਪੜੇ ਪਾਈ ਫਿਰੇ ਤੇ ਆਦਮੀ ਉਹਦੀ ਏਸ ਮਰਜ਼ੀ ਦੀ ਇੰਝ ਇੱਜ਼ਤ ਕਰਨ। ਮੇਰੇ ਲਈ ਇਹ ਇਕ ਅਨੋਖਾ ਹੀ ਤਜਰਬਾ ਸੀ। ਏਸ ਵੇਲੇ ਆਪਣੀ ਨਿੱਜੀ ਆਜ਼ਾਦੀ ਦੇ ਸਵਰਗ 'ਚ ਘੁੰਮਦਿਆਂ ਮੈਨੂੰ ਆਮਿਸ਼ਾਂ-ਉਮਿਸ਼ਾਂ ਦੀ ਕੀ ਪਰਵਾਹ ਹੋਣੀ ਸੀ।

ਇਕ ਗੱਲ ਇਹ ਵੀ ਹੈ ਕਿ ਉਹਨਾਂ ਦਿਨਾਂ 'ਚ ਆਮਿਸ਼ ਲੋਕਾਂ ਦਾ ਕੋਈ ਨੋਟਿਸ ਵੀ ਨਹੀਂ ਲਿਆ ਗਿਆ। ਇਹਨਾਂ ਨੂੰ ਕੋਈ ਵੀ ਬਹੁਤ ਗੰਭੀਰਤਾ ਨਾਲ ਨਹੀਂ ਸੀ ਲੈਂਦਾ। ਲਗਦਾ ਸੀ ਕਿ ਇਹ ਆਊਟਡੇਟਿਡ ਜਿਹੇ ਜੀਵ ਕਿਹੜੇ ਮੱਧ ਯੁੱਗ 'ਚ ਤੁਰੇ ਫਿਰਦੇ ਹਨ? ਨਵੀਂ ਉਦਯੋਗਕ ਤਰੱਕੀ ਤੋਂ ਪ੍ਰਭਾਵਤ ਲੋਕ ਨਵੀਆਂ ਮਸ਼ੀਨਾਂ, ਨਵੀਆਂ ਤਕਨੀਕਾਂ ਤੇ ਹਰ ਨਵੀਂ ਚੀਜ਼ ਵੱਲ ਉਤਸੁਕਤਾ ਤੇ ਉਤਸ਼ਾਹ ਨਾਲ ਵਧ ਰਹੇ ਹਨ। ਖੇਤੀ ਕਰਨ ਦੇ ਨਵੇਂ ਸੰਦ, ਸਾਇੰਟਿਫਿਕ ਤਰੀਕੇ, ਰਸਾਇਣਕ ਖਾਦਾਂ, ਆਦਿ ਦਾ ਨਤੀਜਾ ਇਹ ਨਿਕਲਿਆ ਕਿ ਫਸਲਾਂ ਦੇ ਝਾੜ ਦੁੱਗਣੇ, ਤਿਗੁਣੇ ਤੇ ਚੌਗੁਣੇ ਹੋ ਗਏ। ਭੁੱਖਾ ਮਰਦਾ ਛੋਟਾ ਕਿਸਾਨ ਪੇਟ ਭਰ ਕੇ ਖਾਣ ਲੱਗਾ। ਵੱਡਾ ਕਿਸਾਨ ਅਮੀਰ ਹੋਣ ਲੱਗਾ। ਇਕ ਪਾਸੇ ਖੇਤੀ ਦੀ ਖੁਸ਼ਹਾਲੀ ਤੇ ਦੂਜੇ ਪਾਸੇ ਦੇਸ਼ ਤੇ ਵਿਦੇਸ਼ ਤੋਂ ਧੜਾਧੜ ਤਿਆਰ ਹੋ ਕੇ ਆਉਂਦਾ ਨਵਾਂ ਖਪਤਕਾਰੀ ਦਾ ਮਾਲ। ਦੇਖਦਿਆਂ ਹੀ ਦੇਖਦਿਆਂ, ਦਫਤਰਾਂ ਤੋਂ ਲੈ ਕੇ ਘਰਾਂ ਤਕ ਸਭ ਕੁਝ ਹੀ ਬਦਲ ਗਿਆ। ਦਫਤਰਾਂ ਵਿਚ ਕੰਪਿਊਟਰ ਤੇ ਹੋਰ ਨਵੀਂ ਟੈਕਨਾਲੋਜੀ ਆ ਗਈ। ਬੈਂਕਾਂ, ਬਿਜ਼ਨਿਸ ਫਰਮਾਂ, ਸਕੂਲਾਂ, ਕਾਲਿਜਾਂ, ਯੂਨੀਵਰਸਿਟੀਆਂ-ਹਰ ਥਾਂ ਕੰਪਿਊਟਰਾਂ ਨਾਲ ਕੰਮ ਹੋਣ ਲੱਗਾ। ਘਰਾਂ ਵਿਚ ਨਵੇਂ ਪਲਾਸੈਂਟਾ ਟੀ. ਵੀ., ਨਵੀਆਂ ਲਾਂਡਰੀ ਮਸ਼ੀਨਾਂ, ਨਵੇਂ ਕੁਕਿੰਗ ਸਟੋਵ, ਨਵੀਆਂ ਫ਼ਰਿਜਾਂ, ਮਾਈਕ੍ਰੋਵੇਵ, ਸੈੱਲ ਫ਼ੋਨ ਤੇ ਹੋਰ ਕਿੰਨਾ ਹੀ ਕੁਝ



ਨਵਾਂ ਆ ਗਿਆ। ਹੁਣ ਤਾਂ ਹਾਲ ਇਹ ਹੈ ਕਿ ਦਿਨੋਂ ਦਿਨ ਨਵੀਂ ਆ ਰਹੀ ਟੈਕਨੌਲੋਜੀ ਏਨੀ ਤੇਜ਼ੀ ਨਾਲ ਅੱਗੇ ਵਧ ਰਹੀ ਹੈ ਕਿ ਆਮ ਬੰਦੇ ਲਈ ਇਹਦੇ ਨਾਲ ਕਦਮ ਮਿਲਾ ਕੇ ਚੱਲਣਾ ਔਖਾ ਹੋ ਰਿਹਾ ਹੈ। ਸਾਲ ਦੇ ਅੰਦਰ ਅੰਦਰ ਹੀ ਪਹਿਲੀ ਟੈਕਨੌਲੋਜੀ ਆਊਟਡੇਟਿਡ ਹੋ ਜਾਂਦੀ ਹੈ ਤੇ ਉਹਦੀ ਥਾਂ ਨਵੀਂ ਲੈ ਲੈਂਦੀ ਹੈ। ਇਹ ਸਭ 'ਗੈਜਿਟ' ਬਣਾਉਣ ਵਾਲੇ ਵੀ ਖੁਸ਼ ਤੇ ਇਹਨਾਂ ਨੂੰ ਵਰਤਣ ਵਾਲੇ ਵੀ ਖੁਸ਼।

ਏਨੀ ਰਫਤਾਰ ਨਾਲ ਵਧਦੀ ਟੈਕਨੌਲੋਜੀ ਤੇ ਏਸ ਖਪਤਕਾਰੀ ਦਾ ਨਤੀਜਾ : ਵਧ ਰਿਹਾ ਪੋਲੂਸ਼ਨ, ਪਾਣੀਆਂ 'ਚ ਮਿਲ ਰਹੇ ਜ਼ਹਿਰੀਲੇ ਕੈਮੀਕਲ, ਬੰਜਰ ਹੋ ਰਹੀਆਂ ਜ਼ਮੀਨਾਂ, ਮਰ ਰਹੇ ਜੀਵ-ਜੰਤੂ, ਹਵਾ 'ਚ ਵਧ ਰਹੀ ਕਾਰਬਨ ਡਾਇਆਕਸਾਈਡ ਤੇ ਹੋਰ ਖਤਰਨਾਕ ਗੈਸਾਂ। ਤੇ ਇਨਸਾਨਾਂ 'ਚ ਵਧ ਰਹੀਆਂ ਕੈਂਸਰ, ਡਾਇਆਬਟੀਸ, ਹਾਰਟ ਅਟੈਕ ਤੇ ਹੋਰ ਘਾਤਕ ਬਿਮਾਰੀਆਂ ਆਦਿ।

ਆਧੁਨਿਕਤਾ ਦੇ ਇਸ ਪਾਗਲਪਣ ਤੋਂ ਨਿਰਲੇਪ, ਆਮਿਸ਼ ਆਪਣੇ ਉਪਜਾਊ ਲਹਿਰਾਉਂਦੇ ਖੇਤਾਂ ਵਿਚ ਘੋੜਿਆਂ, ਪੁਰਾਣੇ ਤੇ ਕੁਝ ਸੀਮਤ ਨਵੇਂ ਸੰਦਾਂ ਨਾਲ ਕੰਮ ਕਰ ਰਹੇ ਹਨ, ਡੇਅਰੀਆਂ ਚਲਾ ਰਹੇ ਹਨ, ਤਰਖਾਣਾ ਕੰਮ ਕਰ ਰਹੇ ਹਨ, ਹੱਥੀਂ ਸਿਉਂਤੇ ਕੱਪੜੇ ਪਾ ਰਹੇ ਹਨ ਤੇ ਘੋੜਾ ਬੱਘੀਆਂ 'ਚ ਬੈਠ ਇਕ ਦੂਜੇ ਨੂੰ ਮਿਲਣ ਜਾ ਰਹੇ ਹਨ...

ਬੰਜਰ ਹੋ ਰਹੀ ਧਰਤੀ, ਮੁੱਕ ਰਹੇ ਕੁਦਰਤੀ ਸੋਮੇ, ਵਧ ਰਹੇ ਪੋਲੂਸ਼ਨ ਤੇ ਹਰ ਪਾਸਿਉਂ ਅੱਤਵਾਦ 'ਚ ਘਿਰੇ ਲੋਕ ਫਿਕਰਮੰਦ ਤੇ ਘਬਰਾਏ ਹੁਣ ਇਹ ਜਾਨਣ ਤੇ ਸਮਝਣ ਦੀ ਕੋਸ਼ਿਸ਼ ਕਰ ਰਹੇ ਹਨ ਕਿ ਉਹਨਾਂ ਕੋਲੋਂ ਕੀ ਕੀ ਗ਼ਲਤੀ ਹੋਈ ਹੈ ਤੇ ਜੋ ਗ਼ਲਤੀਆਂ ਹੋਈਆਂ ਉਹਨਾਂ ਨੂੰ ਕਿਵੇਂ ਸੋਧਿਆ ਜਾਵੇ? ਤੇ ਪਿਛਲੇ ਸਮੇਂ 'ਚ ਜੋ ਸਾਡੇ ਕੋਲ ਚੰਗਾ ਸੀ, ਉਸਨੂੰ ਮੁੜ ਬਹਾਲ ਕਿਵੇਂ ਕੀਤਾ ਜਾਵੇ? ਇਹ ਤੇ ਕਈ ਹੋਰ ਅਜਿਹੇ ਨਿਰੀਖਣ ਹਨ ਜਿਹਨਾਂ ਕਰਕੇ ਲੋਕਾਂ ਦਾ ਧਿਆਨ ਆਮਿਸ਼ ਜਹੇ ਕਮਿਊਨਾਂ ਵੱਲ ਗਿਆ ਹੈ। ਸਕੂਲਾਂ, ਕਾਲਿਜਾਂ, ਯੂਨੀਵਰਸਿਟੀਆਂ ਵਿਚ ਅਤੇ ਇਨਵਾਇਰਨਮੈਂਟਲਿਸਟਾਂ ਵਿਚ ਆਮਿਸ਼ ਜੀਵਨ-ਜਾਚ ਦਾ ਚਰਚਾ ਹੈ। ਇਹਨਾਂ ਨੂੰ ਪਹਿਲੀ ਵਾਰ ਗੰਭੀਰਤਾ ਨਾਲ ਲਿਆ ਜਾ ਰਿਹਾ ਹੈ ਤੇ ਪੜ੍ਹਿਆ ਜਾ ਰਿਹਾ ਹੈ।

ਅੱਜ ਤੋਂ ਕੋਈ ਸੌ, ਪੰਜਾਹ ਸਾਲ ਪਹਿਲਾਂ, ਆਮਿਸ਼ ਜਿਹੇ ਕਮਿਊਨਾਂ ਤੋਂ ਪ੍ਰੇਰਣਾ ਲੈ ਕੇ ਅਮਰੀਕਾ ਭਰ 'ਚ ਕਈ ਥਾਹੀਂ ਕੁਝ ਆਦਰਸ਼ਵਾਦੀ ਵਿਚਾਰਾਂ ਦੇ ਧਾਰਨੀ ਅਮਰੀਕਨਾਂ ਨੇ ਕਮਿਊਨ ਬਣਾਏ ਵੀ ਸਨ। ਇਹਨਾਂ 'ਚੋਂ ਕਈ ਕਾਮਯਾਬੀ ਨਾਲ ਕਈ ਸਾਲ ਚੱਲਦੇ ਵੀ ਰਹੇ। ਕਈ ਛੇਤੀ ਖਤਮ ਹੋ ਗਏ। ਅਖੀਰ, ਇਕ ਇਕ ਕਰਕੇ ਤਕਰੀਬਨ ਸਾਰੇ ਕਮਿਊਨ ਟੁੱਟ ਗਏ। ਵਿਰਲੇ-ਟਾਂਵੇਂ ਕਮਿਊਨ ਹਾਲੇ ਵੀ ਕਿਤੇ ਕਿਤੇ ਹਨ ਪਰ, ਬਹੁਤੇ ਬੀਤੇ ਦੀ ਕਹਾਣੀ ਹੋ ਚੁੱਕੇ ਹਨ। ਕਿਸੇ ਆਦਰਸ਼ ਜਾਂ ਆਡੀਔਲੋਜੀ ਨੂੰ ਮੰਨਣਾ ਜਿੰਨਾ ਆਸਾਨ ਹੋ ਸਕਦਾ ਹੈ, ਉਸਨੂੰ ਪ੍ਰੈਕਟੀਕਲੀ ਅਪਨਾਉਣਾ, ਉਹ ਵੀ ਇਕ ਸਮੂਹ ਲਈ, ਸ਼ਾਇਦ ਉਨਾ ਹੀ ਔਖਾ। ਨਾਲੇ ਅਮਰੀਕਾ ਵਰਗੇ ਸਮਾਜ ਵਿਚ ਜਿੱਥੇ ਵਿਅਕਤੀਗਤ ਆਜ਼ਾਦੀ ਦੀ ਅਹਿਮੀਅਤ ਹੋਰ ਹਰ ਵਿਚਾਰ ਤੋਂ ਉੱਪਰ ਹੈ, ਏਥੇ ਕਮਿਊਨ ਦੇ ਅਸੂਲਾਂ ਮੁਤਾਬਕ ਚੱਲਣਾ ਹੋਰ ਵੀ ਔਖਾ ਹੋਵੇਗਾ। ਆਮਿਸ਼ ਲੋਕਾਂ ਦੀ ਸਫ਼ਲਤਾ ਦਾ ਵੱਡਾ ਭੇਤ ਇਹ ਹੈ ਕਿ ਉਹ ਬਚਪਨ ਤੋਂ ਹੀ ਆਪਣੇ ਧਾਰਮਿਕ, ਆਰਥਿਕ ਤੇ ਕਲਚਰਲ ਢਾਂਚੇ ਵਿਚ ਢਾਲ ਦਿੱਤੇ ਜਾਂਦੇ ਹਨ। ਇਹੋ ਕਾਰਨ ਹੈ ਕਿ 90% ਜੁਆਨ ਆਮਿਸ਼ ਮੁੰਡੇ ਤੇ ਕੁੜੀਆਂ ਆਪਣੀ ਮਰਜ਼ੀ ਨਾਲ ਬਾਹਰ ਨਾਲੋਂ ਕਮਿਊਨ 'ਚ ਰਹਿਣਾ ਬਿਹਤਰ ਸਮਝਦੇ ਹਨ ਤੇ ਜਿਹੜੇ ਛੱਡ ਕੇ ਚਲੇ ਵੀ ਜਾਂਦੇ ਹਨ ਉਹਨਾਂ 'ਚੋਂ ਵੀ ਕਈ ਮਿਨਾਨਾਈਟਸ ਨਾਲ ਜਾ ਰਲਦੇ ਹਨ ਜੋ ਬਹੁਤ ਹੱਦ ਤਕ ਆਮਿਸ਼ ਵਰਗੇ ਹਨ ਪਰ ਕੁਝ ਕੁ ਟੈਕਨੌਲੋਜੀ ਵਰਤਣ ਲੱਗ ਪਏ ਹਨ।

ਇਹ ਮੰਨਿਆ ਕਿ ਆਮ ਇਨਸਾਨ ਇਕ ਕਮਿਊਨ ਵਿਚ ਨਹੀਂ ਰਹਿ ਸਕਦਾ। ਕਦੇ ਸਾਡੇ ਪਿੰਡ ਵੀ ਇਹਨਾਂ ਕਮਿਊਨਾਂ ਵਰਗੇ ਹੁੰਦੇ ਸਨ ਜਿੱਥੇ ਜੱਦੀ-ਪੁਸ਼ਤੀ ਧੰਦੇ ਇਕ ਦੂਜੇ ਦੀ

ਮਦਦ ਨਾਲ ਕੀਤੇ ਜਾਂਦੇ ਸਨ। ਦਿਨ-ਦਿਹਾੜੇ ਮਿਲ ਕੇ ਮਨਾਏ ਜਾਂਦੇ ਸਨ। ਔਰਤਾਂ ਘਰ ਤੇ ਬੱਚੇ ਸੰਭਾਲਦੀਆਂ ਸਨ ਤਾਂ ਆਦਮੀ ਬਾਹਰਲੇ ਕੰਮ ਕਰਦੇ ਸਨ। ਪਰ ਨਵੇਂ ਉਦਯੋਗ, ਟੈਕਨਾਲੌਜੀ, ਆਰਥਿਕਤਾ, ਬਰਾਬਰ ਦੀ ਸਕੂਲੀ ਵਿੱਦਿਆ ਅਤੇ ਨੌਕਰੀਆਂ ਨੇ ਸਾਡਾ ਰਹਿਣ-ਸਹਿਣ ਬਦਲ ਦਿੱਤਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਸਾਡੀਆਂ ਕੁੜੀਆਂ ਮੁੰਡਿਆਂ ਦੇ ਬਰਾਬਰ ਪੜ੍ਹ-ਲਿਖ ਰਹੀਆਂ ਹਨ। ਸਾਡੀਆਂ ਔਰਤਾਂ ਹਰ ਖੇਤਰ ਵਿਚ ਆਦਮੀਆਂ ਦੇ ਨਾਲ ਕੰਮ ਕਰ ਰਹੀਆਂ ਹਨ। ਇਹ ਬਰਾਬਰੀ ਦਾ ਯੁਗ ਹੈ। ਵਿਅਕਤੀਗਤ ਆਜ਼ਾਦੀ ਦਾ ਯੁਗ ਹੈ। ਸਾਡੇ ਲਈ ਕਮਿਊਨ ਜਹੇ ਰਹਿਣ-ਸਹਿਣ ਨੂੰ ਮੁੜਨਾ ਹੁਣ ਔਖਾ ਹੋਏਗਾ। ਪਰ, ਕੀ ਸਾਨੂੰ ਬਾਜ਼ਾਰ ਦੇ ਬੇਲੋੜੇ ਕੂੜੇ-ਕਰਕਟ ਦੀ ਏਨੀ ਲੋੜ ਹੈ? ਕੀ ਸਾਨੂੰ ਹਰ ਤੀਜੇ, ਚੌਥੇ ਸਾਲ ਨਵੀਆਂ ਕਾਰਾਂ, ਫਰਿੱਜਾਂ ਤੇ ਹੋਰ ਮਹਿੰਗੀਆਂ ਮਸ਼ੀਨਾਂ ਖਰੀਦੇ ਜਾਣ ਦੀ ਲੋੜ ਹੈ? ਕੀ ਅਸੀਂ ਵੱਡੀਆਂ ਤੇ ਮਹਿੰਗੀਆਂ ਕੋਠੀਆਂ ਦੀ ਥਾਂ ਕੁਝ ਸਸਤੇ ਅਤੇ ਸਾਦਾ ਮਕਾਨਾਂ ਵਿਚ ਨਹੀਂ ਰਹਿ ਸਕਦੇ? ਤੇ ਅਸੀਂ ਇਹ ਇਕ ਗ਼ੈਰ ਜ਼ਿੰਮੇਵਾਰ ਰਵੱਈਆ ਕਿਸ ਕੀਮਤ ’ਤੇ ਅਪਨਾਇਆ ਹੋਇਆ ਹੈ? ਕੀ ਅਸੀਂ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਹ ਧਰਤੀ ਛੱਡ ਕਿਤੇ ਹੋਰ ਭੇਜ ਦੇਣਾ ਹੈ? ਤੇ ਇਹ ਵੀ ਕਿ ਆਪਣੀ ਔਲਾਦ ਨੂੰ ਅਸੀਂ ਹਿੰਦੂ, ਸਿੱਖ ਤੇ ਮੁਸਲਮਾਨ ਬਣਾਉਂਦੇ ਬਣਾਉਂਦੇ ਇਹ ਕਿਉਂ ਭੁੱਲ ਗਏ ਹਾਂ ਕਿ ਏਸ ਸਭ ਕੁਝ ਤੋਂ ਪਹਿਲਾਂ ਅਸੀਂ ਇਨਸਾਨ ਹਾਂ। ਤੇ ਕੀ ਸਾਡੀ ਸਭ ਦੀ ਹੋਂਦ ਤੇ ਖੁਸ਼ਹਾਲੀ ਲਈ ਆਪਸੀ ਸਦਭਾਵਨਾ ਜ਼ਰੂਰੀ ਨਹੀਂ ਹੈ? ਇਹ ਅਤੇ ਹੋਰ ਬਹੁਤ ਸਾਰੇ ਅਜਿਹੇ ਸਵਾਲ ਹਨ ਜੋ ਵਕਤ ਦੀ ਲੋੜ ਮੁਤਾਬਕ ਸਾਡੇ ਕੋਲੋਂ ਸੋਚਣ-ਸਮਝਣ ਦੀ ਮੰਗ ਕਰਦੇ ਹਨ ਕਿਉਂਕਿ ਜਿੰਨਾ ਚਿਰ ਅਸੀਂ ਇਹ ਨਹੀਂ ਕਰਦੇ, ਓਨਾ ਚਿਰ ਅੱਜ ਦੀਆਂ ਜਟਿਲ ਸਮੱਸਿਆਵਾਂ ਦੇ ਹੱਲ ਵੀ ਨਹੀਂ ਲੱਭੇ ਜਾ ਸਕਦੇ।

ਇਹ ਸਹੀ ਹੈ ਕਿ ਸੀਮਤ ਸਕੂਲੀ ਪੜ੍ਹਾਈ ਕਾਰਨ ਆਮਿਸ਼ ਨੂੰ ਦੁਨੀਆਂ ਦੀ ਉਹ ਜਾਣਕਾਰੀ ਨਹੀਂ ਹੋਏਗੀ ਜੋ ਪੜ੍ਹੇ-ਲਿਖੇ ਹੋਰ ਲੋਕਾਂ ਨੂੰ ਹੈ। ਇਹ ਜਾਣਕਾਰੀ ਦਾ ਯੁਗ ਵੀ ਹੈ। ਏਸ ਵੇਲੇ, ਸਕੂਲ ਕਾਲਿਜ ਅਤੇ ਵਿਸ਼ਵਵਿਦਿਆਲੇ ਸਟੂਡੈਂਟਸ ਅਤੇ ਅਧਿਆਪਕਾਂ ਨਾਲ ਭਰੇ ਪਏ ਹਨ। ਡਿਗਰੀਆਂ ਲੈਣ ਦੀ ਹੋੜ ਲੱਗ ਗਈ ਹੈ। ਹਰ ਸਾਲ, ਪੂਰਾਂ ਦੇ ਪੂਰ ਵਿਦਿਆਰਥੀ ਇਹਨਾਂ ਵਿਦਿਆਲਿਆਂ ਤੋਂ ਡਿਗਰੀ-ਸਰਟੀਫਿਕੇਟ ਫੜੀ ਬਾਹਰ ਆਉਂਦੇ ਹਨ। ਹੁਣ ਸਵਾਲ ਇਹ ਵੀ ਉੱਠਦਾ ਹੈ ਕਿ ਜੇ ਵਿੱਦਿਆ ਸੱਚਮੁੱਚ ਇਕ ਚਾਨਣ ਮੁਨਾਰਾ ਹੈ ਤਾਂ ਏਸ ਤੋਂ ਤਾਂ ਦੁਨੀਆਂ ’ਚ ਹੋਰ ਜਾਗ੍ਰਿਤੀ ਤੇ ਸਦਭਾਵਨਾ ਵਧਣੀ ਚਾਹੀਦੀ ਸੀ। ਪਰ, ਜੋ ਹੋਣਾ ਚਾਹੀਦਾ ਸੀ ਉਹ ਹੋ ਨਹੀਂ ਰਿਹਾ। ਕਿਉਂ? ਕਿਤੇ ਇਹ ਤਾਂ ਨਹੀਂ ਕਿ ਡਿਗਰੀਆਂ ਨੇ ਸਾਨੂੰ ਬੱਸ ਦਲੀਲ ਨਾਲ ਗੱਲ ਕਰਨਾ ਸਿਖਾ ਦਿੱਤਾ ਹੈ? ਇਕ ਅੱਤਵਾਦੀ, ਵੱਖਵਾਦੀ, ਕੱਟੜ ਅਤੇ ਸੰਕੀਰਨ ਸੋਚ ਵਾਲਾ ਬੰਦਾ। ਸਾਨੂੰ ਇਹ ਸੋਚਣ ਦੀ ਲੋੜ ਹੈ ਕਿ ਉੱਚੀ ਵਿੱਦਿਆ ਨੇ ਸਾਨੂੰ ਬਿਹਤਰ ਇਨਸਾਨ ਕਿਉਂ ਨਹੀਂ ਬਣਾਇਆ? ਸਾਨੂੰ ਸਮਾਜ ਦੀ ਸਮੁੱਚੀ ਭਲਾਈ ਲਈ ਉਸਾਰੂ ਕੰਮਾਂ ’ਚ ਕਿਉਂ ਨਹੀਂ ਲਾਇਆ?

ਕਿਤੇ ਇਹ ਤਾਂ ਨਹੀਂ ਕਿ ਸਾਡੇ ਲਈ ਵਿੱਦਿਆ ਦੇ ਅਰਥ ਸਿਰਫ਼ ਡਿਗਰੀਆਂ ਲੈਣ ਤਕ ਸੀਮਤ ਹੋ ਗਏ ਹਨ? ਜਾਂ ਪੈਸਾ ਕਮਾਉਣ ਦਾ ਸਾਧਨ ਤੇ ਜਾਂ ਬੱਸ ਪ੍ਰੈਸਟੀਜ ਜਿਵੇਂ ਕੋਈ ਦਿਖਾਵੇ ਲਈ ਮਹਿੰਗੀ ਕੋਠੀ ਪਾ ਲਵੇ, ਮਹਿੰਗੀ ਕਾਰ ਜਾਂ ਹੋਰ ਪ੍ਰਾਪਰਟੀ ਖਰੀਦ ਲਵੇ? ਜੇਕਰ ਵਿੱਦਿਆ ਪ੍ਰਾਪਤੀ ਦੇ ਅਰਥ ਸਿਰਫ ਇਹ ਹੋ ਗਏ ਹਨ ਤਾਂ ਆਮਿਸ਼ ਠੀਕ ਹਨ ਜਿਹੜੇ ਆਪਣੇ ਬੱਚਿਆਂ ਨੂੰ ਏਸ ਰੈਟ ਰੇਸ ਤੋਂ ਦੂਰ ਰੱਖ ਇਕ ਸੱਚੀ ਤੇ ਸੁੱਚੀ ਜ਼ਿੰਦਗੀ ਜਿਉਣੀ ਸਿਖਾ ਰਹੇ ਹਨ। ਇਕ ਗੱਲ ਇਹਨਾਂ ਲੋਕਾਂ ਬਾਰੇ ਇਹ ਵੀ ਸਮਝਣ ਵਾਲੀ ਹੈ ਕਿ ਬੇਸ਼ੱਕ ਉਹ ਆਪਣੇ ਧਰਮ ਬਾਰੇ ਕੱਟੜ ਹਨ ਪਰ ਉਹ ਆਪਣੇ ਬੱਚਿਆਂ ਨੂੰ ਦੂਜੇ ਧਰਮ ਜਾਂ ਦੂਜੇ ਲੋਕਾਂ ਦੇ ਖਿਲਾਫ ਕਦੇ ਵੀ ਨਹੀਂ ਸਿਖਾਉਂਦੇ। ਦੂਜਿਆਂ ਪ੍ਰਤੀ ਨਫ਼ਰਤ ਜਾਂ ਹਿੰਸਾ ਉਹਨਾਂ ਦੀ ਮਾਨਸਿਕਤਾ ਦਾ ਹਿੱਸਾ ਨਹੀਂ ਹੈ। ਇਹ ਵੀ ਇਕ ਵੱਡਾ ਕਾਰਨ ਹੈ ਕਿ ਚਾਹੇ ਕੋਈ ਅਮਰੀਕਨ ਗੋਰਾ ਹੈ ਜਾਂ ਕਾਲਾ, ਖੱਬਾ ਪੱਖੀ ਹੈ ਜਾਂ ਸੱਜਾ, ਅਮੀਰ ਹੈ ਜਾਂ ਗ਼ਰੀਬ,



ਪੜ੍ਹਿਆ-ਲਿਖਿਆ ਹੈ ਜਾਂ ਅਨਪੜ੍ਹ, ਕੋਈ ਵੀ ਆਮਿਸ਼ ਦੇ ਖਿਲਾਫ ਕੁਝ ਨਹੀਂ ਬੋਲੇਗਾ।

ਹੁਣ ਏਥੇ ਮੇਰੇ ਮਨ ’ਚ ਹੋਰ ਕਈ ਖਿਆਲ ਅਤੇ ਸਵਾਲ ਉੱਠ ਆਏ ਹਨ: ਸਾਡੇ ਮੰਦਰ, ਗੁਰਦੁਆਰੇ, ਮਸੀਤਾਂ ਸਾਨੂੰ ਸਹੀ ਰਸਤੇ ’ਤੇ ਤੋਰਨ ਵਾਲੇ ਸਕੂਲ ਹਨ। ਪਰ ਅੱਜ, ਇਹਨਾਂ ਥਾਂਵਾਂ ’ਤੇ ਸਾਨੂੰ ਤੇ ਸਾਡੇ ਬੱਚਿਆਂ ਨੂੰ ਅੰਦਰ ਵਾੜ ਕੇ ਨਫ਼ਰਤ ਅਤੇ ਹਿੰਸਾ ਸਿਖਾਈ ਜਾ ਰਹੀ ਹੈ। ਸਟੇਨ ਗੰਨਾਂ, ਤਲਵਾਰਾਂ ਤੇ ਤ੍ਰਿਸ਼ੂਲ ਚੁੱਕੀ ‘ਆਦਮ ਬੋ, ਆਦਮ ਬੋ’ ਕਰਦੇ ਫਿਰਦੇ ਅਸੀਂ ਦੂਜਿਆਂ ਤੋਂ ਨਫ਼ਰਤ ਦੀ ਥਾਂ ਇੱਜ਼ਤ ਦੀ ਉਮੀਦ ਕਰਦੇ ਹਾਂ। ਤੇ ਜਦੋਂ ਇਹ ਨਹੀਂ ਮਿਲਦੀ ਤਾਂ ਅਸੀਂ ਧੱਕੇ ਨਾਲ ਡਿਮਾਂਡ ਕਰਦੇ ਹਾਂ ਕਿ ਦੂਜੇ ਸਾਡੀ ਇੱਜ਼ਤ ਕਰਨ, ਸਾਡੀ ਗੱਲ ਸੁਣਨ ਤੇ ਮੰਨਣ। ਕੀ ਧੱਕੇ-ਜ਼ੋਰੀ ਨਾਲ ਕਿਸੇ ਤੋਂ ਆਪਣੀ ਇੱਜ਼ਤ ਕਰਵਾਈ ਜਾ ਸਕਦੀ ਹੈ। ਕੀ ਸਟੇਨ ਗੰਨਾਂ ਨਾਲ ਆਪਣੀ ਗੱਲ ਮੰਨਵਾਈ ਜਾ ਸਕਦੀ ਹੈ? ਇਹ ਕਰਕੇ ਜੇਕਰ ਤੁਸੀਂ ਚਾਰ ਬੰਦਿਆਂ ਨੂੰ ਡਰਾ ਕੇ ਆਪਣੀ ਈਨ ਮੰਨਵਾ ਵੀ ਲਈ, ਤਾਂ ਵੀ ਕੀ ਹੈ। ਚਾਰ ਲੱਖ ਬੰਦੇ ਤੁਹਾਡੇ ਖਿਲਾਫ਼ ਖੜ੍ਹੇ ਹੋ ਜਾਣਗੇ। ਸੋ, ਉਹ ਚਾਰ ਬੰਦਿਆਂ ਤੋਂ ਈਨ ਮੰਨਵਾ ਕੇ ਤੁਸੀਂ ਕੀ ਖੱਟਿਆ? ਚਾਰ ਲੱਖ ਲੋਕਾਂ ਦੀ ਦੁਸ਼ਮਣੀ। ਏਸ ਲਈ, ਜੇਕਰ ਦੂਰ ਦੀ ਸੋਚੀਏ ਤਾਂ ਇਕ ਗੱਲ ਸਪਸ਼ਟ ਹੋ ਜਾਵੇਗੀ: ਕੋਈ ਵੀ ਜਿੱਤ ਅਸੀਂ ਪਿਆਰ ਅਤੇ ਸਦਭਾਵਨਾ ਨਾਲ ਹੀ ਜਿੱਤ ਸਕਦੇ ਹਾਂ, ਨਫ਼ਰਤ ਅਤੇ ਹਿੰਸਾ ਨਾਲ ਕਦੇ ਵੀ ਨਹੀਂ। ਅੱਜ ਦੇ ਡੈਮੋਕਰੇਟਿਕ ਤੇ ਸੈਕੂਲਰ ਸਿਸਟਮ ਵਿਚ ਲੋਕ ਆਪਣੇ ਮੰਦਰ, ਗੁਰਦੁਆਰੇ, ਮਸੀਤ ਤੇ ਗਿਰਜਿਆਂ ਵਿਚ ਜੀਅ ਸਦਕੇ ਜਾਣ। ਕਿਸੇ ਦਾ ਢਿੱਡ ਕਿਉਂ ਦੁਖੇ? ਪਰ, ਜੇ ਅਸੀਂ ਏਸ ਭੁਲੇਖੇ ਵਿਚ ਹਾਂ ਕਿ ਦੂਜਿਆਂ ਨੂੰ ਇੱਟਾਂ ਮਾਰ ਕੇ ਆਪ ਮਜ਼ੇ ਨਾਲ ਆਪਣੇ ਪੂਜਾ ਸਥਾਨ ’ਚ ਜਾ ਬੈਠਾਂਗੇ ਤਾਂ ਬਹੁਤ ਸੰਭਵ ਹੈ ਕਿ ਅਵੱਲ ਤਾਂ ਅੰਦਰ ਹੀ, ਨਹੀਂ ਤਾਂ ਤੁਹਾਡੇ ਬਾਹਰ ਆਉਂਦਿਆਂ ਹੀ ਚਾਰੇ ਪਾਸਿਉਂ ਇੱਟਾਂ ਪੈਣੀਆਂ ਹੀ ਪੈਣੀਆਂ ਹਨ। ਇਹਨੂੰ ਸਾਡੇ ਧਾਰਮਿਕ ਗ੍ਰੰਥਾਂ ਵਿਚ ਕਰਮ ਦਾ ਫ਼ਲ ਜਾਂ, ਜੈਸਾ ਕਰਨਾ ਤੈਸਾ ਭਰਨਾ ਕਿਹਾ ਜਾਂਦਾ ਹੈ। ਅੰਗਰੇਜ਼ੀ ਵਿਚ ‘ਯੂਅਰ ਐਕਸ਼ਨਜ਼ ਬਰਿੰਗ ਦਾ ਰਿਜ਼ਲਟ’ ਕਹਿ ਦਿੱਤਾ ਜਾਂਦਾ ਹੈ।

ਮੇਰਾ ਦਿਲ ਕਰਦਾ ਹੈ ਕਿ ਕਾਸ਼! ਅੱਜ ਕੈਥਰਿਨ ਏਥੇ ਹੁੰਦੀ ਤਾਂ ਮੈਂ ਇਹ ਤੇ ਹੋਰ ਬਹੁਤ ਸਾਰੇ ਨੁਕਤਿਆਂ ’ਤੇ ਉਹਦੇ ਨਾਲ ਗੱਲਾਂ ਕਰਦੀ। ਪਰ, ਪਿਛਲੇ ਸਾਲ ਆਪਣੀ ਬੀਮਾ ਕੰਪਨੀ ਦੀ ਨੌਕਰੀ ਤੋਂ ਰਿਟਾਇਰ ਹੋ ਕੇ ਉਹ ਪੀਰੂ ਨੂੰ ਚਲੀ ਗਈ ਸੀ ਜਿੱਥੇ ਕਿਸੇ ਐੱਨ. ਜੀ. ਓ. (ਗ਼ੈਰ ਸਰਕਾਰੀ ਸੰਸਥਾ) ਰਾਹੀਂ ਹੁਣ ਉਹ ਗ਼ਰੀਬ ਔਰਤਾਂ ਅਤੇ ਬੱਚਿਆਂ ਨਾਲ ਕੰਮ ਕਰ ਰਹੀ ਹੈ। ਇਉਂ ਸਵਾਲਾਂ ਦੇ ਜਵਾਬ ਆਪਣੇ ਹੀ ਅੰਦਰ ਲੱਭਦੀ, ਅੱਜ ਫੇਰ ਮੈਂ ਕਟਿੰਗਜ਼ ਵਾਲੀ ਫ਼ਾਈਲ ’ਚੋਂ ਆਮਿਸ਼ ਲੋਕਾਂ ਦੀਆਂ ਤਸਵੀਰਾਂ ਕੱਢ ਕੇ ਦੇਖਣ ਲੱਗ ਪਈ ਹਾਂ।

ਇਕ ਬੈਂਚ ’ਤੇ ਚਾਰ ਬੰਦੇ ਬੈਠੇ ਹਨ। ਦੋ ਜਣੇ ਖੜ੍ਹੇ ਹਨ। ਗਲ ਕਾਲਰ-ਰਹਿਤ ਚਿੱਟੀਆਂ ਕਮੀਜ਼ਾਂ, ਉੱਪਰ ਕਾਲੀਆਂ ਫ਼ਤੂਹੀਆਂ, ਤੇੜ ਸਸਪੈਂਡਰਾਂ ਵਾਲੀਆਂ ਕਾਲੀਆਂ ਪੈਂਟਾਂ ਤੇ ਸਿਰਾਂ ’ਤੇ ਕਾਲੇ ਟੋਪ। ਇਕ ਜੁਆਨ ਮੁੰਡਾ ਅਸਮਾਨੀ ਓਵਰਹਾਲ ਅਤੇ ਸਟ੍ਰਾ ਹੈਟ ਵਿਚ ਹੈ। ਬੈਂਚ ’ਤੇ ਵਿਚਕਾਰ ਬੈਠਾ ਇਕ ਬਜ਼ੁਰਗ ਦੂਰ ਖੇਤਾਂ ਵੱਲ ਦੇਖ ਰਿਹਾ ਹੈ। ਉਹਦੀਆਂ ਨੀਲੀਆਂ ਅੱਖਾਂ ਵਿਚ ਖ਼ਾਲੀਪਣ ਤਾਂ ਹੈ ਪਰ, ਉਦਾਸੀ ਨਹੀਂ। ਕੋਲ ਬੈਠੇ ਜੁਆਨ ਮੁੰਡੇ ਦਾ ਮੋਢੇ ’ਤੇ ਇਕ ਪਾਸੇ ਨੂੰ ਰਤਾ ਝੁਕਿਆ ਸਿਰ ਉਹਦੇ ਮਨ ਦੀ ਉਦਾਸੀ ਦਾ ਸੰਕੇਤ ਦਿੰਦਾ ਹੈ। ਪਰ ਸਭ ਦੇ ਚਿਹਰੇ ਸ਼ਾਂਤ ਹਨ। ਨੇੜੇ ਇਕ ਘੋੜਾ ਬੱਘੀ ਖੜ੍ਹੀ ਹੈ ਜੀਹਦੇ ਦੁਆਲੇ ਇਕ ਜੋੜਾ ਤੇ ਉਹਨਾਂ ਦੇ ਪੰਜ-ਛੇ ਬੱਚੇ ਕਿਧਰੇ ਜਾਣ ਲਈ ਖੜ੍ਹੇ ਹਨ।

ਇਕ ਹੋਰ ਤਸਵੀਰ ਵਿਚ ਕੁਝ ਆਦਮੀ, ਔਰਤਾਂ ਤੇ ਬੱਚੇ ਖੇਤਾਂ ਵੱਲ ਨੂੰ ਤੁਰੇ ਜਾਂਦੇ ਹਨ। ਪਤਾ ਨਹੀਂ ਕਦੋਂ, ਮੈਂ ਉੱਠਦੀ ਹਾਂ, ਤੇ ਉਹਨਾਂ ਦੇ ਪਿੱਛੇ ਪਿੱਛੇ ਤੁਰ ਪੈਂਦੀ ਹਾਂ...।□□

**[P.O. Box 27, Senta Rosa, CA 95402 USA]**

# ਅਜੇ ਨਹੀਂ

ਸੁਰਿੰਦਰ ਰਾਮਪੁਰੀ

ਅੱਜ ਪੰਜ ਸਾਲ ਹੋ ਗਏ ਨੇ ਬਸੰਤੀ ਨੂੰ ਪੂਰੀ ਹੋਇਆਂ। ਅੱਜ ਦੇ ਦਿਨ ਉਹ ਤੁਰ ਗਈ ਸੀ । ਅੱਜ ਅਪਰੈਲ ਦੀ ਸੋਲਾਂ ਤਾਰੀਖ ਹੈ। ਅੱਜ ਦੇ ਦਿਨ ਉਸ ਦੇ ਸਾਹ ਮੁੱਕੇ ਸਨ। ਅੱਜ ਦੇ ਦਿਨ ਉਹ ਦੇਹ ਤੋਂ ਰਾਖ ਬਣੀ ਸੀ। ਤੀਏ ਦਿਨ ਉਸ ਦੇ ਫੁੱਲ ਚੁਗੇ ਗਏ। "ਦੰਦ ਮਿਲ ਗਏ ਸਾਰੇ? ਉਸ ਦੇ ਦੰਦ-ਜਾੜ੍ਹਾਂ ਸਾਰੀਆਂ ਹੀ ਕਾਇਮ ਸੀ", ਜਦੋਂ ਮੈਂ ਆਖਿਆ ਤਾਂ ਰਘੁਬੀਰ ਮੇਰੇ ਵੱਲ ਕੌੜ ਕੌੜ ਝਾਕਿਆ, ਜਿਵੇਂ ਕਹਿ ਰਿਹਾ ਹੋਵੇ, ਅਸੀਂ ਆਪੇ ਦੇਖ ਲਵਾਂਗੇ, ਤੈਨੂੰ ਕਾਹਦਾ ਫਿਕਰ ਐ।

ਮੇਰਾ ਜੀਅ ਤਾਂ ਕਰਦਾ ਸੀ,ਬਸੰਤੀ ਦੇ ਫੁੱਲ ਆਪ, ਹੱਥੀਂ ਪਾ ਕੇ ਆਵਾਂ । ਮੈਂ ਮੂੰਹੋਂ ਕੁਝ ਨਾ ਬੋਲਿਆ। ਮੇਰੇ ਦਿਲ ਦੀ ਕਿਸੇ ਨਾ ਬੁੱਝੀ, ਹਰਬੀਰ ਤੇ ਰਘੁਬੀਰ, ਦੋਹਾਂ ਦੀਆਂ ਵਹੁਟੀਆਂ, ਰਘੁਬੀਰ ਦੀ ਧੀ ਕਾਰ ਵਿਚ ਗਏ। ਗੰਗਾ ਵਿਚ ਫੁੱਲ ਪਾ ਆਏ। ਬੈਗਾਂ ਵਿਚ ਤਾਂ ਪਤਾ ਨਹੀਂ ਕੀ ਕੀ ਸੀ, ਗੰਗਾ ਜਲ ਦੀ ਕੇਨੀ ਮੈਂ ਜ਼ਰੂਰ ਦੇਖ ਲਈ । ਬਸੰਤੀ ਦੇ ਫੁੱਲ ਗੰਗਾ ਵਿਚ ਪ੍ਰਵਾਹ ਕਰ ਆਏ। ਗੰਗਾ ਜਲ ਦੀ ਕੇਨੀ ਭਰ ਲਿਆਏ। ਮੈਂ ਕੇਨੀ ਦੇ ਜਲ ਵੱਲ ਨੀਝ ਨਾਲ ਤੱਕਿਆ। ਨਦੀ ਦੇ ਉਸ ਅੰਸ਼ ਵੱਲ ਤੱਕਿਆ ਜੋ ਬਸੰਤੀ ਦੇ ਫੁੱਲ ਵਹਾਅ ਕੇ ਲੈ ਗਿਆ ਸੀ। ਮੈਂ ਖੱਬੇ ਹੱਥ ਦਾ ਅੰਗੂਠਾ ਅਤੇ ਪਹਿਲੀਆਂ ਦੋ ਉਂਗਲਾਂ ਅੱਖਾਂ 'ਤੇ ਫੇਰੀਆਂ। ਫਿਰ ਅੰਗੂਠਾ, ਹੱਥ ਦੇ ਫੁੱਲਾਂ 'ਤੇ ਫੇਰਨ ਲੱਗ ਪਿਆ। ਉਹ ਗਿੱਲੇ ਹੋ ਗਏ ਸਨ। ਚੱਲ ਮੁੱਕ ਗਿਆ ਕੰਮ, ਮੇਰੇ ਮੂੰਹੋਂ ਹੌਲੀ ਜਿਹੀ ਨਿਕਲਿਆ।

"ਆਪਣੇ ਬਾਈ ਨੂੰ ਵੀ ਲੈ ਜਾਂਦੇ ਨਾਲ", ਮੇਰੀ ਭੈਣ ਬੀਬੋ ਨੇ ਕਿਹਾ ਤਾਂ ਰਘੁਬੀਰ ਬੋਲਿਆ, "ਇਹਨਾਂ ਨੇ ਉੱਥੇ ਪਿੰਨ ਦਾਨ ਕਰਨੇ ਸੀ ? ਕਰਮ ਤਾਂ ਸਾਰਾ ਵੀਰ ਕਰਵਾ ਰਿਹੈ ।"

"ਪਿੰਨ ਤਾਂ ਤੁਸੀਂ ਹੀ ਭਰਾਉਣੇ ਸੀ ਸੁੱਖ ਨਾਲ। ਜਿਉਂਦੇ ਰਹੋ ਕਰਮ ਕਰਾਉਣ ਵਾਲੇ। ਮੈਂ ਤਾਂ ਕਹਿੰਦੀ ਸੀ ਨਾਲ ਜਾ ਆਉਂਦਾ। ਉਮਰ ਭਰ ਦਾ ਸਾਥ ਰਿਹੈ। ਆਖਰੀ ਸਫ਼ਰ ਵੀ ਕਰਵਾ ਆਉਂਦਾ, ਦੇਖ ਲੈਂਦਾ ਗੰਗਾ 'ਚ ਨਿਵਾਸ ਕਰਦੀ ਨੂੰ।"

"ਬੀਬੋ ਇਹ ਕੰਮ ਤਾਂ ਹੁਣ ਇਹਨਾਂ ਨੇ ਹੀ ਕਰਨੇ ਨੇ ਭਾਈ। ਪੁੱਤ ਇਸੇ ਸਮੇਂ ਲਈ ਹੁੰਦੇ ਨੇ," ਮੈਥੋਂ ਪਤਾ ਨਹੀਂ ਕਿਵੇਂ ਕਹਿ ਹੋ ਗਿਆ।

"ਲੈ ਮੇਰੇ ਤਾਂ ਫੁੱਲ ਏਥੇ ਹੀ ਪੈ ਜਾਣੇ ਸੀ।" ਗੰਗਾ ਵਿਚ ਨਹਾਉਂਦਿਆਂ ਤਿਲਕ ਕੇ ਡਿੱਗੀ ਬਸੰਤੀ ਨੂੰ ਦੋ ਤੀਵੀਆਂ ਨੇ ਫੜ ਕੇ ਬਾਹਰ ਕੱਢਿਆ ਸੀ, ਉਹ ਪੌੜੀਆਂ 'ਤੇ ਬਹਿੰਦੀ ਬੋਲੀ ਸੀ।

ਪੰਡਤਾਂ ਦੀ ਧਰਮਸ਼ਾਲਾ ਵਿਚ ਬੈਠੀ ਉਹ ਫਿਰ ਕਹਿਣ ਲੱਗੀ, "ਲੈ ਏਥੇ ਹੀ ਫਾਹਾ ਵੱਢਿਆ ਜਾਣਾ ਸੀ। ਘਾਟਾਂ 'ਤੇ ਪਾਣੀ ਬਹੁਤ ਤੇਜ਼ ਸੀ, ਜੇ ਉਹ ਦੋਵੇਂ ਜਣੀਆਂ ਨਾ ਫੜਦੀਆਂ ਮੈਂ ਤਾਂ ਰੁੜ੍ਹ ਹੀ ਜਾਣਾ ਸੀ।" ਫਿਰ ਹੱਸ ਕੇ ਬੋਲੀ, "ਲੈ ਐਂ ਨੀ ਮਰਦੀ ਮੈਂ ਅਜੇ। ਅਜੇ ਤਾਂ ਰਘੁਬੀਰ ਦੇ ਪੋਤਾ ਦੇਖਣੈਂ।" ਫਿਰ ਕੁਝ ਸੋਚ ਕੇ ਬੋਲੀ, "ਜੀਤੋ ਦੇ ਬਾਈ, ਮੇਰੇ ਫੁੱਲਾਂ ਨੂੰ ਹੱਥੀਂ ਪਾ ਕੇ ਜਾਈਂ। ਆਪ ਆਈਂ। ਆਪ ਆ ਕੇ ਮੈਨੂੰ ਗੰਗਾ ਮਾਤਾ ਦੇ ਹਵਾਲੇ ਕਰਕੇ ਜਾਈਂ।"

"ਕਮਲੀਏ ਕੀ ਪਤਾ ਪਹਿਲਾਂ ਕੀਹਦੀ ਵਾਰੀ ਆਉਣੀ ਹੈ।"

"ਨਾ ਨਾ, ਜੀਤੋ ਦੇ ਬਾਈ, ਐਂ ਨਹੀਂ ਕਹੀਦਾ। ਮੈਂ ਤਾਂ ਸੁਹਾਗਣ ਭਾਗਣ ਜਾਣੈ। ਆਪਣੇ ਹੱਥੀਂ ਤੋਰੀਂ ਮੈਨੂੰ ।"

ਤੋਰਿਆ ਤਾਂ ਮੈਂ ਉਸਨੂੰ ਆਪਣੇ ਹੱਥੀਂ ਹੀ ਸੀ। ਹਰਬੀਰ ਨੂੰ ਮੈਂ ਹੀ ਤਾਂ ਕਿਹਾ ਸੀ, "ਪੁੱਤ ਹੁਣ ਦੇਹ ਅਗਨੀ ਆਪਣੀ ਮਾਂ ਨੂੰ।" ਮੈਂ ਹੀ ਤਾਂ ਕਿਹਾ ਸੀ, "ਚਲੋ ਬਈ ਫੁੱਲਾਂ ਨੂੰ ਦੇਰ ਨਾ ਕਰੋ।" ਮੈਂ ਹੀ ਉਨ੍ਹਾਂ ਨੂੰ ਸਮਝਾਇਆ ਸੀ, "ਸਿੱਧੇ ਕੰਨਖਲ ਫੁੱਲ ਪਾਇਓ ਜਾ ਕੇ, ਫਿਰ ਹਰ ਕੀ ਪੌੜੀ ਇਸ਼ਨਾਨ ਕਰਿਓ। ਪੰਡਤਾਂ ਦੇ ਜਾਇਓ। ਦਾਨ ਪੁੰਨ ਕਰਿਓ। ਆਪਣੀ ਬੀਬੀ ਵਰਗੀ ਕਿਸੇ ਜਨਾਨੀ ਨੂੰ ਅੰਨ-ਪਾਣੀ ਜ਼ਰੂਰ ਛਕਾ ਦਿਓ।" ਸਭ ਕੁਝ ਮੈਂ ਹੀ ਤਾਂ ਕੀਤਾ ਸੀ। ਆਪਣੇ ਮੁੰਡਿਆਂ ਦੇ ਹੱਥੀਂ ਮੈਂ ਹੀ ਤਾਂ ਕਰਵਾਇਆ ਸੀ ਸਭ ਕੁਝ।

"ਪੰਡਿਤ ਜੀ ਨੇ ਜਿਹੜੀ ਚੀਜ਼ ਵਸਤ ਲਿਖਾਈ ਸੀ, ਸਾਰੀ ਲੈ ਆਏ," ਮੈਂ ਹਰਬੀਰ ਨੂੰ ਪੁੱਛਿਆ ਤਾਂ ਰਘੁਬੀਰ ਬੋਲਿਆ, "ਹੋਰ ਲਿਆਉਣੀ 'ਨੀ ਸੀ। ਅਸੀਂ ਨਿਆਣੇ ਆਂ।"

"ਲੈ ਹੁਣ ਤਾਂ ਥੋੜੇ ਨਿਆਣੇ ਵੀ ਵਿਆਹੇ ਵਰੇ ਗਏ ਨੇ ਭਾਈ", ਬੀਬੋ ਭੈਣ ਨੇ ਗੱਲ ਬੋਚ ਲਈ।

"ਹੈਂ ਵੀਰ, ਭਾਬੀ ਤਾਂ ਕਈ ਵਾਰ ਹਰਦੁਆਰ ਨ੍ਹਾ ਆਈ ਸੀ।"

"ਹਾਂ ਭਾਈ। ਦਸ-ਬਾਰਾਂ ਸਾਲ ਤਾਂ ਅਸੀਂ ਦੋਹਵਾਂ ਨੇ ਕਦੇ ਵਸਾਖੀ ਨਹੀਂ ਸੀ ਖੁੰਝਾਈ। ਸੋਮਵਤੀ ਮੱਸਿਆ ਨੂੰ ਗੰਗਾ-ਇਸ਼ਨਾਨ ਕਰਨ ਲਈ ਜ਼ੋਰ ਪਾਉਂਦੀ ਰਹਿੰਦੀ। ਉਹ ਤਾਂ ਕੁੰਭ-ਇਸ਼ਨਾਨ ਵੀ ਕਰ ਆਈ ਸੀ। ਦੋ ਵਾਰ ਅੱਧ-ਕੁੰਭੀ 'ਤੇ ਜਾ ਆਈ ਸੀ। ਸੂਰਜ ਗ੍ਰਹਿਣ ਨੂੰ ਕੁਰਕੁਸ਼ੇਤਰ ਜ਼ਰੂਰ ਜਾਂਦੀ । ਇਕ ਵਾਰ ਤਾਂ ਮਰ ਹੀ ਜਾਣਾ ਸੀ। ਰਿਸ਼ੀਕੇਸ ਵੱਲੋਂ ਆਉਂਦਿਆਂ ਟਾਂਗੇ 'ਚੋਂ ਬੁੜ੍ਹਕ ਕੇ ਡਿੱਗ ਪਈ। ਘੋੜੇ ਉੱਤੋਂ ਦੀ ਸੜਕ 'ਤੇ ਜਾ ਡਿੱਗੀ। ਅਸੀਂ ਤਿੰਨ ਜਣੇ ਟਾਂਗੇ ਦੀ ਮੂਹਰਲੀ ਸੀਟ 'ਤੇ ਬੈਠੇ ਸੀ। ਮੈਂ, ਤੇਰੀ ਭਾਬੀ ਤੇ ਭਾਗੋ ਬੁੜ੍ਹੀ। ਤੇਰੀ ਭਾਬੀ ਸਾਡੇ ਦੋਹਾਂ ਦੇ ਵਿਚਕਾਰ ਬੈਠੀ ਸੀ। ਭੱਜੇ ਜਾਂਦੇ ਘੋੜੇ ਦੀ ਗੋਡਣੀ ਲੱਗ ਗਈ। ਉਹ ਤਾਂ ਹਵਾ ਵਾਂਗੂੰ ਗਈ, ਸਾਡੇ ਵਿਚਾਲਿਓਂ। ਸਾਨੂੰ ਤਾਂ ਉਹਦੀ ਚੁੰਨੀ ਹੀ ਉੱਡਦੀ ਦਿਸੀ। ਪਤਾ ਹੀ ਨਹੀਂ ਲੱਗਿਆ। ਅਸੀਂ ਡੌਰ ਭੌਰ, ਦੇਖਦੇ ਹੀ ਰਹਿ ਗਏ। ਹੱਸਦੇ ਖੇਡਦਿਆਂ ਨੂੰ ਰੋਣਾ ਧੋਣਾ ਪੈ ਗਿਆ। ਸੱਟਾਂ ਬਹੁਤ ਲੱਗੀਆਂ ਸੀ। ਸੰਤੀ ਬੁੜ੍ਹੀ ਤਾਂਗੇ ਵਾਲੇ ਦੇ ਗਲ ਪੈ ਗਈ। ਗਾਲ੍ਹਾਂ ਕੱਢਣੋਂ ਨਾ ਹਟੇ। ਤੇਰੀ ਭਾਬੀ ਨੇ ਉਹਨੂੰ ਚੁੱਪ ਕਰਾਇਆ, "ਬੇਬੇ, ਇਸ ਗਰੀਬ ਦਾ ਕੀ ਕਸੂਰ ਹੈ। ਇਹ ਤਾਂ ਰੋਜ਼ ਸਵਾਰੀਆਂ ਹੀ ਢੋਂਹਦੈ। ਇਹਨੇ ਕਿਹੜਾ ਜਾਣ ਕੇ ਸੁੱਟਿਆ। ਸ਼ੁਕਰ ਹੈ ਇਹਦਾ ਘੋੜਾ ਬਚ ਗਿਆ।"

"ਭਾਬੀ ਸੀ ਤਾਂ ਬਹੁਤ ਦਲੇਰ, ਛੇਤੀ ਕੀਤਿਆਂ ਡੋਲਦੀ ਨਹੀਂ ਸੀ। ਇਰਾਦੇ ਦੀ ਪੱਕੀ ਸੀ।"

"ਆਪਣੇ ਪਹਿਰੇ ਜਾਗਦੀ ਰਹੀ ਭਾਈ।"

"ਆਪਣੀ ਬੇਬੇ ਦੇ ਨਾਂ ਦੀ ਚਾਹ ਪਿਲਾ ਦਿੱਤੀ ਸੀ। ਕਿਸੇ ਬੁੜ੍ਹੀ ਨੂੰ", ਬੀਬੋ ਨੇ ਹਰਬੀਰ ਨੂੰ ਪੁੱਛਿਆ ਤਾਂ ਉਹ ਹੱਸ ਪਿਆ ਸੀ। "ਭੂਆ ਜੀ, ਪੰਡਤਾਂ ਦੀ ਬਹੀ 'ਤੇ ਉਹਦਾ ਨਾਂ ਵੀ ਲਿਖਵਾ ਦਿੱਤਾ ਸੀ, ਇਕ ਮਾਈ ਨੂੰ ਚਾਹ ਹੀ ਪਿਲਾ ਦਿੱਤੀ ਸੀ, ਪੂਰੀਆਂ ਵੀ ਖਵਾ ਦਿੱਤੀਆਂ ਸਨ। ਅਸੀਂ ਕਿਤੇ ਭੁੱਖੀ ਰੱਖਣਾ ਸੀ ਉਹਨੂੰ, ਸਾਡੀ ਮਾਂ ਸੀ ਆਖਰ---।"

ਮਾਂ ਤਾਂ ਇਹਨਾਂ ਦੀ ਹੀ ਸੀ ਪਰ ਹੁਣ ਕੀਹਨੂੰ ਯਾਦ ਹੈ।

ਕਿਰਿਆ ਦੋਵੇਂ ਭਾਈ ਪਹੇਵੇ ਜਾ ਕੇ ਕਰਵਾ ਆਏ ਸਨ। ਰਾਤ ਨੂੰ ਗਏ, ਸਵੇਰੇ ਭੋਗ ਤੋਂ ਪਹਿਲਾਂ ਮੁੜ ਆਏ। ਭੋਗ 'ਤੇ ਕੋਈ ਕਸਰ ਨਹੀਂ ਸੀ ਛੱਡੀ। ਆਏ ਗਏ ਨੂੰ ਚਾਹ, ਮਠਿਆਈ, ਰੋਟੀ। ਭੋਗ ਦੀ ਸਮਾਪਤੀ 'ਤੇ ਫਿਰ ਚਾਹ। ਕਿਸੇ ਚੀਜ਼ ਦੀ ਘਾਟ ਨਹੀਂ ਸੀ। ਧਰਮਸ਼ਾਲਾ ਵਿਚ ਬੈਠਣ ਨੂੰ ਥਾਂ ਨਹੀਂ ਸੀ ਰਹੀ। ਵਰਾਂਡਾ ਅਤੇ ਵਿਹੜਾ ਵੀ ਭਰਿਆ ਪਿਆ ਸੀ। ਗਰੜ-ਪੁਰਾਣ ਦਾ ਭੋਗ ਪਿਆ। ਆਰਤੀ ਹੋਈ। ਲੈਕਚਰ ਹੋਏ। ਪ੍ਰਵਚਨ ਹੋਏ। ਪਗੜੀ ਦੀ ਰਸਮ ਹੋਈ। ਤਿੰਨਾਂ ਮੁੰਡਿਆਂ ਦੇ ਸਹੁਰਿਆਂ ਨੇ ਉਨ੍ਹਾਂ ਨੂੰ ਮੁੰਦਰੀਆਂ ਪਾਈਆਂ। ਰਿਸ਼ਤੇਦਾਰਾਂ ਨੂੰ ਲੱਡੂਆਂ ਦੇ ਡੱਬੇ ਦਿੱਤੇ ਗਏ, ਜਲੇਬੀਆਂ ਦੇ ਲਿਫ਼ਾਫ਼ੇ ਦਿੱਤੇ। ਕੁੜੀਆਂ ਨੂੰ ਸੂਟ, ਸ਼ਗਨ ਦਿੱਤੇ ਗਏ।

ਗਿਆਰਾਂ ਮਹੀਨੇ ਬਾਅਦ ਵਰ੍ਹੀਣਾ ਕੀਤਾ। ਪੂਰੀ ਸ਼ਾਨ ਨਾਲ। ਹੁਣ---। ਹੁਣ ਤਾਂ ਜਾਣੀਂ ਉਹ ਵਿੱਸਰ ਹੀ ਗਈ ਸਭ ਨੂੰ। ਕਦੇ ਕਦਾਈਂ ਗੱਲ ਕਰਦੀਆਂ ਬਹੂਆਂ ਜ਼ਰੂਰ ਕਹਿ ਦੇਣਗੀਆਂ, ਬੀਬੀ ਐਂ ਕਹਿੰਦੀ ਹੁੰਦੀ ਸੀ। ਬੀਬੀ ਇਉਂ ਕਰਦੀ ਹੁੰਦੀ ਸੀ।

"ਬਾਈ ਜੀ, ਅੱਜ ਸੁਜਰੇ ਅੱਖ ਖੁੱਲ੍ਹ ਗਈ ?" ਮੇਰੀ ਛੋਟੀ ਨੂੰਹ ਸੰਤੋਸ਼, ਮੇਰੇ ਬੈੱਡ ਦੀ ਢੋਹ 'ਤੇ ਚਾਹ ਦਾ ਗਲਾਸ ਰੱਖਦੀ ਬੋਲੀ।

"ਆਹੋ ਭਾਈ, ਅੱਜ ਸੁਜਰੇ ਉੱਠ ਖੜ੍ਹਿਆ ਸੀ। ਮੈਂ ਤਾਂ ਨ੍ਹਾ ਕੇ ਮੰਦਰ ਵੀ ਜਾ ਆਇਆਂ।"

ਬਸੰਤੀ ਦਾ ਤਾਂ ਨਿੱਤਨੇਮ ਸੀ ਮੰਦਰ ਜਾਣਾ। ਨ੍ਹਾ ਧੋ ਕੇ, ਚਾਹ ਪਾਣੀ ਪੀ ਕੇ ਮੰਦਰ ਚਲੀ ਜਾਂਦੀ। ਦਿਨ-ਤਿਉਹਾਰ ਨੂੰ ਤਾਂ ਸੁੱਚੇ ਮੂੰਹ ਜਾਂਦੀ। ਮੰਦਰ ਬਹੁਤੀ ਦੂਰ ਵੀ ਨਹੀਂ। ਦੋ ਗਲੀਆਂ ਛੱਡ ਕੇ ਚੌਂਕ ਵਿਚ ਹੀ ਹੈ। ਮੈਂ ਤਾਂ ਕਦੇ ਕਦਾਈਂ ਹੀ ਜਾਨਾਂ। ਕਿਸੇ ਦਿਨ-ਸੁਦ ਨੂੰ ਹੀ। ਅੱਜ ਵੀ ਜਾ ਕੇ ਆਇਆਂ। ਪਿਛਲੇ ਪੰਜਾਂ ਸਾਲਾਂ ਤੋਂ ਤਾਂ ਅੱਜ ਦੇ ਦਿਨ ਜ਼ਰੂਰ ਜਾਨਾਂ। ਸੁੱਚੇ ਮੂੰਹ ਜਾ ਕੇ ਆਇਆਂ, ਹਰ ਸਾਲ ਵਾਂਗ।

"ਬਾਈ ਜੀ, ਚਾਹ ਪੀਤੀ ਨੀ ਅਜੇ।"

"ਓਹ ਹੋ, ਧਿਆਨ ਹੀ ਨਹੀਂ ਰਿਹਾ।"

"ਅੱਜ ਕੱਲ੍ਹ ਤੁਹਾਨੂੰ ਕਈ ਗੱਲਾਂ ਦਾ ਧਿਆਨ ਹੀ ਨਹੀਂ ਰਹਿੰਦਾ। ਕੱਲ੍ਹ ਸ਼ਾਮੀਂ ਮੈਂ ਤਾਂ ਤੁਹਾਨੂੰ ਗੋਭੀ ਲਿਆਉਣ ਲਈ ਕਿਹਾ ਸੀ, ਤੁਸੀਂ ਗਾਜਰਾਂ ਚੁੱਕ ਲਿਆਏ। ਨਾਲੇ ਥੋਨੂੰ ਪਤੈ, ਆਪਣੇ ਕੋਈ ਗਾਜਰਾਂ ਖਾਂਦਾ ਨਹੀਂ ਚੱਜ ਨਾਲ। ਸਾਰੇ ਨੱਕ-ਬੁੱਲ੍ਹ ਮਾਰਦੇ ਨੇ।"

"ਮਟਰ ਵੀ ਲਿਆਇਆ ਸੀ ਭਾਈ।"

"ਮਟਰ ਬੜੇ ਯਾਦ ਰਹਿ ਗਏ।" ਉਹ ਕਮਰੇ 'ਚੋਂ ਬਾਹਰ ਨਿਕਲਦੀ ਬੋਲੀ।

ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਅੱਜ ਦੇ ਦਿਨ ਗਾਜਰਾਂ ਜ਼ਰੂਰ ਬਣਨ। ਮੈਂ ਇਕ ਦਿਨ ਪਹਿਲਾਂ ਹੀ ਗਾਜਰਾਂ ਲਿਆ ਕੇ ਰੱਖ ਦਿੰਦਾ ਹਾਂ। ਬਸੰਤੀ ਬਹੁਤ ਸ਼ੌਂਕ ਨਾਲ ਖਾਂਦੀ ਸੀ। ਗਾਜਰਾਂ ਬਣਾਉਂਦੀ ਵੀ ਬਹੁਤ ਸੁਆਦ ਸੀ। ਪੀਲੇ ਰੰਗ ਦੇ ਗੰਢਲ ਸਾਰੇ ਕੱਢ ਦਿੰਦੀ। ਬਾਰੀਕ ਬਾਰੀਕ ਫਾੜੀਆਂ ਕੱਟਦੀ।

ਊਂ ਮੈਂ ਨਹੀਂ ਕਿਸੇ ਖਲਜਗਣ ਵਿਚ ਪੈਂਦਾ। ਆਪੇ ਬਹੂਆਂ ਲੈ ਲੈਂਦੀਆਂ ਨੇ ਸਭ ਕੁਝ। ਉਹ ਤਾਂ ਮੈਂ ਕੱਲ੍ਹ ਬਾਜ਼ਾਰ ਨੂੰ ਜਾਂਦਿਆਂ ਜਾਣ ਕੇ ਪੁੱਛਿਆ ਸੀ, "ਕੋਈ ਸਬਜ਼ੀ-ਭਾਜੀ ਲਿਆਵਾਂ ਸੰਤੋਸ਼ ਰਾਣੀ।"

"ਜੇ ਗੋਭੀ ਵਧੀਆ ਹੋਈ ਤਾਂ ਲੈ ਆਇਓ।"

ਮੈਂ ਕਿਹੜਾ ਇਹਨਾਂ ਦਾ ਬੰਨ੍ਹਿਆ ਹੋਇਆਂ। ਜੋ ਜੀਅ ਕੀਤਾ ਲੈ ਆਇਆ। ਮੈਨੂੰ ਤਾਂ ਨਹੀਂ ਬਸੰਤੀ ਭੁੱਲੀ। ਮੈਨੂੰ ਤਾਂ ਉਹ ਇਹਨਾਂ ਪੰਜਾਂ ਸਾਲਾਂ ਵਿਚ ਇਕ ਦਿਨ ਵੀ ਨਹੀਂ ਵਿਸਰੀ। ਵਿਸਰ ਵੀ ਕਿਵੇਂ ਸਕਦੀ ਹੈ ਉਹ। ਉਹ ਤਾਂ ਮੇਰੇ ਘਰ ਦਾ ਬੰਨ੍ਹ ਸੀ। ਆਦਮੀ ਤਾਂ ਕਮਾ ਕੇ ਹੀ ਲਿਆ ਸਕਦਾ ਹੈ। ਸਾਂਭ ਤਾਂ ਤੀਵੀਂ ਹੀ ਸਕਦੀ ਹੈ। ਸਹੁਨਰੀ ਤੀਵੀਂ ਸੀ ਬਸੰਤੀ। ਮੇਰੇ ਘਰ ਨੂੰ ਸਾਂਭਿਆ। ਨਿਆਣੇ ਸਾਂਭੇ। ਪੜ੍ਹਾਏ। ਵਿਆਹੇ।

"ਤੈਨੂੰ ਕਿਹੜਾ ਸਾਂਭਿਆ ਨਹੀਂ", ਮੈਨੂੰ ਲੱਗਿਆ ਜਿਵੇਂ ਬਸੰਤੀ ਹੱਸੀ ਹੋਵੇ। ਕਈ ਵਾਰ ਮੇਰੇ ਕੰਨ ਵੱਜਣ ਲੱਗ ਜਾਂਦੇ ਨੇ। ਮੈਨੂੰ ਲੱਗਦੈ ਜਿਵੇਂ ਬਸੰਤੀ ਬੋਲਦੀ ਹੋਵੇ। ਉਹਨੇ ਕੀ ਬੋਲਣੈਂ ਹੁਣ। ਬੋਲਣ ਵਾਲੇ ਦਿਨ ਤਾਂ ਬੀਤ ਗਏ। ਉਹ ਕਿੱਥੋਂ ਬੋਲ ਸਕਦੀ ਹੈ। ਹੱਥੀਂ ਤਾਂ ਕਿਊਂਟਿਐ। ਪਤਾ ਨਹੀਂ ਮੇਰੇ ਕੰਨ ਕਿਉਂ ਵੱਜਣ ਲੱਗ ਪੈਂਦੇ ਨੇ। ਅੱਜ ਦੇ ਦਿਨ ਤਾਂ ਉਹ ਇਕ ਅੱਧ ਗੱਲ ਜ਼ਰੂਰ ਕਹਿੰਦੀ ਹੈ। ਕਹਿੰਦੀ ਵੀ ਸੱਚੀ ਗੱਲ ਹੈ ਜਿਵੇਂ ਹੁਣੇ ਕਿਹਾ ਸੀ। "ਤੈਨੂੰ



ਕਿਹੜਾ ਸਾਂਭਿਆ ਨਹੀਂ।"

ਇਹ ਗੱਲ ਹੈ ਤਾਂ ਠੀਕ। ਬਸੰਤੀ ਨੇ ਹੀ ਮੈਨੂੰ ਸਾਂਭਿਐ। ਮੇਰੇ ਘਰ ਨੂੰ ਸਾਂਭਿਆ, ਘਰ ਦੀਆਂ ਨੀਹਾਂ ਨੂੰ ਖੁਰਨੋਂ ਬਚਾਇਆ। ਘਰ ਦਿਆਂ ਬਨੇਰਿਆਂ ਨੂੰ ਲਿਸ਼ਕਾਇਆ। ਘਰ ਦੀ ਨੀਂਹ ਤੋਂ ਮਮਟੀ ਤਕ ਬਣੀ ਸੀ ਉਹ। ਮੇਰੀ ਬੇਬੇ ਵੀ ਕਹਿੰਦੀ ਹੁੰਦੀ ਸੀ, "ਬਸੰਤੀ ਧੀਏ ਤੇਰੇ ਪੈਰਾਂ ਦੀ ਛੋਹ ਨੇ ਸਾਡੇ ਘਰ ਦੀ ਤਕਦੀਰ ਬਦਲ ਦਿੱਤੀ।" ਬਸੰਤੀ ਦੱਸਦੀ ਹੁੰਦੀ ਸੀ, "ਮੇਰੀ ਮਾਂ ਨੇ ਮੈਨੂੰ ਵਿਦਾ ਕਰਦਿਆਂ ਕਿਹਾ ਸੀ, ਧੀਏ ਮੇਰਾ ਮਾਣ ਵਧਾਈਂ। ਪੇਕਿਆਂ ਦੀ ਲਾਜ ਰੱਖੀਂ।" ਫੇਰ ਆਖਦੀ, "ਦੇਖੋ ਜੀ, ਮੈਂ ਤਾਂ ਆਪਣੀ ਮਾਂ ਦੀ ਗੱਲ ਪੱਲੇ ਬੰਨ੍ਹ ਲਈ ਸੀ। ਪਿੱਛੇ ਮੁੜ ਕੇ ਨੀ ਝਾਕੀ। ਮੇਰਾ ਹਰ ਕਦਮ, ਹਰ ਕਰਮ, ਹਰ ਸਾਹ ਇਸ ਘਰ ਲਈ ਹੈ। ਇਹ ਵਧੇ ਫੁੱਲੇ। ਖੁਸ਼ਹਾਲ ਰਹੇ। ਸੁਖੀ ਵੱਸੇ।"

ਬਸੰਤੀ ਨੇ ਹੀ ਹਿੰਮਤ ਕੀਤੀ, ਨਹੀਂ ਮੈਂ ਤਾਂ ਹੁਣ ਤਕ ਹੁੱਕੇ ਦੀ ਨੜੀ ਹੀ ਚੁੰਘੀ ਜਾਂਦਾ। ਸ਼ਰਾਬ ਤਾਂ ਮੈਂ ਕਦੇ ਕਦਾਈਂ ਹੀ ਪੀਂਦਾ ਸੀ। ਹੁੱਕਾ ਰੋਜ਼ ਪੀਂਦਾ। ਆਪਣੇ ਦਾਦੇ ਨੂੰ, ਬਾਪੂ ਨੂੰ ਦੇਖਦਿਆਂ ਦੇਖਦਿਆਂ, ਇਕ ਦੋ ਕਸ਼ ਭਰਦਿਆਂ ਭਰਦਿਆਂ ਪੱਕੀ ਆਦਤ ਬਣ ਗਈ ਸੀ। ਬਸੰਤੀ ਨੂੰ ਮੇਰਾ ਹੁੱਕਾ ਪੀਣਾ ਵਿਹੁ ਵਾਂਗੂ ਲੱਗਦਾ। ਚਿਲਮ ਤਾਂ ਉਹਨੇ ਕੀ ਭਰਨੀ ਸੀ, ਉਹਨੇ ਤਾਂ ਕਦੇ ਹੁੱਕੇ ਨੂੰ ਹੱਥ ਨਹੀਂ ਸੀ ਲਾਇਆ। ਚਿਲਮ ਬੇਬੇ ਭਰਦੀ ਜਾਂ ਮੈਂ।ਪਾਣੀ ਅਸੀਂ ਬਦਲਦੇ। ਹੁੱਕਾ ਪੀਂਦਿਆਂ ਜਿੰਨਾ ਖੁਸ਼ ਮੈਂ ਹੁੰਦਾ ਉਦੂੰ ਵੱਧ ਦੁਖੀ ਉਹ ਹੁੰਦੀ। ਹੁੱਕੇ ਦਾ ਸੂਟਾ ਮੈਂ ਲਾਉਂਦਾ, ਲਾਟ ਉਹਦੇ ਅੰਦਰੋਂ ਨਿਕਲਦੀ। ਸੜ ਜਾਂਦੀ। ਅੱਗ ਲੱਗ ਜਾਂਦੀ ਉਹਨੂੰ। ਵਿਸ਼ ਘੋਲਦੀ ਰਹਿੰਦੀ ਸੀ। ਜੀਤੋ ਦੇ ਜਨਮ ਤੋਂ ਬਾਅਦ ਵੀ ਉਹਨੇ ਕਦੇ ਮੈਨੂੰ ਆਪਣੇ ਬੁੱਲ੍ਹਾਂ 'ਤੇ ਬੁੱਲ੍ਹ ਨਹੀਂ ਸੀ ਧਰਨ ਦਿੱਤੇ, ਆਪਣੇ ਬੁੱਲ੍ਹ ਛੁਹਾਏ ਵੀ ਨਹੀਂ ਸਨ ਕਦੇ ਮੇਰੇ ਬੁੱਲ੍ਹਾਂ ਨੂੰ। ਉਹ ਮੱਛੀ ਵਾਂਗ ਤੜਫਦੀ। ਆਪਣੇ ਦੋਵੇਂ ਬੁੱਲ੍ਹ ਘੁੱਟ ਕੇ ਮੀਚ ਲੈਂਦੀ। ਸਾਡੇ ਦੋਹਵਾਂ ਦੇ ਬੁੱਲ੍ਹਾਂ ਵਿਚਕਾਰ ਦੋ ਉਂਗਲਾਂ ਰੱਖ ਲੈਂਦੀ। ਤੀਵੀਂ ਆਦਮੀ ਦੇ ਬੁੱਲ੍ਹਾਂ ਵਿਚਕਾਰ ਜਦੋਂ ਦੋ ਉਂਗਲਾਂ ਆ ਜਾਣ ਉਦੋਂ ਬੰਦਾ ਕਿਵੇਂ ਤੜਫਦੈ, ਮੈਨੂੰ ਹੀ ਪਤੈ। ਚੰਗੇ ਭਲੇ ਆਨੰਦ ਵਿਚ ਜ਼ਹਿਰ ਘੁਲ ਜਾਂਦੈ। ਮੈਂ ਆਪਣੇ ਵਿਆਹੁਤਾ ਜੀਵਨ ਦੇ ਕਿੰਨੇ ਹੀ ਵਰ੍ਹੇ ਇਸ ਆਨੰਦ ਤੋਂ ਵਿਰਵਾ ਹੀ ਰਿਹਾ। ਉਹ ਆਖਦੀ, "ਮੈਨੂੰ ਤਮਾਖੂ ਦਾ ਮੁਸ਼ਕ ਚੜ੍ਹਦੈ। ਸਿਰ ਨੂੰ ਘੁਮੇਰ ਆਉਂਦੀ ਹੈ। ਉਸਦੇ ਹੱਠ ਅੱਗੇ ਝੁਕਦਿਆਂ ਮੈਂ ਹੌਲੀ ਹੌਲੀ ਹੁੱਕਾ ਪੀਣਾ ਛੱਡ ਦਿੱਤਾ।

"ਤੂੰ ਤਾਂ ਮੇਰਾ ਹੁੱਕਾ ਛੁਡਾ ਕੇ ਹੀ ਸਾਹ ਲਿਆ," ਉਹਦੇ ਬੁੱਲ੍ਹਾਂ ਦੇ ਨੇੜੇ ਹੁੰਦੇ ਮੇਰੇ ਮੂੰਹ ਵਿਚੋਂ ਆਵਾਜ਼ ਨਿਕਲੀ। "ਛੁਡਾ ਕੇ ਤਾਂ ਮੈਂ ਬੀੜੀਆਂ ਵੀ ਰਹੂੰ", ਉਸਨੇ ਫਿਰ ਦੋਵੇਂ ਉਂਗਲਾਂ ਆਪਣੇ ਬੁੱਲ੍ਹਾਂ 'ਤੇ ਰੱਖਦਿਆਂ ਕਿਹਾ, "ਮੈਂ ਕਹਿੰਨੀ ਆਂ ਮੈਨੂੰ ਘੁਮੇਰ ਆਉਂਦੀ ਐ। ਮੁਸ਼ਕ ਚੜ੍ਹਦੈ ਤਮਾਖੂ ਦਾ।"

ਕਹਿਣੀ ਤੇ ਕਰਨੀ ਦੀ ਤਾਂ ਪੂਰੀ ਸੀ ਉਹ। ਜੋ ਕਹਿੰਦੀ ਕਰ ਕੇ ਦਿਖਾਉਂਦੀ। ਜੋ ਮਨ ਵਿਚ ਧਾਰ ਲੈਂਦੀ, ਪੂਰਾ ਕਰਕੇ ਸਾਹ ਲੈਂਦੀ। ਵੱਡੀਆਂ ਦੋਵੇਂ ਕੁੜੀਆਂ ਜੀਤੋ ਅਤੇ ਮੀਤੋ ਤਾਂ ਪੜ੍ਹ ਨਹੀਂ ਸਕੀਆਂ। ਹਰਬੀਰ ਮੇਰੇ ਨਾਲ ਦੁਕਾਨ ਵਿਚ ਕੰਮ ਕਰਾਉਣ ਲੱਗਿਆ। ਬਾਕੀ ਨਿਆਣਿਆਂ ਨੂੰ ਪੜ੍ਹਾਉਣ ਦੀ ਧਾਰ ਲਈ ਸੀ ਉਹਨੇ। ਉਹਨੇ ਜ਼ੋਰ ਪਾ ਕੇ ਮੇਰੀ ਦੁਕਾਨ ਪਿੰਡ ਵਿਚੋਂ ਬੰਦ ਕਰਵਾਕੇ ਮੰਡੀ ਵਿਚ ਖੁੱਲ੍ਹਵਾ ਦਿੱਤੀ। ਹੌਲੀ ਹੌਲੀ ਉਥੇ ਹੀ ਘਰ ਬਣਾ ਲਿਆ। ਆਪ ਸਿਲਾਈ ਦਾ ਕੰਮ ਕਰਦੀ। ਆਂਢ ਗੁਆਂਢ ਦੇ ਕੱਪੜੇ ਸਿਉਂਦੀ। ਦੇਰ ਰਾਤ ਤਕ ਕੰਮ ਕਰਦੀ। ਕੁੜੀਆਂ ਤੋਂ ਸਲਵਾਰਾਂ ਦੀਆਂ ਮੂਹਰੀਆਂ ਬਣਵਾ ਲੈਂਦੀ। ਕਮੀਜ਼ਾਂ ਦੀ ਤਰਪਾਈ ਕਰਵਾ ਲੈਂਦੀ। ਛੋਟੇ ਪੰਜੇ ਬੱਚੇ ਪੜ੍ਹ ਗਏ। ਪੜ੍ਹ ਕੀ ਗਏ, ਉਹਨੇ ਪੜ੍ਹਾ ਲਏ। ਲਗਨ ਨਾਲ ਮਿਹਨਤ ਨਾਲ ਪਿਆਰ ਨਾਲ। ਦਬਕੇ ਨਾਲ। ਗੋਝਾਂ ਜੱਖ ਰੱਖ ਕੇ। ਸਵਰਨ, ਜੋਗਿੰਦਰ 'ਤੇ ਰਘੁਬੀਰ ਕਾਲਿਜ ਤਕ ਪੜ੍ਹੇ। ਛੋਟੀ

ਕੁੜੀ ਹਰਪਾਲ ਕਾਲਜ ਵਿਚ ਪੜ੍ਹਾਉਂਦੀ ਹੈ। ਜਗਪਾਲ ਦਾ ਆਪਣਾ ਕਲੀਨਿਕ ਹੈ।

"ਬਾਈ ਜੀ, ਸੁਮਨ ਨੂੰ ਵੈਨ ਚੜ੍ਹਾ ਆਓ। ਆ ਕੇ ਨਾਸ਼ਤਾ ਕਰ ਲੈਣਾ।" ਸੰਤੋਸ਼ ਆਵਾਜ਼ ਦਿੰਦੀ ਹੈ।

"ਚੰਗਾ ਭਾਈ ਲੈ ਜਾਨਾਂ। ਏਥੇ ਵੀ ਵਿਹਲਾ ਹੀ ਬੈਠਾਂ। ਕਿਹੜਾ ਕੋਈ ਕੰਮ ਕਰਦਾਂ।"

"ਜੇ ਚੁੱਪ ਕਰ ਕੇ ਚਲੇ ਜਾਂਦੇ।"

ਮੈਂ ਸੁਮਨ ਦਾ ਬਸਤਾ ਚੁੱਕ ਲਿਆ। ਉਹ ਪੋਲੇ ਪੋਲੇ ਕਦਮੀਂ ਮੇਰੇ ਨਾਲ ਤੁਰ ਪਈ। ਰਘੁਬੀਰ ਦੀ ਪੋਤੀ ਹੈ ਸੁਮਨ ਗੋਭਲੀ ਜਿਹੀ। ਮੈਨੂੰ ਬੜੀ ਪਿਆਰੀ ਲੱਗਦੀ ਹੈ। ਸਾਡੇ ਘਰ ਦਾ ਸਭ ਤੋਂ ਛੋਟਾ ਬੱਚਾ ਹੈ। ਲੁਧਿਆਣੇ ਪੜ੍ਹਦੀ ਹੈ, ਕਾਨਵੈਂਟ ਵਿਚ। ਪਿਛਲੇ ਸਾਲ ਤਾਂ ਮੁਹੱਲੇ ਦੇ ਕੁਝ ਘਰਾਂ ਨੇ ਰਲ ਕੇ ਚਾਰ-ਪੰਜ ਬੱਚਿਆਂ ਲਈ ਕਾਰ ਦਾ ਪ੍ਰਬੰਧ ਕਰ ਲਿਆ ਸੀ। ਇਸ ਸਾਲ ਵੈਨ ਵਿਚ ਲੱਗ ਗਏ ਨੇ ਸਾਰੇ ਬੱਚੇ। ਇਹਨੂੰ ਛੱਡ ਕੇ ਤਾਂ ਸੰਤੋਸ਼ ਹੀ ਜਾਂਦੀ ਹੈ। ਕਦੇ ਕਦੇ ਮੈਂ ਵੀ ਛੱਡ ਜਾਂਦਾ ਹਾਂ।

"ਬਾਈ ਜੀ, ਰਾਤ ਮੈਂ ਰਾਜਨ ਨੂੰ ਮੇਲ ਕੀਤੀ ਸੀ। ਉਸ ਦੀ ਮੇਲ ਵੀ ਆਈ ਸੀ। ਅਸੀਂ ਕਿੰਨੀ ਦੇਰ ਆਨ-ਲਾਈਨ ਗੱਲਾਂ ਕਰਦੇ ਰਹੇ। ਜਗਪਾਲ ਆਂਟੀ ਵੀ ਗੱਲਾਂ ਕਰਦੇ ਰਹੇ। ਮੈਨੂੰ ਕਹਿੰਦੇ ਬਹੁਤੇ ਚਾਕਲੇਟ ਨਾ ਖਾਇਆ ਕਰ। ਬਹੁਤੇ ਬਰਗਰ ਨਾ ਖਾਇਆ ਕਰ। ਬਾਈ ਜੀ ਦੱਸੋ ਕਿਉਂ ਨਾ ਖਾਵਾਂ ਮੈਂ। ਸਾਰੇ ਬੱਚੇ ਖਾਂਦੇ ਨੇ। ਮੈਂ ਵੀ ਖਾਨੀ ਆਂ। ਮੰਮੀ ਪੈਸੇ ਦਿੰਦੇ ਨੇ, ਮੈਂ ਖਰਚ ਲੈਨੀ ਆਂ।"

"ਪੁੱਤ ਤੇਰੀ ਆਂਟੀ ਡਾਕਟਰ ਐ। ਠੀਕ ਈ ਕਹਿੰਦੀ ਐ। ਘਰ ਦਾ ਸਾਫ਼ ਸੁਥਰਾ ਖਾਣਾ ਹੀ ਖਾਈਦੈ।"

"ਬਾਈ ਜੀ ਖਾਣਾ ਤਾਂ ਘਰੋਂ ਹੀ ਲੈ ਕੇ ਜਾਂਦੀ ਆਂ। ਬੜੀ ਮੰਮਾ ਟਿਫ਼ਨ ਤਿਆਰ ਕਰਕੇ ਦਿੰਦੇ ਨੇ। ਕਦੇ ਟੋਸਟ, ਕਦੇ ਸੈਂਡਵਿਚ, ਕਦੇ ਪਰੌਂਠੀ। ਬਾਈ ਜੀ ਮੈਂ ਤਾ ਬਰਗਰ ਵੀ ਖਾਨੀ ਆਂ, ਚਾਕਲੇਟ ਵੀ, ਕੈਂਡੀ ਵੀ। ਜਦੋਂ ਪਾਪਾ ਨਾਲ ਬਾਜ਼ਾਰ ਜਾਨੀ ਆਂ ਚੀਜ਼ ਸਾਲਸਾ ਜ਼ਰੂਰ ਖਾਨੀ ਆਂ। ਆਈਸ ਕਰੀਮ ਤਾਂ ਫਰਿੱਜ ਵਿਚ ਪਈ ਹੀ ਰਹਿੰਦੀ ਹੈ। ਜਦੋਂ ਜੀਅ ਕਰੇ ਖਾ ਲਈਦੀ ਹੈ।"

"ਰਾਜਨ ਕਹਿੰਦਾ ਸੀ, ਮੰਮੀ ਡੈਡੀ ਤਾਂ ਸੌਂ ਗਏ ਨੇ। ਮੈਂ ਤੇ ਦਾਦੀ ਮੰਮਾ ਬੈਠੇ ਆਂ। ਮੈਂ ਲੈਪਟਾਪ 'ਤੇ ਕੰਮ ਕਰਦਾਂ। ਜਗਪਾਲ ਮੰਮਾ ਦੇਖਦੇ ਨੇ। ਬਾਈ ਜੀ ਮੇਰਾ ਲੈਪਟਾਪ ਵਧੀਆ ਹੈ ਜਾਂ ਰਾਜਨ ਦਾ।"

"ਦੋਹਵਾਂ ਦੇ ਹੀ ਵਧੀਆ ਨੇ।"

"ਬਾਈ ਜੀ, ਜੇ ਇਸ ਵਾਰ ਵੀ ਮੈਂ ਫ਼ਸਟ ਆਈ ਤਾਂ ਕੀ ਲੈ ਕੇ ਦਿਓਂਗੇ।"

"ਜੋ ਮਰਜ਼ੀ ਲੈ ਲਈਂ। ਤੂੰ ਫ਼ਸਟ ਆਉਂਦੀ ਰਹੀਂ। ਦਿਲ ਲਗਾ ਕੇ ਪੜ੍ਹਦੀ ਰਹਿ।"

"ਪੜ੍ਹਦੀ ਤਾਂ ਰਹਿਨੀ ਆਂ। ਸਾਰੀ ਦਿਹਾੜੀ ਸਕੂਲ ਪੜ੍ਹਦੀ ਆਂ। ਘਰ ਆ ਕੇ ਟਿਊਸ਼ਨ ਪੜ੍ਹਦੀ ਆਂ। ਰਾਤ ਨੂੰ ਮੰਮੀ ਪੜ੍ਹਾਉਂਦੇ ਨੇ।"

"ਤੂੰ ਹੀ ਦੱਸ, ਕੀ ਲਵੇਂਗੀ।"

"ਬਾਈ ਜੀ, ਮੈਨੂੰ ਮੋਬਾਇਲ ਲੈ ਦਿਓਂਗੇ ?"

"ਤੇਰੀ ਵੈਨ ਆ ਗਈ।"

"ਬਾਏ ਬਾਏ, ਬਾਈ ਜੀ ਬਾਏ।"

ਆਪਣੇ ਨਿਆਣਿਆਂ ਨੂੰ ਤਾਂ ਮੈਂ ਕਦੇ ਸਕੂਲ ਛੱਡ ਕੇ ਨਹੀਂ ਆਇਆ ਸੀ। ਨਾ ਹੀ ਕਦੇ ਬਸੰਤੀ ਛੱਡ ਕੇ ਆਈ ਸੀ। ਆਪੇ ਹੀ ਤੁਰ ਜਾਂਦੇ ਸੀ। ਪੈਦਲ ਹੀ ਜਾਂਦੇ। ਹੱਥ ਵਿਚ ਫੱਟੀ ਫੜ ਲੈਂਦੇ। ਮੋਢੇ ਵਿਚ ਝੋਲਾ ਪਾ ਲੈਂਦੇ। ਫੱਟੀਆਂ ਲਿਸ਼ਕਾ ਕੇ ਰੱਖਦੇ। ਪੀਲੀ ਗਾਚਣੀ ਨਾਲ ਪੋਚ



ਕੇ। ਕਾਨੇ ਦੀ ਕਲਮ ਨਾਲ ਲਿਖਦੇ, ਕਾਲੀ ਸਿਆਹੀ ਨਾਲ। ਜਦੋਂ ਮੰਡੀ ਪੜ੍ਹਨ ਲੱਗੇ ਤਾਂ ਸਾਈਕਲ ਲੈ ਕੇ ਦਿੱਤਾ ਸੀ। ਉਦੋਂ ਵੀ ਡੰਕ ਨਾਲ ਲਿਖਦੇ। ਜੀ ਦੀ ਨਿੱਬ ਨਾਲ। ਜ਼ੈੱਡ ਦੀ ਨਿੱਬ ਨਾਲ।

"ਬਾਈ ਜੀ, ਨਾਸ਼ਤਾ ਲਾਵਾਂ", ਘਰ ਆਉਂਦੇ ਨੂੰ ਸੰਤੋਸ਼ ਪੁੱਛਦੀ ਹੈ।

"ਨਹੀਂ ਭਾਈ ਅੱਜ ਚਿੱਤ ਕੁਸ਼ ਰਾਜ਼ੀ ਨਹੀਂ। ਜੀਅ ਨਹੀਂ ਕਰਦਾ ਕੁਸ਼ ਖਾਣ ਨੂੰ। ਦੁਪਹਿਰ ਨੂੰ ਹੀ ਰੋਟੀ ਖਾਊਂਗਾ। ਤੂੰ ਮੇਰੇ ਜੋਗੀਆਂ ਗਾਜਰਾਂ ਬਣਾ ਦਈਂ, ਮਟਰ ਵੀ ਪਾ ਦਈਂ। ਹੁਣ ਨਹੀਂ ਕੁਝ ਖਾਣਾ। ਚਾਹ ਦਾ ਘੁੱਟ ਬਣਾ ਦਿਓ।"

"ਬਣਾਉਨੀ ਆ ਚਾਹ। ਇਹਨਾਂ ਨੂੰ ਤੋਰ ਲਵਾਂ।"

"ਤੂੰ ਮੇਰੇ ਕੱਪੜੇ ਦੇਹ ਜਲਦੀ। ਮੈਂ ਜਾਵਾਂ। ਨਹੀਂ ਵੀਰ ਟੈਂ ਟੈਂ ਕਰੀ ਜਾਊ।"

ਰਘੁਬੀਰ ਦਾ ਸੁਭਾਅ ਹੀ ਰੁੱਖਾ ਜਿਹਾ ਹੈ। ਦੋਨੋਂ ਮੇਰੀ ਦੁਕਾਨ 'ਤੇ ਹੀ ਕੰਮ ਕਰਦੇ ਨੇ। ਲੈ ਮੇਰੀ ਕਾਹਦੀ ਦੁਕਾਨ ਹੈ। ਹੁਣ ਤਾਂ ਇਹਨਾਂ ਦਾ ਹੀ ਹੈ ਸਭ ਕੁਝ। ਆਪਾਂ ਤਾਂ ਸੰਭਾਲ 'ਤਾ ਇਹਨਾਂ ਨੂੰ ਸਭ ਕੁਝ। ਸੰਭਾਲਣਾ ਕੀ ਸੀ, ਸੰਭਾਲ ਲਿਆ ਇਹਨਾਂ ਨੇ। ਜਦੋਂ ਆਪਾਂ ਤੋਂ ਹੁੰਦਾ ਈ ਕੁਝ ਨਹੀਂ, ਇਹਨਾਂ ਨੇ ਹੀ ਸਾਂਭਣਾ ਸੀ। ਔਲਾਦ ਹੀ ਸਾਂਭਦੀ ਆਈ। ਹੁਣ ਤਾਂ ਸੁੱਖ ਨਾਲ ਵੱਡਾ ਸਟੋਰ ਬਣ ਗਿਐ। ਦੇਸ ਰਾਜ ਕਰਿਆਨਾ ਸਟੋਰ। ਜਦੋਂ ਕਦੇ ਮੇਰਾ ਜੀਅ ਕਰਦੈ ਸਟੋਰ 'ਤੇ ਚਲਿਆ ਜਾਨਾਂ, ਨਾ ਜੀਅ ਕਰੇ ਨਹੀਂ ਜਾਂਦਾ। ਕੋਸ਼ਿਸ਼ ਕਰਦਾ ਹੁੰਨਾਂ ਇਕ ਗੇੜਾ ਮਾਰ ਹੀ ਆਵਾਂ। ਆਪਣਾ ਸਟੋਰ ਦੇਖ ਆਉਨਾਂ। ਮੁੰਡਿਆਂ ਦਾ ਕੰਮ ਦੇਖ ਆਉਨਾਂ। ਗੱਦੇ 'ਤੇ ਬੈਠ ਆਉਨਾਂ। ਮਨ ਨੂੰ ਸ਼ਾਂਤੀ ਜਿਹੀ ਮਿਲ ਜਾਂਦੀ ਹੈ। ਸਕੂਨ ਜਿਹਾ ਆ ਜਾਂਦੈ। ਬੰਦੇ ਦਾ ਮਨ ਪਤਾ ਨਹੀਂ ਕਿਉਂ ਨਹੀਂ ਭਰਦਾ। ਸੰਤੁਸ਼ਟੀ ਪਤਾ ਨਹੀਂ ਕਿਉਂ ਨਹੀਂ ਹੁੰਦੀ। ਮਨ ਵਿਚ ਇੱਛਾ ਵੀ ਕੋਈ ਨਹੀਂ ਰਹੀ। ਨਿਆਣੇ ਪੜ੍ਹਾ-ਲਿਖਾ ਦਿੱਤੇ। ਕੰਮਾਂ ਧੰਦਿਆਂ ਜੋਗੇ ਕਰ ਦਿੱਤੇ। ਵਿਆਹ-ਵਰ ਦਿੱਤੇ।

ਰਘੁਬੀਰ ਨੂੰ ਸਟੋਰ 'ਤੇ ਜਾਣ ਦੀ ਕਾਹਲੀ ਹੈ। ਦੇਰ ਹੋ ਗਈ ਤਾਂ ਹੀ ਸੰਤੋਸ਼ ਨੂੰ ਭੱਜ ਭੱਜ ਪੈਂਦੈ। ਰਘੁਬੀਰ ਦਾ ਬੇਟਾ ਤਾਂ ਆਪਣੀ ਦੁਕਾਨ 'ਤੇ ਚਲਿਆ ਗਿਆ। ਬਹੂ ਸਕੂਲ ਨੂੰ ਚਲੀ ਗਈ। ਸੰਤੋਸ਼ ਦੋਹਾਂ ਨੂੰ ਤੋਰ ਕੇ ਹਟੀ ਹੈ। ਫਿਰ ਸੁਮਨ ਨੂੰ ਤਿਆਰ ਕੀਤਾ। ਹੁਣ ਰਘੁਬੀਰ ਨੂੰ ਕਾਹਲੀ ਹੈ। ਹਰਬੀਰ ਪਹਿਲਾਂ ਜਾ ਕੇ ਸਟੋਰ ਖੁੱਲ੍ਹਵਾਉਂਦਾ ਹੈ। ਸਾਫ਼ ਸਫ਼ਾਈ ਕਰਵਾਉਂਦਾ ਹੈ। ਰਘੁਬੀਰ ਮਗਰੋਂ ਜਾਂਦਾ ਹੈ। ਉਹਦੇ ਗਏ 'ਤੇ ਹਰਬੀਰ ਘਰ ਨੂੰ ਆਉਂਦਾ ਹੈ। ਨਾਸ਼ਤਾ ਕਰ ਜਾਂਦਾ ਹੈ। ਘਰ ਦਾ ਕੋਈ ਹੋਰ ਕੰਮ ਹੋਵੇ ਤਾਂ ਦੇਖ ਲੈਂਦਾ ਹੈ। ਬਾਜ਼ਾਰ ਦਾ ਕੰਮ ਵੀ ਉਹ ਹੀ ਕਰਦਾ ਹੈ। ਦੋਹਵਾਂ ਭਰਾਵਾਂ ਦੀ ਰਿਹਾਇਸ਼ ਅੱਡੋ ਅੱਡ ਹੈ। ਹੇਠਲੀ ਮੰਜ਼ਿਲ ਰਘੁਬੀਰ ਕੋਲ ਹੈ। ਉਪਰਲੀ ਮੰਜ਼ਿਲ ਹਰਬੀਰ ਕੋਲ। ਬਥੇਰਾ ਬੜਾ ਮਕਾਨ ਹੈ। ਦੋਹਵਾਂ ਮੰਜ਼ਿਲਾਂ ਦਾ ਇਕੋ ਜਿਹਾ ਨਕਸ਼ਾ ਹੈ। ਇਕੋ ਜਿੰਨੇ ਕਮਰੇ ਹਨ। ਕੋਈ ਹੇਠਲਾ ਸਾਂਭੇ ਕੋਈ ਉਪਰਲਾ। ਦੋ ਲਾਅਨ ਹਨ। ਇਕ ਸੱਜੇ ਪਾਸੇ ਦੂਸਰਾ ਖੱਬੇ ਪਾਸੇ। ਸੱਜੇ ਪਾਸੇ ਵਾਲਾ ਲਾਅਨ ਹੇਠਲੀ ਮੰਜ਼ਿਲ ਵਾਲੇ ਦਾ ਹੈ, ਖੱਬੇ ਪਾਸੇ ਦਾ ਉਪਰਲੀ ਮੰਜ਼ਿਲ ਵਾਲੇ ਦਾ।

ਦੁਪਹਿਰ ਦੀ ਰੋਟੀ ਦੋਵੇਂ ਭਰਾ ਸਟੋਰ 'ਤੇ ਹੀ ਖਾਂਦੇ ਹਨ। ਘਰੋਂ ਜਾਂਦੀ ਹੈ। ਰੋਟੀ ਇਕ ਮਹੀਨਾ ਛੋਟੀ ਬਹੂ ਭੇਜਦੀ ਹੈ, ਇਕ ਮਹੀਨਾ ਬੜੀ ਬਹੂ। ਨੌਕਰਾਂ ਦੀ ਰੋਟੀ ਦਾ ਬੋਝ ਨਹੀਂ ਰੱਖਿਆ। ਉਹਨਾਂ ਨੂੰ ਤਨਖਾਹ ਵਿਚ ਹੀ ਇਕ ਡੰਗ ਦੀ ਰੋਟੀ ਦੇ ਵਾਧੂ ਪੈਸੇ ਦੇ ਦਈਦੇ ਨੇ। ਭਾਵੇਂ ਘਰੋਂ ਲਿਆਉਣ ਭਾਵੇਂ ਬਾਜ਼ਾਰੋਂ ਖਾਣ। ਮੇਰੀ ਦੁਪਹਿਰ ਦੀ ਰੋਟੀ ਵੀ ਮੁੰਡਿਆਂ ਨਾਲ ਹੀ ਬਣਦੀ ਹੈ।

"ਬਾਈ ਜੀ, ਹੁਣ ਨਾ ਚਾਹ ਠੰਡੀ ਕਰ ਲਿਉ। ਪੀ ਲਓ ਗਰਮ ਗਰਮ।" ਸੰਤੋਸ਼ ਮੈਨੂੰ ਚਾਹ ਫੜਾਉਂਦੀ ਹੈ।

ਨੂੰਹਾਂ ਤਾਂ ਬਥੇਰੀਆਂ ਚੰਗੀਆਂ ਨੇ ਮੇਰੀਆਂ। ਮੈਂ ਵੀ ਕਦੇ ਨੂੰਹ-ਧੀ ਦਾ ਫਰਕ ਨਹੀਂ ਰੱਖਿਆ। ਜਿਹੋ - ਜੀਆਂ ਧੀਆਂ ਉਹੋ ਜਿਹੀਆਂ ਨੂੰਹਾਂ। ਸੰਤੋਸ਼ 'ਤੇ ਮੈਨੂੰ ਵਧੇਰੇ ਮਾਣ ਹੈ। ਉਹ ਮੇਰਾ ਧਿਆਨ ਵੀ ਬਹੁਤ ਰੱਖਦੀ ਹੈ। ਉਹਦੀ ਨੂੰਹ ਵੀ ਬਥੇਰਾ ਸਤਿਕਾਰ ਕਰਦੀ ਹੈ। ਰਘੁਬੀਰ ਦੇ ਇਕ ਕੁੜੀ ਹੈ। ਇਕ ਮੁੰਡਾ। ਕੁੜੀ ਆਪਣੇ ਘਰ ਰਾਜੀ-ਖੁਸ਼ੀ ਵਸਦੀ ਹੈ। ਮੁੰਡੇ ਦੀ ਆਟੋ ਪਾਰਟਸ ਦੀ ਦੁਕਾਨ ਹੈ। ਮੁੰਡੇ ਦੇ ਇਕ ਕੁੜੀ ਹੈ ਸੁਮਨ। ਬਸੰਤੀ ਕਹਿੰਦੀ ਹੁੰਦੀ ਸੀ, "ਜੀਤੋ ਦੇ ਬਾਈ ਰਘੁਬੀਰ ਦਾ ਸੁਭਾਅ ਭਾਵੇਂ ਕਿਹੋ-ਜਿਹਾ, ਰੋਟੀ ਤਾਂ ਆਪਾਂ ਨੂੰ ਸੰਤੋਸ਼ ਨੇ ਹੀ ਦੇਣੀ ਹੈ।"

ਲੈ ਰੋਟੀ ਦਾ ਕਾਹਦਾ ਘਾਟੈ। ਜਿੱਥੇ ਮਰਜ਼ੀ ਛਕੀਏ। ਰਘੁਬੀਰ ਕੋਲ ਖਾਈਏ ਜਾਂ ਹਰਬੀਰ ਕੋਲ। ਜੀਅ ਕਰੇ ਤਾਂ ਲੁਧਿਆਣੇ ਜੋਗਿੰਦਰ ਕੋਲ ਰਹਿ ਆਈਦੈ। ਉਹਦਾ ਰੈਡੀਮੇਡ ਦਾ ਸਟੋਰ ਹੈ, 'ਲਾਲਜ਼ ਮਾਲ' ਵਿਚ। ਪਹਿਲਾਂ ਪਹਿਲਾਂ ਤਾਂ ਮੈਨੂੰ ਮਾਲ ਦੀਆਂ ਪੌੜੀਆਂ ਤੋਂ ਹੀ ਡਰ ਲਗਦਾ ਸੀ। ਲਗਦਾ ਸੀ ਕਿਤੇ ਚੈਨ ਵਾਲੀਆਂ ਪੌੜੀਆਂ 'ਚੋਂ ਡਿੱਗ ਹੀ ਨਾ ਪਵਾਂ। ਹੁਣ ਤਾਂ ਅਭਿਆਸ ਹੋ ਗਿਐ। ਚੰਗੇ ਸ਼ਹਿਰ ਦੇ ਬਾਜ਼ਾਰ ਵਰਗਾ ਹੈ 'ਲਾਲਜ਼ ਮਾਲ'। ਜਿਹੜੀ ਚੀਜ਼ ਮਰਜ਼ੀ ਲੈ ਲਵੋ। ਜੋ ਮਰਜ਼ੀ ਖਾਓ-ਪੀਓ। ਸਿਨੇਮਾ ਦੇਖੋ । ਸਭ ਕੁਝ ਇਕੋ ਜਗ੍ਹਾ ਮਿਲ ਜਾਂਦੈ। ਵੱਡੇ ਮਾਲਾਂ ਦੇ ਸਟੋਰਾਂ 'ਚ ਚੰਗੀ ਕਮਾਈ ਹੈ। ਅੱਜ-ਕੱਲ ਤਾਂ ਰੈਡੀਮੇਡ ਦਾ ਜ਼ਮਾਨਾ ਹੈ। ਜੋਗਿੰਦਰ ਨੇ ਸਾਫ਼-ਸੁਥਰੇ ਇਲਾਕੇ ਵਿਚ ਕੋਠੀ ਪਾਈ ਹੋਈ ਹੈ। ਉਹਦੇ ਮੁੰਡੇ ਦਾ ਆਈਸ ਕਰੀਮ ਦਾ ਕੰਮ ਹੈ।ਮੈਂ ਕਿਹਾ ਪੁੱਤਰਾ ਆਈਸ ਕਰੀਮ ਦਾ ਕਾਹਦਾ ਕੰਮ ਹੈ। ਇਹ ਕੀ ਕੰਮ ਕਰ ਲਿਆ, ਕੋਈ ਵੱਡਾ ਕਾਰੋਬਾਰ ਕਰਦਾ। ਕੋਈ ਨੌਕਰੀ ਕਰਦਾ। ਤੂੰ ਐੱਮ.ਬੀ.ਏ. ਕੀਤੀ ਹੋਈ ਐ। ਜਦ ਉਹਨੇ ਹਿਸਾਬ-ਕਿਤਾਬ ਦੱਸਿਆ, ਮੇਰੀਆਂ ਅੱਖਾਂ ਖੁੱਲ੍ਹੀਆਂ ਰਹਿ ਗਈਆਂ। ਕਹਿਣ ਲੱਗਿਆ, "ਬਣਾਉਂਦੇ ਨੌਕਰ ਨੇ । ਵਰਤਾਉਂਦੇ ਨੌਕਰ ਨੇ। ਲੈਣ-ਦੇਣ ਦਾ ਹਿਸਾਬ-ਕਿਤਾਬ ਕੰਪਿਊਟਰ 'ਤੇ ਰੱਖੀਦੈ। ਆਪਾਂ ਤਾ ਪ੍ਰਬੰਧ ਹੀ ਕਰਦੇ ਹਾਂ। ਮੇਰੀ ਡਿਗਰੀ ਏਥੇ ਵੀ ਕੰਮ ਆਉਂਦੀ ਹੈ। ਬਾਈ ਜੀ ਇਹ ਪੂਰੇ ਸਾਲ ਦਾ ਬਿਜ਼ਨਸ ਹੈ। ਪੂਰੇ ਸਾਲ ਦਾ ਸੀਜ਼ਨ ਹੈ। ਹਰ ਮੌਸਮ ਦਾ। ਲੋਕ ਤਾਂ ਦਸੰਬਰ-ਜਨਵਰੀ ਵਿਚ ਵੀ ਆਈਸ ਕਰੀਮ ਖਾਈ ਜਾਂਦੇ ਨੇ। ਬਰਸਾਤਾਂ ਵਿਚ ਵੀ ਖਾਈ ਜਾਂਦੇ ਨੇ। ਵਿਆਹਾਂ-ਸ਼ਾਦੀਆਂ, ਪਾਰਟੀਆਂ ਦੀ ਸਪਲਾਈ ਹੀ ਨਹੀਂ ਮੁੱਕਦੀ।"

" ਆਹੋ ਭਾਈ, ਐਵੇਂ ਤਾਂ ਨਹੀਂ ਵਿੱਦਿਆ ਨੂੰ ਤੀਜਾ ਨੇਤਰ ਕਹਿੰਦੇ। ਇਹ ਤਾਂ ਅਮੁੱਕ ਪੂੰਜੀ ਐ। ਜਿੱਥੇ ਮਰਜ਼ੀ ਵਰਤ ਲਵੋ। ਬਿਜ਼ਨਸ ਦਾ ਤਾਂ ਅਸੂਲ ਹੈ, ਲੋਕਾਂ ਦੀ ਨਬਜ਼ ਪਛਾਣੋਂ। ਜੀਹਨੇ ਪਛਾਣ ਲਈ ਉਹਦੀਆਂ ਪੌਂ-ਬਾਰਾਂ।"

ਹਰਬੀਰ ਦੇ ਬੇਟੇ ਦੀ ਬਿਜਲੀ ਦੇ ਸਾਮਾਨ ਦੀ ਦੁਕਾਨ ਹੈ। ਹਰਬੀਰ ਦੀ ਨੂੰਹ ਵੀ ਅਧਿਆਪਕ ਹੈ। ਹਰਬੀਰ ਦੀ ਨੂੰਹ ਸਰਕਾਰੀ ਸਕੂਲ ਵਿਚ ਪੜ੍ਹਾਉਂਦੀ ਹੈ।ਰਘੁਬੀਰ ਦੀ ਪ੍ਰਾਈਵੇਟ ਸਕੂਲ ਵਿਚ । ਜੋਗਿੰਦਰ ਦੀ ਨੂੰਹ ਦਾ ਲੁਧਿਆਣੇ ਹੀ ਬੁਟੀਕ ਹੈ। ਲੁਧਿਆਣੇ ਮੈਥੋਂ ਬਹੁਤਾ ਚਿਰ ਰਹਿ ਨਹੀਂ ਹੁੰਦਾ। ਜੀਅ ਹੀ ਨਹੀਂ ਲਗਦਾ। ਬੰਦਾ ਜਿੱਥੇ ਰਹਿੰਦਾ ਹੋਵੇ, ਉਥੇ ਹੀ ਚਿੱਤ ਲੱਗਦੈ। ਆਲੇ- ਦੁਆਲੇ ਨਾਲ ਮੋਹ ਹੋ ਜਾਂਦੈ। ਘਰ ਤਾਂ ਮੇਰੇ ਪੁੱਤ ਦਾ ਹੀ ਐ ਪਰ ਮਹਿਮਾਨਾਂ ਵਾਂਗੂੰ ਰਹਿਨਾਂ। ਓਪਰਾ ਓਪਰਾ ਮਹਿਸੂਸ ਹੁੰਦੈ। ਪੋਤੇ ਦੀ ਦੁਕਾਨ 'ਤੇ ਤਾਂ ਮੈਂ ਕਦੇ ਗਿਆ ਹੀ ਨਹੀਂ। ਉਹਦੀ ਦੁਕਾਨ ਤਾਂ ਦੇਖੀ ਵੀ ਨਹੀਂ। 'ਲਾਲਜ਼ ਮਾਲ' ਵਾਲੇ ਸਟੋਰ 'ਤੇ ਜ਼ਰੂਰ ਜਾ ਆਉਨਾਂ। ਰੌਣਕ ਮੇਲਾ ਦੇਖ ਆਉਨਾਂ। ਪੰਜ-ਸੱਤ ਦਿਨ ਉਨ੍ਹਾਂ ਕੋਲ ਰਹਿ ਕੇ ਵਾਪਸ ਮੁੜ ਆਉਨਾਂ। ਚੱਲ ਠੀਕ ਹੈ। ਕਾਹਦਾ ਘਾਟੈ। ਫਿਕਰ ਨਹੀਂ ਫਾਕਾ ਨਹੀਂ। ਮੌਜਾਂ ਕਰੀਦੀਆਂ ਨੇ । ਪਾਰਕ 'ਚ ਘੁੰਮ ਲਈਦੈ। ਹਾਣਦਿਆਂ ਨਾਲ ਗੱਪਾ ਮਾਰ ਲਈਦੀਆਂ ਨੇ। ਅਖ਼ਬਾਰ ਪੜ੍ਹ ਲਈਦੈ।

"ਸੰਤੋਸ਼ ਭਾਈ, ਮੇਰਾ ਅਖ਼ਬਾਰ ਆਇਆ ਅੱਜ।"

"ਆਇਆ ਬਾਈ ਜੀ, ਇੱਧਰ ਪਿਐ। ਉਹ ਤੁਹਾਥੋਂ ਬਿਨਾਂ ਕੀਹਨੇ ਪੜ੍ਹਨੈ।" ਉਹ



ਕੰਮ ਕਰਨ ਵਾਲੀ ਕੁੜੀ ਨੂੰ ਆਵਾਜ਼ ਮਾਰਦੀ ਹੈ। "ਰਾਜੀ, ਆਹ ਅਖ਼ਬਾਰ ਦੇ ਆ ਬਾਈ ਜੀ ਨੂੰ।"

ਮੇਰਾ ਅਖ਼ਬਾਰ ਹੋਰ ਕੋਈ ਪੜ੍ਹ ਵੀ ਨਹੀਂ ਸਕਦਾ। ਉਰਦੂ ਭਾਸ਼ਾ ਤਾਂ ਘਰ ਵਿਚ ਹੋਰ ਕਿਸੇ ਨੂੰ ਆਉਂਦੀ ਹੀ ਨਹੀਂ। ਨਾ ਕਿਸੇ ਮੁੰਡੇ-ਕੁੜੀ ਨੂੰ, ਨਾ ਉਹਨਾਂ ਦੇ ਬੱਚਿਆਂ ਨੂੰ। ਇਹ ਅਖ਼ਬਾਰ ਤਾਂ ਮੇਰੇ ਲਈ ਹੀ ਆਉਂਦੀ ਹੈ। ਪੜ੍ਹ ਤਾਂ ਮੈਂ ਪੰਜਾਬੀ ਵੀ ਲੈਂਦਾ ਹਾਂ ਅਤੇ ਹਿੰਦੀ ਵੀ। ਉਰਦੂ ਦੀ ਅਖ਼ਬਾਰ ਪੜ੍ਹੇ ਬਿਨਾਂ ਆਨੰਦ ਹੀ ਨਹੀਂ ਆਉਂਦਾ। ਮੈਂ ਤਾਂ ਸਾਰੀ ਉਮਰ ਦੁਕਾਨ ਦਾ ਲੇਖਾ-ਜੋਖਾ ਵੀ 'ਮੁੰਡੀ ਹਿੰਦੀ' ਵਿਚ ਹੀ ਕੀਤੈ। ਪੜ੍ਹੇ ਹੀ ਉਰਦੂ ਅਤੇ 'ਮੁੰਡੀ ਹਿੰਦੀ' ਸੀ। ਆਮ ਲੋਕ ਤਾਂ ਇਸ ਨੂੰ 'ਲੰਡੇ' ਹੀ ਆਖਦੇ ਨੇ। ਆਮ ਲੋਕ ਕੀ, ਪੜ੍ਹੇ-ਲਿਖੇ ਵੀ ਕਹਿਣਗੇ, ਸੇਠ ਜੀ ਤੁਸੀਂ ਤਾਂ ਸਾਰਾ ਹਿਸਾਬ ਕਿਤਾਬ 'ਲੰਡਿਆਂ' ਵਿਚ ਹੀ ਕਰਦੇ ਓ। ਸੇਠ ਜੀ ਸਾਨੂੰ ਤਾਂ 'ਲੰਡੇ' ਸਮਝ ਹੀ ਨਹੀਂ ਆਉਂਦੇ। ਭਾਸ਼ਾ ਤਾਂ ਕੋਈ ਵੀ ਹੋਵੇ, ਸਿੱਖੇ 'ਤੇ ਹੀ ਆਉਂਦੀ ਹੈ। ਹਰਬੀਰ ਜਾਣਦਾ ਹੈ। ਹੋਰ ਕਿਸੇ ਮੁੰਡੇ ਨੂੰ ਨਹੀਂ ਆਉਂਦੀ। ਉਰਦੂ ਤਾਂ ਘਰ ਵਿਚ ਕੋਈ ਵੀ ਨਹੀਂ ਜਾਣਦਾ। ਨਾ ਪੜ੍ਹਨੀ ਨਾ ਲਿਖਣੀ। ਮੈਂ ਅਖ਼ਬਾਰ ਦੇ ਵਰਕੇ ਫਰੋਲਣ ਲੱਗਦਾ ਹਾਂ। ਫਿਰ ਇਕੱਠਾ ਕਰਕੇ ਰੱਖ ਦਿੰਦਾ ਹਾਂ। ਠਹਿਰ ਕੇ ਪੜ੍ਹਾਂਗਾ। ਅਜੇ ਮਨ ਨਹੀਂ ਕਰਦਾ। ਇਹ ਮਨ ਨੂੰ ਪਤਾ ਨਹੀਂ ਕੀ ਹੋ ਜਾਂਦੈ। ਘੜੀ ਪਹਿਲਾਂ ਰੰਗਾਂ 'ਚ ਹੁੰਦੈ, ਘੜੀ ਮਗਰੋਂ ਉਚਾਟ ਹੋ ਜਾਂਦੈ। ਅੱਚਵੀ ਜਿਹੀ ਲੱਗ ਜਾਂਦੀ ਹੈ। ਇਹਨੂੰ ਤਾਂ ਸਮਝਾਉਣਾ ਹੀ ਪੈਂਦੈ। ਕਿਸੇ ਪਾਸੇ ਲਾਉਣਾ ਹੀ ਪੈਂਦੈ। ਅੱਜ ਤਾਂ ਇਹ ਸਵੇਰ ਦਾ ਹੀ ਭਟਕਿਆ ਫਿਰਦੈ। ਬਸੰਤੀ ਵੀ ਕਹਿੰਦੀ ਹੁੰਦੀ ਸੀ, "ਜੈਅ-ਖਾਣੇ ਮਨ ਨੂੰ 'ਨੀ ਟੇਕ। ਘੜੀ 'ਚ ਤੋਲਾ ਘੜੀ 'ਚ ਮਾਸਾ। ਇਹ ਤਾਂ ਸੰਤਾਂ-ਮਹਾਤਮਾ ਦੇ ਵੱਸ 'ਚ ਨਹੀਂ ਰਹਿੰਦਾ, ਅਸੀਂ ਤਾਂ ਕੀਹਦੇ ਪਾਣੀਹਾਰ ਆਂ। ਕਦੇ ਕਿੱਧਰ ਨੂੰ ਤੁਰ ਜਾਂਦੈ ਕਦੇ ਕਿੱਧਰ ਨੂੰ।" ਫਿਰ ਕਹਿੰਦੀ,"ਜੀਤੋ ਦੇ ਬਾਈ ਅੱਜ ਤਾਂ ਸਵਰਨ ਹੀ ਅੱਖਾਂ ਤੋਂ ਪਰੇ ਨਹੀਂ ਹੁੰਦਾ। ਬਾਹਲਾ ਈ ਯਾਦ ਆਈ ਜਾਂਦੈ।ਮਨ ਹੀ ਨਹੀਂ ਮੁੜਦਾ ਉਹਦੇ ਵੱਲੋਂ।" ਉਹ ਹਉਕਾ ਭਰਦੀ।

ਸਵਰਨ ਨੂੰ ਤਾਂ ਘਰੋਂ ਗਿਆਂ ਵੀਹ ਸਾਲ ਤੋਂ ਉੱਤੇ ਹੋ ਗਏ ਨੇ। ਅਮਰੀਕਾ ਜਾਣ ਦੀ ਜ਼ਿੱਦ ਫੜੀ ਬੈਠਾ ਸੀ। ਔਖੇ ਸੌਖੇ ਹੋ ਕੇ ਉਹਨੂੰ ਅਮਰੀਕਾ ਭੇਜਿਆ। ਮੁੜ ਕੇ ਨਾ ਕਦੇ ਕੋਈ ਪੈਸਾ ਭੇਜਿਐ ਨਾ ਆਪ ਆਇਐ। ਫੋਨ ਜ਼ਰੂਰ ਆ ਜਾਂਦਾ ਸੀ ਕਦੇ ਕਦੇ। ਬਸੰਤੀ ਪੁੱਛਦੀ, "ਪੁੱਤ ਵਿਆਹ ਕਰਵਾ ਲਿਆ ਕਿ ਨਹੀਂ।" ਉਹ ਆਖਦਾ, "ਬੀਬੀ ਵਿਆਹ ਜ਼ਰੂਰੀ ਤਾਂ ਨਹੀਂ ਹੁੰਦਾ। ਤੁਸੀਂ ਏਨੇ ਨਿਆਣਿਆਂ ਦੇ ਵਿਆਹ ਦੇਖ ਲਏ, ਅਜੇ ਰੱਜੇ ਨਹੀਂ।"

"ਮੋਹ ਤਾਂ ਅੱਡੋ ਅੱਡ ਹੁੰਦੈ ਪੁੱਤ। ਮਾਂ ਦੀਆਂ ਆਂਦਰਾਂ ਤਾਂ ਤੜਫ਼ਦੀਆਂ ਨੇ। ਮੈਂ ਤਾਂ ਤਪੀ ਪਈ ਆਂ। ਠੰਡੀ ਹਵਾ ਦਾ ਬੁੱਲਾ ਉਡੀਕਦੀ ਹਾਂ। ਤੇਰਾ ਮੂੰਹ ਦੇਖਣ ਨੂੰ ਤਰਸੀ ਪਈ ਆਂ।" ਉਹ ਹਉਕਾ ਭਰਦੀ।

ਮੈਂ ਉਸਨੂੰ ਹੌਸਲਾ ਦਿੰਦਾ ਆਖਦਾ, "ਬਸੰਤੀਏ, ਉਹ ਖ਼ਬਰਾ ਕਿੰਨਾ ਕੁ ਔਖਾ ਹੋਊਗਾ। ਖ਼ਬਰੇ ਕਿੱਥੇ ਫਸਿਆ ਬੈਠਾ ਹੋਊ।"

"ਲੈ ਔਖੇ ਤਾਂ ਅਸੀਂ ਆਂ। ਅਮਰੀਕਾ 'ਚ ਉਹਨੂੰ ਕਾਹਦੀ ਤਕਲੀਫ ਹੋਣੀ ਐ। ਮੌਜਾਂ ਕਰਦਾ ਹੋਣੈਂ। ਅਸੀਂ ਏਥੇ ਭੁੱਜੇ ਪਏ ਹਾਂ, ਜਾਨ ਨਿਕਲਦੀ ਐ। ਨਾ ਜਿਉਂਦਿਆਂ 'ਚ ਨਾ ਮਰਿਆਂ 'ਚ। ਅਸੀਂ ਤਾਂ ਕਰਜਾ ਚੁੱਕ ਕੇ ਭੇਜਿਐ, ਉਹਨੂੰ ਪਰਵਾਹ ਹੀ ਨਹੀਂ। ਰਕਮ ਵੀ ਗਈ, ਮੁੰਡਾ ਵੀ ਹੱਥੋਂ ਗਿਆ।"

ਮੈਨੂੰ ਬਖਤੌਰੇ ਨੇ ਦੱਸਿਆ ਸੀ, "ਮੇਰੇ ਮੁੰਡੇ ਨੂੰ ਮਿਲਿਆ ਸੀ ਇਕ ਵਾਰ। ਅਜੇ ਕੱਚਾ ਈ ਐ। ਲੁਕ-ਛਿਪ ਕੇ ਕੰਮ ਕਰਦੈ। ਲੁਕ-ਛਿਪ ਕੇ ਰਹਿੰਦੈ। ਕਿਹੜਾ ਉਹ 'ਕੱਲਾ ਐ। ਆਪਣੇ ਪਿੰਡ ਦੇ ਬਥੇਰੇ ਮੁੰਡੇ ਨੇ ਇਹੋ ਜਿਹੇ। ਪਤਾ ਨਹੀਂ ਕਦੋਂ ਪੱਕੇ ਹੋਣਗੇ। ਹੋਣਗੇ ਵੀ ਕਿ ਨਹੀਂ।" ਮੈਂ

ਇਹ ਗੱਲਾਂ ਬਸੰਤੀ ਨੂੰ ਕਿਵੇਂ ਦੱਸ ਦਿੰਦਾ।

ਬਸੰਤੀ ਜਦੋਂ ਉਹਨੂੰ ਆਉਣ ਬਾਰੇ ਪੁੱਛਦੀ, ਸਵਰਨ ਚੁੱਪ ਹੋ ਜਾਂਦਾ। ਬਸੰਤੀ ਦਾ ਫਿਰ ਹਉਕਾ ਨਿਕਲ ਜਾਂਦਾ। ਜਗਪਾਲ ਨੇ ਵੀ ਉਹਨੂੰ ਵਾਰ ਵਾਰ ਪੁੱਛਿਆ। ਉਹ ਪੈਰਾਂ 'ਤੇ ਪਾਣੀ ਹੀ ਨਹੀਂ ਸੀ ਪੈਣ ਦਿੰਦਾ। ਦਿਲ ਦੀ ਦੱਸਦਾ ਹੀ ਨਹੀਂ ਸੀ। ਕਈ ਵਾਰ ਤਾਂ ਰੋਣ ਹੀ ਲੱਗ ਜਾਂਦਾ ਸੀ। ਉਹ ਧਰਵਾਸ ਧਰਾਉਂਦੀ। ਚੁੱਪ ਕਰਾਉਂਦੀ। ਆਪ ਚੁੱਪ ਕਰ ਜਾਂਦੀ ਸੀ। ਬੱਸ, ਹੁਣ ਤਾਂ ਚੁੱਪ ਹੀ ਹੋ ਗਈ ਹੈ। ਸਵਰਨ ਦਾ ਆਖਰੀ ਫੋਨ ਬਸੰਤੀ ਮਰੀ 'ਤੇ ਹੀ ਆਇਆ ਸੀ। ਮੁੜ ਕੇ ਨਾ ਕੋਈ ਫੋਨ ਨਾ ਕੋਈ ਸੁਨੇਹਾ। ਜਗਪਾਲ ਨੇ ਇਕ ਦੋ ਵਾਰ ਫੋਨ ਮਿਲਾਇਆ, ਅੱਗਿਓਂ ਕੋਈ ਵੀ ਚੁੱਕਦਾ ਹੀ ਨਹੀਂ ਸੀ। ਹੁਣ ਉਹ ਵੀ ਚੁੱਪ ਕਰ ਗਈ ਹੈ।

ਜਗਪਾਲ ਮੇਰੀ ਬੀਬੀ ਧੀ ਹੈ। ਰਾਣੀ ਧੀ। ਦਿਆਵਾਨ ਹੈ। ਦਿਆਲੂ ਹੈ। ਰੱਬ ਦੀ ਰਜ਼ਾ 'ਚ ਰਹਿਣ ਵਾਲੀ ਹੈ। ਰੱਬ ਦੇ ਬੰਦਿਆਂ ਦੀ ਸੇਵਾ ਕਰਨ ਵਾਲੀ। ਜਗਪਾਲ ਅਤੇ ਮੇਰਾ ਜਵਾਈ ਦੋਵੇਂ ਡਾਕਟਰ ਨੇ। ਆਪਣਾ ਕਲੀਨਿਕ ਚਲਾਉਂਦੇ ਨੇ। ਗ਼ਰੀਬ ਗ਼ੁਰਬੇ ਦਾ ਇਲਾਜ ਵੀ ਮੁਫ਼ਤ ਕਰ ਦਿੰਦੇ ਨੇ। ਕੱਪੜਾ ਲੀੜਾ ਵੀ ਲੈ ਦਿੰਦੇ ਨੇ। ਹਰ ਸਾਲ ਮੁਫ਼ਤ ਕੈਂਪ ਲਾਉਂਦੇ ਨੇ। ਗ਼ਰੀਬਾਂ ਨੂੰ ਦਵਾਈਆਂ ਵੰਡਦੇ ਨੇ। ਮੈਂ ਰਤਾ ਵੀ ਢਿੱਲਾ ਮੱਠਾ ਹੋ ਜਾਵਾਂ ਤਾਂ ਮੈਨੂੰ ਆਪਣੇ ਕੋਲ ਲੈ ਜਾਊ। ਮੈਂ ਕਿੰਨਾ ਵੀ ਕਹੀ ਜਾਵਾਂ, "ਖੰਘ ਜੁਕਾਮ ਤਾਂ ਹੋ ਹੀ ਜਾਂਦੇ ਭਾਈ।" ਉਹ ਮੰਨਦੀ ਹੀ ਨਹੀਂ। ਆਪਣੀ ਮਰਜ਼ੀ ਨਾਲ ਵਾਪਸ ਭੇਜੂ। ਮੈਂ ਉਹਦੀ ਗੱਲ ਮੋੜਦਾ ਵੀ ਨਹੀਂ। ਉਹਦੀ ਗੱਲ ਨਾ ਮੋੜਨ ਕਰਕੇ ਹੀ ਮੈਂ ਹਰਬੀਰ ਨੂੰ ਕਿਹਾ ਸੀ, "ਪੁੱਤ ਹਰਪਾਲ ਨੂੰ ਸੱਦ ਲਓ। ਮਾਂ ਦਾ ਮੂੰਹ ਦੇਖ ਜਾਊ । ਹਰਬੀਰ ਤਾਂ ਅਜੇ ਚੁੱਪ ਹੀ ਸੀ,ਰਘੁਬੀਰ ਚਾਰੇ ਪੈਰ ਚੁੱਕ ਕੇ ਪਿਆ। "ਤੁਹਾਨੂੰ ਬਹੁਤਾ ਹੇਜ ਐ ਉਹਦਾ। ਜਦੋਂ ਇਕ ਵਾਰ ਕਹਿ ਦਿੱਤੈ, ਸਾਡੇ ਵੱਲੋਂ ਮਰ ਗਈ ਉਹ, ਬੀਬੀ ਨੇ ਵੀ ਉਹਨੂੰ ਮਨੋਂ ਮਾਰ ਦਿੱਤਾ ਸੀ। ਜਦੋਂ ਜਿਉਂਦੀ ਦਾ ਮੂੰਹ ਨਹੀਂ ਦੇਖਿਆ, ਮਰੀ ਦਾ ਜ਼ਰੂਰ ਦਿਖਾਉਣੈਂ।" ਹਰਪਾਲ ਦਾ ਬਹੁਤਾ ਰੰਜ ਵੀ ਰਘੁਬੀਰ ਨੂੰ ਹੀ ਸੀ। ਜਵਾਨ ਖ਼ੂਨ ਸੀ ਉਦੋਂ। ਮਰਨ-ਮਾਰਨ 'ਤੇ ਹੋਇਆ ਫਿਰਦਾ ਸੀ।ਕੰਡਿਆਂ 'ਤੇ ਲਿਟਦਾ ਫਿਰਦਾ ਸੀ।ਜਗਪਾਲ ਨੇ ਵੀ ਸਮਝਾਇਆ ਸੀ, "ਕੁੜੀ ਪ੍ਰੋਫ਼ੈਸਰ ਹੈ।ਅੱਲ੍ਹੜ ਤਾਂ ਨਹੀਂ । ਨਿਆਣੀ ਨੀ। ਆਪਣਾ ਭਲਾ-ਬੁਰਾ ਪਛਾਣਦੀ ਹੈ। ਬਰਾਬਰ ਦੇ ਪ੍ਰੋਫ਼ੈਸਰ ਨਾਲ ਵਿਆਹ ਕਰਵਾ ਰਹੀ ਹੈ। ਜਾਤ-ਪਾਤ ਦਾ ਕੀ ਹੁੰਦੈ।" ਬਸੰਤੀ ਅਤੇ ਰਘੁਬੀਰ ਨੇ ਅੜੀ ਫੜੀ ਰੱਖੀ, ਹਰਪਾਲ ਨੇ ਵੀ। ਟੁੱਟ ਪੈ ਕੇ ਰਹੀ। ਜਗਪਾਲ ਨੇ ਜਾਂਦੀ ਵਾਰ ਉਹਨੂੰ ਸਮਝਾਉਂਦਿਆਂ ਕਿਹਾ ਸੀ, "ਇਕ ਵਾਰ ਫਿਰ ਸੋਚ ਲੈ। ਜੇ ਉਹਦੇ ਨਾਲ ਨਿਭਾ ਸਕਦੀ ਹੈਂ ਤਾਂ ਕਦਮ ਚੁੱਕੀਂ। ਜੇ ਤੁਰੀ ਹੈਂ, ਨਿਭਾਈਂ। ਘਰੋਂ ਤਾਂ ਟੁੱਟੀ ਹੈਂ, ਉਹਦੇ ਨਾਲੋਂ ਨਾ ਟੁੱਟ ਜਾਈਂ। ਔਖੀ ਰਹੀਂ, ਸੌਖੀ ਰਹੀਂ, ਉਹਦੀ ਬਣ ਕੇ ਰਹੀਂ।" ਜਗਪਾਲ ਤਾਂ ਉਹਨੂੰ ਮਿਲਦੀ ਰਹਿੰਦੀ ਹੈ। ਦੱਸਦੀ ਹੈ, ਦੋ ਮੁੰਡੇ ਨੇ ਉਹਦੇ।

"ਬਾਊ ਜੀ, ਤੁਸੀਂ ਬਾਹਰ ਬੈਠ ਜਾਓ। ਮੈਂ ਪੋਚਾ ਲਾ ਦੇਵਾਂ।" ਸਫ਼ਾਈ ਕਰਨ ਵਾਲੀ ਕੁੜੀ ਮੇਰੇ ਸਾਹਮਣੇ ਖੜ੍ਹੀ ਹੈ। " ਲੈ ਬੇਟੇ ਆਪਾਂ ਬਾਹਰ ਹੋ ਜਾਨੇ ਆਂ।" ਮੈਂ ਅਖ਼ਬਾਰ ਚੁੱਕ ਕੇ ਵਰਾਂਡੇ ਵਿਚ ਆ ਜਾਂਦਾ ਹਾਂ। ਅਖ਼ਬਾਰ ਨੂੰ ਕੁਰਸੀ 'ਤੇ ਰੱਖ ਲਾਅਨ ਵਿਚ ਆਉਂਦਾ ਹਾਂ। ਰੰਗ-ਬਿਰੰਗੇ ਫੁੱਲ ਖਿੜੇ ਹੋਏ ਨੇ। ਹਵਾ ਰੁਮਕ ਰਹੀ ਹੈ।ਟਾਹਣੀਆਂ ਝੂਮ ਰਹੀਆਂ ਨੇ। ਫੁੱਲ ਇਕ ਦੂਜੇ ਵਿਚ ਉਲਝ ਰਹੇ ਨੇ। ਖਿੜ-ਖਿੜਾ ਕੇ ਹੱਸ ਰਹੇ ਨੇ। ਇਕ ਕੋਨੇ ਵਿਚ, ਪੁੱਟ ਕੇ ਸੁੱਟੇ ਬੂਟਿਆਂ ਦੀ ਢੇਰੀ ਲੱਗੀ ਹੋਈ ਹੈ। ਮਾਲੀ ਨੇ ਪੁੱਟ ਕੇ ਸੁੱਟੇ ਹੋਣਗੇ। ਇਹਨਾਂ ਦੀ ਰੁੱਤ ਲੰਘ ਗਈ ਹੋਵੇਗੀ। ਇਕ ਕਿਆਰੀ ਵਿਚ ਨਵੀਂ ਪਨੀਰੀ ਲੱਗੀ ਹੋਈ ਹੈ। ਮੈਂ ਅੱਗੇ ਹੋ, ਤਾਜ਼ੇ ਖਿੜੇ ਹੋਏ ਫੁੱਲਾਂ ਨੂੰ ਨਿਹਾਰਦਾ ਹਾਂ। ਮਨ ਖਿੜ ਗਿਆ ਹੈ। ਹਵਾ ਵਿਚੋਂ ਸੁਗੰਧ ਆ ਰਹੀ ਹੈ। ਮੈਂ ਲੰਮੇ ਲੰਮੇ ਸਾਹ ਭਰਦਾ ਹਾਂ।



"ਐਂ ਖੁਸ਼ ਰਿਹਾ ਕਰ ਜੀਤੋ ਦੇ ਬਾਈ, ਚਿੰਤਾ ਨਾ ਕਰਿਆ ਕਰ।" ਮੇਰੇ ਕੰਨ ਫਿਰ ਵੱਜੇ ਨੇ।

ਚਿੰਤਾ ਮੈਨੂੰ ਕਾਹਦੀ ਐ ? ਖੁਸ਼ ਹੀ ਰਹੀਦੈ। ਬਸੰਤੀ ਵੀ ਹਮੇਸ਼ਾ ਇਹ ਹੀ ਕਹਿੰਦੀ ਹੁੰਦੀ ਸੀ, "ਮੈਨੂੰ ਕਾਹਦਾ ਫਿਕਰ ਐ। ਕਾਹਦੀ ਚਿੰਤਾ ਹੈ।" ਵੇਖਣ ਵਾਲੇ ਨੂੰ ਤਾਂ ਉਹ ਸਦਾ ਖੁਸ਼ ਦਿਸਦੀ ਸੀ। ਹੱਸਦੀ ਰਹਿੰਦੀ ਸੀ। ਨੂੰਹਾਂ ਪੁੱਤਰਾਂ 'ਤੇ ਰੋਹਬ ਰੱਖਦੀ ਸੀ। ਖਿੜੀ ਖਿੜੀ ਦਿਸਦੀ ਸੀ। ਅੰਦਰੋਂ-ਅੰਦਰੀ ਉਹ ਖ਼ੁਰ ਰਹੀ ਸੀ। ਹਉਕੇ ਭਰਦੀ ਰਹਿੰਦੀ ਸੀ। ਕਦੇ ਸਵਰਨ ਨੂੰ ਯਾਦ ਕਰਦੀ ਕਦੇ ਹਰਪਾਲ ਨੂੰ। ਮੂੰਹੋਂ ਉਭਾਸਰਦੀ ਨਹੀਂ ਸੀ। ਕਿਸੇ ਨਾਲ ਦੁੱਖ ਸਾਂਝਾ ਨਹੀਂ ਸੀ ਕਰਦੀ। ਉਹਦਾ ਹਉਕਾ ਹੀ ਉਹਦੇ ਢਿੱਡ ਦਾ ਰੋਗ ਬਣ ਗਿਆ ਸੀ। ਬਥੇਰਾ ਇਲਾਜ ਕਰਵਾਇਆ। ਜਗਪਾਲ ਨੇ ਆਪਣੇ ਕੋਲ ਵੀ ਰੱਖੀ। ਹਸਪਤਾਲ ਵਿਚ ਦਾਖਲ ਰਹੀ। ਅਖੀਰ ਦੋ ਮਹੀਨੇ, ਘਰ ਹੀ ਮੰਜੇ 'ਤੇ ਪੈ ਕੇ ਖ਼ੁਰਦੀ ਖ਼ੁਰਦੀ ਖ਼ੁਰ ਗਈ। ਸੇਵਾ ਦੀ ਤਾਂ ਕਸਰ ਨਹੀਂ ਰਹੀ। ਨੂੰਹਾਂ-ਪੋਤ ਨੂੰਹਾਂ ਅੱਗਾ-ਤੱਗਾ ਕਰਦੀਆਂ। ਦੇਖ-ਭਾਲ ਲਈ ਇਕ ਬੀਬੀ ਰੱਖ ਲਈ ਸੀ। ਉਹ ਹੀ ਨਮ੍ਹਾਉਂਦੀ-ਧਵਾਉਂਦੀ। ਕੱਪੜੇ-ਲੀੜੇ ਬਦਲਦੀ। ਟੱਟੀ-ਪਿਸ਼ਾਬ ਕਰਾਉਂਦੀ। ਉਹੜ-ਪੋਹੜ ਕਰਦੀ। ਸਾਰੀ ਦਿਹਾੜੀ ਆਲੇ-ਦੁਆਲੇ ਫਿਰਦੀ। ਦਵਾਈ ਤਾਂ ਸੰਤੋਸ਼ ਹੀ ਦਿੰਦੀ। ਪੂਰੇ ਵਕਤ ਸਿਰ। ਦਵਾਈ ਦਾ ਸਮਾਂ ਨਹੀਂ ਸੀ ਖੁੰਝਣ ਦਿੰਦੀ ਸੰਤੋਸ਼ ਰਾਣੀ। ਰਾਤ ਨੂੰ ਮੈਂ ਸਾਂਭ ਲੈਂਦਾ। ਪਾਣੀ-ਧਾਣੀ ਮੰਗਦੀ, ਦੇ ਦਿੰਦਾ। ਸਾਫ਼-ਸਫ਼ਾਈ ਕਰ ਦਿੰਦਾ। ਅਖੀਰ ਵਿਚ ਤਾਂ ਖਾਣਾ ਪੀਣਾ ਵੀ ਘਟ ਗਿਆ ਸੀ। ਬੋਲਦੀ ਵੀ ਨਹੀਂ ਸੀ ਸੰਵਾਰ ਕੇ। ਹਾਂ-ਹੂੰ ਕਰ ਛੱਡਦੀ ।

ਮੈਂ ਫਿਰ ਖਿੜੇ ਹੋਏ ਫੁੱਲਾਂ ਵੱਲ ਵੇਖਦਾ ਹਾਂ। ਲਾਅਨ ਵਿਚ ਘੁੰਮਦਾ ਹਾਂ। ਫਿਰ ਵਰਾਂਡੇ ਵਿਚ ਆ ਕੇ ਕੁਰਸੀ 'ਤੇ ਬੈਠ ਜਾਂਦਾ ਹਾਂ।

"ਬਾਈ ਜੀ, ਅੱਜ ਤੁਸੀਂ ਅਖ਼ਬਾਰ ਪੜ੍ਹਿਆ ਹੀ ਨਹੀਂ," ਸੰਤੋਸ਼ ਪੁੱਛਦੀ ਹੈ।

ਮੈਂ ਉਸ ਦੀ ਗੱਲ ਦਾ ਕੋਈ ਜਵਾਬ ਨਹੀਂ ਦਿੰਦਾ ਸਗੋਂ ਆਖਦਾ ਹਾਂ। "ਸੰਤੋਸ਼ ਰਾਣੀ, ਅੱਜ ਪੁਰੋਹਿਤਾਂ ਦੇ ਸੀਧਾ ਹੀ ਦੇ ਆਉਣਾ ਸੀ ਭਾਈ।"

"ਅੱਜ ਕੀ ਹੈ ਬਾਈ ਜੀ ?"

ਮੇਰੀ ਨਜ਼ਰ ਪੁੱਟ ਕੇ ਸੁੱਟੇ ਬੂਟਿਆਂ ਵੱਲ ਚਲੀ ਗਈ ਹੈ।

"ਪਿਛਲੇ ਐਤਵਾਰ ਜਿੱਦਣ ਸਾਡੇ ਵਿਆਹ ਦੀ ਸਾਲਗਿਰਹ ਸੀ, ਪੁਰੋਹਿਤਾਂ ਦੇ ਘਰ ਸੀਧਾ-ਪੱਤਾ ਭੇਜ ਦਿੱਤਾ ਸੀ।" ਉਹ ਚੁੱਪ ਕਰ ਗਈ। ਫਿਰ ਮੇਰੇ ਵੱਲ ਵੇਖਦੀ ਹੋਈ ਬੋਲੀ, "ਬਾਈ ਜੀ ਅੱਜ ਕੋਈ ਦਿਨ-ਤਿਉਹਾਰ ਐ।"

"ਮੈਂ ਤਾਂ ਐਵੇਂ ਹੀ ਕਿਹਾ ਸੀ ਭਾਈ। ਰਾਤੀਂ ਥੋਡੀ ਬੀਬੀ ਦਿਸੀ ਗਈ ਸਾਰੀ ਰਾਤ।"

"ਸਵਰਗ 'ਚ ਵਾਸਾ ਹੋਵੇ ਉਨ੍ਹਾਂ ਦਾ। ਸਾਨੂੰ ਤਾਂ ਕਦੇ ਦਿਸੇ ਨਹੀਂ। ਕਦੇ ਵੀ ਨਹੀਂ। ਬਾਈ ਜੀ, ਮੁੱਕ ਗਿਆਂ ਨੂੰ ਬਹੁਤਾ ਯਾਦ ਵੀ ਨਹੀਂ ਕਰੀਦਾ।"

ਮੈਂ ਉਸਦੇ ਮੂੰਹ ਵੱਲ ਦੇਖਦਾ ਰਹਿ ਜਾਂਦਾ ਹਾਂ। ਕਹਿਣਾ ਚਾਹੁੰਦਾ ਹਾਂ, ਉਹ ਮਰ ਤਾਂ ਗਈ, ਅਜੇ ਮੁੱਕੀ ਨਹੀਂ।❑❑

[ਪਿੰਡ ਤੇ ਡਾ. ਰਾਮਪੁਰ-141 418, ਜ਼ਿਲ੍ਹਾ ਲੁਧਿਆਣਾ]

# ਕੈਪਸੂਲ-ਵਰਤੀ ਸਭਯਤਾ*

## ਸੁਰਜੀਤ ਹਾਂਸ

ਮੈਂ 'ਸਿਰਜਣਾ' ਦੇ ਪਰਵਾਸੀ ਪਾਠਕਾਂ ਲਈ ਵਿਸ਼ੇਸ਼ ਤੌਰ 'ਤੇ ਕਿਤਾਬ ਬਾਰੇ ਲਿਖ ਰਿਹਾ ਹਾਂ। ਇਹਦੇ ਕਈ ਕਾਰਨ ਹਨ।

ਪਹਿਲਾ ਕਾਰਨ ਤਾਂ ਇਹ ਕਿ ਇਹਦਾ ਸਮਰਪਣ ਪਰਵਾਸੀ ਸਮੀਰਾ ਆਦਮੂ ਲਈ ਹੈ। ਸਮੀਰਾ ਨਾਏਜੀਰਿਆ ਤੋਂ ਬੈਲਜੀਅਮ ਵਿਚ ਰਾਜਨੀਤਕ ਆਸ਼੍ਰਮ (political asylum) ਲਈ ਆਈ ਸੀ ਜਿਸਦੀ ਮਨਜ਼ੂਰੀ ਨਾ ਮਿਲੀ। ਪੁਲਸ ਨੇ ਛੇ ਵਾਰ ਉਹਨੂੰ ਜ਼ਬਰਦਸਤੀ ਨਾਏਜੀਰਿਆ ਨੂੰ ਜਾਂਦੇ ਹਵਾਈ ਜਹਾਜ਼ 'ਚ ਚੜ੍ਹਾਉਣ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋ ਸਕੀ। ਚੌਥੀ ਕੋਸ਼ਿਸ਼ ਦੌਰਾਨ ਸਮੀਰਾ ਕੰਬਲਾਂ 'ਚ ਲਪੇਟੀ, ਮੂੰਹ ਸਰ੍ਹਾਣੇ 'ਚ ਘੁੱਟ ਕੇ ਚੜ੍ਹਾਈ ਜਾ ਰਹੀ ਸੀ ਕਿ ਸਮੀਰਾ ਦੇ ਤਗਦੌਂ ਕਾਰਨ ਰੌਲਾ ਪੈ ਗਿਆ। ਸਵਾਰੀਆਂ ਨੇ ਵਿਰੋਧ ਕ਼ੀਤਾ, ਇਕ ਨੇ ਪੁਲਸ ਨਾਲ ਹੱਥੋਪਾਈ ਵੀ ਕੀਤੀ। ਗੜਬੜ ਕਾਰਨ ਪਾਈਲਟ ਨੇ ਜਹਾਜ਼ ਹੱਕਣ ਤੋਂ ਇਨਕਾਰ ਕਰ ਦਿੱਤਾ।

ਛੇਵੀਂ ਕੋਸ਼ਿਸ਼ ਸੀ ਕਿ ਗਿਆਰਾਂ ਸਿਪਾਹੀ ਸਮੀਰਾ ਨੂੰ ਜਹਾਜ਼ ਚੜ੍ਹਾ ਰਹੇ ਸੀ। ਸਰ੍ਹਾਣੇ 'ਚ ਮੂੰਹ ਤਾਂ ਇਸ ਲਈ ਲਪੇਟਿਆ ਸੀ ਕਿ ਆਸ਼੍ਰਮਾਰਥੀ (ਨਾਜਾਇਜ਼ ਪਰਵਾਸੀ) ਰੌਲਾ ਨਾ ਪਾ ਸਕੇ ਪਰ ਉਹ ਵਿਚਾਰੀ ਸਾਹ ਘੁੱਟ ਹੋਣ ਕਰਕੇ ਮਰ ਗਈ।

ਦੂਸਰੇ ਦਿਨ ਫ਼ਲਾਸਫ਼ਰ ਲਿਖਾਰੀ ਨੇ ਰੁਕਾਵਟੀ ਕੇਂਦਰ (detention centre) ਬਾਹਰ ਸਮੀਰਾ ਦੀ ਹੱਤਿਆ ਖ਼ਿਲਾਫ਼ ਪ੍ਰਦਰਸ਼ਨ ਕੀਤਾ, ਜਿਸ ਵਿਚ ਕਈ ਹੋਰ ਪਰਵਾਸੀ-ਹਿਤੈਸ਼ੀ ਵੀ ਸ਼ਾਮਲ ਸਨ, ਅਤੇ ਕੇਂਦਰ ਦੀ ਹੱਦ 'ਤੇ ਕੰਡਿਆਂ ਵਾਲੀ ਤਾਰ ਉੱਤੇ ਫੁੱਲ ਲਟਕਾਏ (ਚੜ੍ਹਾਏ)।

ਦੂਸਰਾ ਕਾਰਨ ਕਿਤਾਬ ਦਾ ਮੁੱਖ ਚਿੱਤਰ ਹੈ। ਮਰਾਕੋ ਵਿਚ ਭੂਮੱਧ ਸਾਗਰ ਦੇ ਤਟ 'ਤੇ ਸਪੇਨ ਦੇ ਦੋ ਠਕਾਣੇ ਹਨ ਜਿਹਨਾਂ ਨੂੰ ਸਪੇਨ ਦਾ ਅੰਗ ਮੰਨਿਆ ਜਾਂਦਾ ਹੈ। ਇਹ ਹਨ ਸੀਊਟਾ ਅਤੇ ਮਲੀਲਾ (Ceuta, Mellila) ਪਹਿਲਾਂ ਜੋ ਕੋਈ ਇਹਨਾਂ 'ਚ ਵੜ ਗਿਆ ਉਹ ਸਪੇਨ 'ਚ ਦਾਖਲ ਹੋ ਸਕਦਾ ਸੀ। ਇਹ ਨਾਜਾਇਜ਼ ਪਰਵਾਸ ਦੇ ਦੋ ਦਰਵਾਜ਼ੇ ਸਨ ਜਿਹਨਾਂ ਨੂੰ ਬੰਦ ਕਰ ਦਿੱਤਾ ਗਿਆ ਹੈ। ਮਲੀਲਾ ਦੀ ਅਫ਼ਰੀਕੀ ਮਹਾਦੀਪ ਦੀ ਹੱਦ ਨਾਲ 12 ਮੀਲ ਲੰਬੀ ਕੰਡਿਆਂ ਵਾਲੀ ਤਾਰ ਹੈ ਜਿਸ ਨੂੰ ਬੰਦਾ ਟੱਪ ਨਹੀਂ ਸਕਦਾ, 70 ਕੈਮਰੇ ਗ਼ਲਤ ਆਗਮਨ ਖ਼ਿਲਾਫ਼ ਚੌਕਸੀ ਕਰ ਰਹੇ, ਰੌਸ਼ਨੀ ਦੇ ਮੀਨਾਰ ਹਨ ਅਤੇ ਸੁਰੱਖਿਆ ਦੀਆਂ ਚੌਕੀਆਂ ਹਨ। ਇਹੀ ਹਾਲ ਸੀਊਟਾ ਦਾ ਹੈ, ਰਤਾ ਤਾਰ ਦੀ ਲੰਬਾਈ ਦਾ ਫ਼ਰਕ ਹੈ। ਅਫ਼ਰੀਕਾ ਤੋਂ ਚੋਰੀ ਛੱਪੇ ਯੌਰਪ ਨੂੰ ਆਉਂਦੇ ਲਗਪਗ ਇਕ ਹਜ਼ਾਰ ਬੰਦੇ ਹਰ ਸਾਲ ਸਮੁੰਦਰ 'ਚ ਡੁੱਬ ਜਾਂਦੇ ਹਨ।

ਲੀਵਨ ਡੀ ਕਾਟਰ ਸਥਾਨਕ ਰੋਜ਼ਾਨਾ ਅਖ਼ਬਾਰ ਵਿਚ ਪਰਵਾਸੀਆਂ ਅਤੇ ਅਮਰੀਕੀ ਸਾਮਰਾਜ ਬਾਰੇ ਸ-ਬੁੱਧ ਲੇਖ ਵੀ ਲਿਖਦਾ ਹੈ। ਨਾਲੇ ਉਹਨੂੰ ਡਰੀਡਾ (Derrida) ਅਨੁਸਾਰ ਅਮਰੀਕਾ ਨੂੰ rogue state ਕਹਿਣ ਦੀ ਕੋਈ ਹਿਚਕਚਾਹਟ ਨਹੀਂ।

ਤੀਸਰੇ ਪਰਵਾਸੀ ਪਾਠਕਾਂ ਨੂੰ ਜਿੱਥੇ ਪਰਵਾਸੀ ਨਸਲਪ੍ਰਸਤੀ ਦਾ ਅਨੁਭਵ ਹੈ ਉਥੇ ਪੰਜਾਬ 'ਚ ਬੈਠੇ ਪਾਠਕਾਂ ਨੂੰ ਇਹਦੀ ਕੇਵਲ ਇਤਲਾਹ ਹੀ ਹੋ ਸਕਦੀ ਹੈ। ਅਨੁਭਵ ਅਤੇ ਇਤਲਾਹ ਦੀ ਭਾਵਕ ਪ੍ਰਬਲਤਾ 'ਚ ਫ਼ਰਕ ਹੁੰਦਾ ਹੈ। ਦੂਰ ਜਾਣ ਦੀ ਲੋੜ ਨਹੀਂ ਮੈਂ ਆਪਣੀ ਗੱਲ

* The Capsular Civilization : On the City in the Age of Fear, Lieven De Cauter, Nai Publishers, Rotterdam, 2004



ਹੀ ਕਰਦਾ ਹਾਂ। 'ਗਦਰ ਗੂੰਜਾਂ' ਦੇ ਪਾਠ ਦਾ ਜੋ ਅਸਰ ਸਾਊਥਾਲ ਵਿਚ ਸੀ ਉਹ ਅੰਮ੍ਰਿਤਸਰ ਆ ਕੇ ਅੱਧਾ ਵੀ ਨਾ ਰਿਹਾ। ਏਸ ਕਿਤਾਬ ਦੀ ਸਮਝ ਇੰਗਲੈਂਡ, ਕਨੇਡਾ ਵਿਚ ਜਿੰਨੀ ਗਹਿਗੱਡਵੀਂ ਆਉਂਦੀ ਹੈ ਉੱਨੀ ਪੰਜਾਬ 'ਚ ਨਹੀਂ ਆਉਂਦੀ। ਇਹ ਪਰਵਾਸੀਆਂ ਦੇ ਪੜ੍ਹਨ ਦੀ ਪਹਿਲਾਂ ਤੇ ਸਾਡੇ ਵਾਚਣ ਦੀ ਮਗਰੋਂ ਹੈ। ਨਾਲੇ ਪਰਵਾਸੀ ਤਾਂ ਇਹਨੂੰ ਸੌਖਿਆਂ ਹੀ ਪ੍ਰਾਪਤ ਕਰ ਸਕਦੇ ਹਨ ਪਰ ਸਾਨੂੰ ਤਰੱਦਦ ਕਰਨਾ ਪੈਂਦਾ ਹੈ।

ਲੀਵਨ ਡੀ ਕਾਟਰ ਯੂਨੀਵਰਸਿਟੀ ਦੇ ਮਿਹਮਾਰੀ ਅਤੇ ਸ਼ਹਿਰੀ ਡੀਜ਼ਾਇਨ (design) ਦੇ ਵਿਭਾਗ ਵਿਚ ਕਲਚਰ ਦਾ ਪ੍ਰੋਫੈਸਰ ਹੈ। ਕਿਤਾਬ ਦਾ ਵਿਸ਼ਾ ਹੈ ਕਿ ਬਦਲ ਰਹੀ ਸਰਮਾਏਦਾਰੀ ਅਰਥਾਤ ਸਾਮਰਾਜ ਨੇ ਸ਼ਹਿਰ ਵਿਚ ਕੀ ਕੀ ਪਰਿਵਰਤਨ ਲਿਆਂਦੇ ਹਨ।

ਪਹਿਲੀ ਗੱਲ ਤਾਂ ਇਹ ਕਿ ਯੂਨਾਨੀ ਲਫ਼ਜ਼ ਪੋਲਿਸ (Polis) ਅਤੇ ਫਰਾਂਸੀਸੀ Cite ਵਿਚ ਉਸਾਰੇ ਨਿਰਮਾਣ ਨਾਲ ਨਾਲ ਗਣ ਦੇ ਅਰਥ ਵੀ ਆਉਂਦੇ ਹਨ - ਇਹ ਗੱਲ ਅੰਗਰੇਜ਼ੀ city, ਬਰਾਬਰ ਦੇ ਡੱਚ ਸ਼ਬਦ ਅਤੇ ਨਗਰ ਵਿਚ ਨਹੀਂ। ਉਰਦੂ ਦੇ ਅਰਬੀ ਲਫ਼ਜ਼ 'ਤਹਿਜ਼ੀਬ-ਉ-ਤਮੱਦਨ' - ਤਮੱਦਨ = ਸ਼ਹਿਰ 'ਚ ਰਹਿਣ ਵਿਚ ਪੋਲਿਸ ਵਾਲੀ ਧੁਨੀ ਹੈ। ਇਸ ਲਈ ਲਿਖਾਰੀ ਬਦਲਦੇ ਨਗਰ ਤੋਂ ਤਬਦੀਲ ਹੁੰਦੀ ਸਭਯਤਾ ਦਾ ਵਰਣਨ ਕਰਦਾ ਹੈ।

19ਵੀਂ ਸਦੀ ਦੇ ਉਦਯੋਗੀ ਸਮੇਂ ਮਾਤਨਗਰ metropolis ਸ਼ਕਤੀ, ਵਪਾਰ, ਪੈਦਾਵਾਰ ਅਤੇ ਵੰਡ ਦਾ ਕੇਂਦਰ ਸੀ। ਸਦੀ ਦੇ ਆਰੰਭ ਵਿਚ ਲੰਡਨ ਅਤੇ ਪੈਰਿਸ ਛੋਟੇ ਜਿਹੇ ਸ਼ਹਿਰ ਸਨ; ਨਿਊਯਾਰਕ ਦੀ ਨਗਰ ਵਜੋਂ ਹੋਂਦ ਨਹੀਂ ਹੋਈ ਸੀ, ਲਾਸ ਐਂਜਲਜ਼ ਅਜੇ ਨਕਸ਼ੇ 'ਤੇ ਨਹੀਂ ਆਇਆ ਸੀ।

ਅਮਰੀਕਾ ਵਿਚ 1930 ਤੋਂ ਉਪਨਗਰਨ suburbanization ਅਤੇ ਖਪਤ-ਵਰਤਾਜਨ ਦਾ ਆਰੰਭ ਹੁੰਦਾ ਹੈ। ਹਰ ਵਿਅਕਤੀ ਦੀ ਆਪਣੀ ਕਾਰ ਅਤੇ ਘਰ ਨੂੰ 'ਆਰਾਮ ਦੀ ਮਸ਼ੀਨ' ਸਮਝਿਆ ਜਾਣ ਲੱਗਿਆ। ਹੁਣ ਲਾਸ ਐਂਜਲਜ਼ ਅਨੰਤ ਉਪਨਗਰ ਹੈ।

ਉਪਨਗਰ ਨਾਲ ਅਪਨਗਰਨ (deurbanization) ਹੁੰਦਾ ਹੈ ਅਰਥਾਤ ਨਗਰ ਦੇ ਇਤਿਹਾਸਕ ਕੇਂਦਰ ਦੀ ਪੁੱਛ ਪ੍ਰਤੀਤ ਜਾਂਦੀ ਰਹਿੰਦੀ ਹੈ। ਹੁਣ ਇਹ ਅਸ਼ਵੇਤ ਪਰਵਾਸੀਆਂ, ਸਥਾਨਕ ਗ਼ੁਰਬਾ (ਚੌਥੀ ਦੁਨੀਆਂ ਦੇ ਸ਼ਹਿਰੀ) ਜਾਂ bohemians ਲਈ ਰਹਿ ਗਏ ਹਨ। ਅੱਜ ਤੋਂ ਚਾਲੀ ਕੁ ਸਾਲ ਪਹਿਲਾਂ ਅਮਰੀਕਾ ਵਿਚ ਕਾਲੇ ਭਾਈ ਕਹਿੰਦੇ ਹੁੰਦੇ ਸੀ ਕਿ ਜੇ ਰੂਸ-ਅਮਰੀਕਾ ਦੀ ਜੰਗ ਹੋਵੇ ਤਾਂ ਅਸੀਂ ਸਭ ਤੋਂ ਪਹਿਲਾਂ ਮਰਨਾ।

ਉਪਨਗਰਨ ਨੇ ਜੁਗਰਾਫ਼ੀਆ ਬਦਲ ਦਿੱਤਾ ਹੈ। ਸ਼ਹਿਰਾਂ ਵਿਚ ghetto ਹਨ ਜਿੱਥੇ ਜਾਨ ਹੀਲਕੇ ਜਾਣਾ ਪੈਂਦਾ। ਘੇਟੋ ਦੇ ਐਨ ਵਿਰੋਧ 'ਚ ਇਤਿਹਾਸਕ ਕੇਂਦਰ ਦੀ ਸੈਲਾਨੀਆਂ ਲਈ ਪੁਨਰ-ਉਸਾਰੀ ਹੁੰਦੀ ਹੈ। ਮਿਸਾਲ ਵਜੋਂ ਲੰਡਨ ਦੇ ਪਿਕਾਡੈੱਲੀ ਸਰਕਸ, ਟਰੈਫ਼ਾਲਗਰ ਸਕੋਅਰ, ਅਤੇ ਲੈਸਟਰ ਸਕੋਅਰ ਦੀ ਤਿਕੋਨ ਸੈਲਾਨੀਆਂ ਲਈ ਹੈ ਜਿੱਥੇ ਉਪਨਾਗਰਕ ਬਟੂਆ ਹੀਲਕੇ ਪੈਰ ਪਾਉਂਦੇ ਹਨ। ਲੰਡਨ ਵਿਚ ਹਰ ਸਾਲ ਇਕ ਕਰੋੜ ਦਸ ਲੱਖ ਸੈਲਾਨੀ ਆਉਂਦੇ ਹਨ ਜਿਹਨਾਂ ਦੀ ਗਿਣਤੀ ਲੰਡਨ ਦੀ ਆਬਾਦੀ ਨਾਲੋਂ ਜ਼ਿਆਦਾ ਹੈ। ਇਕ ਤਰੀਕੇ ਨਾਲ ਇਹ ਸੈਲਾਨੀਆਂ ਲਈ ਬਹੁਤਾ ਅਤੇ ਸਥਾਨਕਾਂ ਲਈ ਥੋੜ੍ਹਾ ਹੈ।

ਅੱਜ ਦੀ ਦੁਨੀਆਂ ਵਿਚ ਇਤਿਹਾਸਕ ਸ਼ਹਿਰਾਂ ਦੀ ਨਾਮਣਾ ਸੈਲਾਨੀਆਂ ਦੀ ਗਿਣਤੀ 'ਤੇ ਨਿਰਭਰ ਹੈ। ਇਸੇ ਕਰਕੇ ਉਲੰਪਿਕ ਖੇਲਾਂ ਕਰਵਾਉਣ ਲਈ ਤਰਲੋ ਮੱਛੀ ਹੋਣਾ ਪੈਂਦਾ ਹੈ। ਪਿੱਛੇ ਜਿਹੇ ਨਵੀਂ ਦਿੱਲੀ ਨੇ ਵੀ ਆਪਣੇ ਗਲ਼ 'ਚ ਕਾਮਨਵੈਲਥ ਖੇਲਾਂ ਦਾ ਡਹਾ ਪਾਇਆ ਸੀ।

ਪੱਛਮੀ ਯੌਰਪ, ਇਤਿਹਾਸਕ ਗੱਭਿਆਂ ਨੂੰ ਛੱਡ ਕੇ ਉਪਨਗਰ ਹੋ ਗਿਆ ਹੈ ਜਿੱਥੇ ਮੋਟਰ-ਮਾਰਗ, ਵੱਡੀਆਂ ਦੁਕਾਨਾਂ ਅਤੇ ਲੰਬੇ-ਚੌੜੇ ਇਸ਼ਤਿਹਾਰਾਂ ਦੀ ਕੱਚੀ ਮਿਹਮਾਰੀ ਨਜ਼ਰ ਆਈ ਜਾਂਦੀ ਹੈ ਜਿਵੇਂ ਕਿਤੇ ਇਲਾਕੇ ਨੂੰ ਨਜ਼ਾਰੇ ਰਾਹੀਂ ਤਕੜਾ ਕੀਤਾ ਜਾ ਰਿਹਾ ਹੁੰਦਾ ਹੈ।

ਕਦੇ ਨਗਰ ਦਾ ਸਥਾਨਕ ਮਾਣ (local pride) ਹੁੰਦਾ ਸੀ ਜਿਵੇਂ ਰੋਪੜ ਦੇ ਜੰਦਰੇ, ਦੀਪਾਲਪੁਰ ਦੀ ਚੌਗਲੀ, ਲਾਹੌਰ ਦੀ ਅਨਾਰਕਲੀ, ਜਿਸਨੂੰ ਬਹੁ-ਰਾਸ਼ਟਰੀ ਸਰਮਾਏਦਾਰੀ ਢਾਹੀ ਜਾਂਦੀ ਹੈ। ਹੁਣ ਸ਼ਹਿਰ ਹਵਾਈ ਅੱਡਿਆਂ ਵਰਗੇ ਹੁੰਦੇ ਜਾ ਰਹੇ ਹਨ ਜਿਹਨਾਂ ਦੀ ਕੋਈ ਵੰਨਗੀ ਨਜ਼ਰ ਨਹੀਂ ਆਉਂਦੀ। ਹੁਣ ਸ਼ਹਿਰ ਦਾ ਕੋਈ 'ਸਥਾਨ' ਨਹੀਂ ਰਿਹਾ, ਇਹ ਕੇਵਲ ਘਟਨਾਵਾਂ ਦੀ ਲੜੀ ਬਣ ਗਿਆ ਹੈ। ਬੰਦੇ ਕੰਮ, ਘਰ, ਬਾਜ਼ਾਰ 'ਚ ਗਰਦਿਸ਼ ਕਰਦੇ ਰਹਿੰਦੇ ਹਨ। ਨਗਰ ਦਾ ਪਤਨ 1960-70ਵਿਆਂ ਤੋਂ ਮੰਨਿਆ ਜਾਂਦਾ ਹੈ। ਹਰ ਥਾਉਂ ਨਗਰ ਹੈ, ਅਤੇ ਨਗਰ ਕਿਤੇ ਵੀ ਨਹੀਂ। ਫੈਕਟਰੀਆਂ ਤੇ ਸੁਪਰ-ਮਾਰਕੀਟ ਵਿਚਕਾਰ ਅਭਿੰਨ ਦੇਸ (space) ਹੈ।

ਸਰਮਾਏਦਾਰੀ ਕੋਈ ਪੰਜ ਸਦੀਆਂ ਤੋਂ ਭਾਈਚਾਰੇ ਨੂੰ ਢਾਹ ਲਾਈ ਜਾ ਰਹੀ ਹੈ। ਸਮਾਜਕ ਪਰਿਵਰਤਨ ਦੀ ਮਿਣਤੀ ਕਾਰਨ ਦਾ ਤਰੀਕਾ ਹੈ ਕਿ ਕਿੰਨੇ ਵਿਅਕਤੀ ਉਸੇ ਥਾਉਂ ਮਰੇ ਜਿੱਥੇ ਪੈਦਾ ਹੋਏ ਸੀ। ਅਜਿਹੇ ਬੰਦਿਆਂ ਦੀ ਗਿਣਤੀ ਆਰਥਿਕ ਤਬਦੀਲੀਆਂ ਕਾਰਨ ਲਗਾਤਾਰ ਘਟਦੀ ਜਾ ਰਹੀ ਹੈ। ਸਦਮਾਨੀ (Sedantary ਸਦ = ਬੈਠਣਾ) ਸਮਾਜ ਨੂੰ ਥਾਉਂ ਦਾ ਅਨੁਭਵ ਹੁੰਦਾ ਹੈ। ਗਤਿਮਾਨ (mobile) ਸਮੂਹ ਦੀ ਨਿਰ-ਸਥਾਨਕਤਾ (placelessness) ਹੁੰਦੀ ਹੈ। ਇਹੀ ਕਾਰਨ ਹੈ ਕਿ ਨਗਰ ਅਣ-ਜੁਗਰਾਫੀਆਈ (a-geographical) ਹੋ ਰਹੇ ਹਨ। ਜਿਹਨਾਂ ਵਿਚ ਘਰ ਵੀ ਸ਼ਿੰਗਾਰੀ ਪਾਰਕਿੰਗ ਦੀ ਜਗ੍ਹਾ ਵਾਂਗੂੰ ਹੁੰਦਾ ਹੈ-dressed-up parking place। ਕੈਰਾਵਾਨ (caravan) 'ਚ ਰਹਿਣ ਵਾਲੇ ਲਈ ਇਹ ਗੱਲ ਲਫ਼ਜ਼ੀ ਤੌਰ 'ਤੇ ਸਹੀ ਹੈ। ਵਲਾਇਤੀ ਪਹੀਏਦਾਰ ਘਰ ਨੂੰ 'ਕਾਰਵਾਂ' ਕਹਿਣਾ ਮੁਸ਼ਕਿਲ ਖੜ੍ਹੀ ਕਰਦਾ ਹੈ।

ਨਗਰ ਦੀ ਵੰਡ ਪੈ ਗਈ ਹੈ। ਦਿਨ ਦੀ ਆਬਾਦੀ ਵਾਲਾ ਸ਼ਹਿਰ ਕੋਈ ਹੈ ਅਤੇ ਰਾਤ ਦੀ ਵਸੋਂ ਵਾਲਾ ਹਿੱਸਾ ਹੋਰ ਹੁੰਦਾ ਹੈ।

ਨਵੇਂ ਵਿਸ਼ਵ ਪ੍ਰਬੰਧ ਅਧੀਨ "ਉੱਤਰ" ਵਿਕਸਤ ਦੇਸ਼ਾਂ ਦਾ ਹੈ ਅਤੇ "ਦੱਖਣ" ਪਛੜੇ ਮੁਲਕਾਂ ਨੂੰ ਕਹਿੰਦੇ ਹਨ। ਜਿਵੇਂ ਮਹਾਨਗਰ ਦਾ ਸੈਲਾਨੀ ਹਿੱਸਾ ਘੈਟੋ ਦਾ ਪ੍ਰਤੀਪੱਖ ਹੈ, ਇੰਝੇ "ਉੱਤਰ" ਅਤੇ "ਦੱਖਣ" ਵਿਚਕਾਰ ਲੋਹੇ ਦੀ ਦੀਵਾਰ (**Iron Curtain**) ਹੈ।

ਸਦਮਾਨੀ ਸਮਾਜ ਦੇ ਬੰਦਿਆਂ ਦੇ ਅੰਤਹਕਰਨ ਵਿਚ ਨਿਯਮਾਵਲੀ ਹੁੰਦੀ ਹੈ: ਗਤਿਮਾਨੀ ਸਮੂਹ ਨੂੰ ਬਾਹਰੀ ਜੰਤਰਾਂ ਨਾਲ ਕੰਟਰੋਲ ਕਰਨਾ ਪੈਂਦਾ ਹੈ। ਇਸੇ ਕਰਕੇ ਸ਼ਨਾਖਤੀ ਕਾਰਡ, ਕੈਮਰਿਆਂ ਦੀ ਰਾਖੀ, ਵੀਜ਼ਾ, ਤਕਨੀਕੀ ਰੱਖਿਆ ਪ੍ਰਬੰਧ ਰੋਜ਼ ਰੋਜ਼ ਵਧਦੇ ਜਾ ਰਹੇ ਹਨ। ਪਰਵਾਸੀਆਂ ਨੂੰ ਤਾਂ ਇਹਦਾ ਅਨੁਭਵ ਹੈ ਅਤੇ ਕਈਆਂ ਨੂੰ ਡੀਟੈਨਸ਼ਨ ਸੈਂਟਰ ਦੀ ਵਾਕਫ਼ੀ ਹੁੰਦੀ ਹੈ।

ਗਲੋਬਕਾਰੀ ਨੇ ਰਾਸ਼ਟਰੀ ਰਿਆਸਤ (national state) ਨੂੰ ਕਮਜ਼ੋਰ ਕੀਤਾ। ਹੁਣ ਰਿਆਸਤ ਸ਼ਹਿਰੀ ਦੀ ਸਿੱਖਿਆ, ਉਹਦੇ ਸੁਆਸਥ ਅਤੇ ਸੁਰੱਖਿਆ ਦੀ ਜ਼ਿੰਮੀਵਾਰੀ ਲੈਣ ਨੂੰ ਤਿਆਰ ਨਹੀਂ। ਅੱਗੇ ਵਿੱਦਿਆ ਪ੍ਰਬੰਧ ਪ੍ਰਕਾਸ਼ਮਾਨੀ ਮੁੱਲਾਂ (enlightened values) ਦੀ ਸਿਲਖਾਈ ਦੇ ਕੇਂਦਰ ਸੀ, ਜਿਸ ਰਾਹੀਂ ਆਜ਼ਾਦੀ, ਬਰਾਬਰੀ, ਭ੍ਰਾਤਰੀ-ਭਾਵ (liberty, equality, fraternity) ਸਤਿ ਦਾ ਪਾਲਣ ਅਤੇ ਪੁਰਸ਼ਾਰਥ ਦਾ ਆਦਰਸ਼ਵਾਦ ਸਿਖਾਇਆ ਜਾਂਦਾ ਸੀ। ਹੁਣ ਵਿੱਦਿਆ ਵਪਾਰ ਦਾ ਅੰਗ ਹੈ। ਮਹਿੰਗੇ ਸਕੂਲਾਂ ਵਾਂਗੂੰ ਅਮਰੀਕਾ ਵਿਚ ਮਹਿੰਗੀਆਂ ਯੂਨੀਵਰਸਿਟੀਆਂ ਅਤੇ ਮਹਿੰਗੇ ਵਿਭਾਗ ਹਨ। ਅਰਥ ਵਿਗਿਆਨੀ ਪ੍ਰੋਫੈਸਰਾਂ ਦੀ ਤਨਖਾਹ ਉਹਨਾਂ ਦੀ 'ਮੰਡੀ ਦੀ



ਵੱਟਤ' (market value) ਅਨੁਸਾਰ ਹੈ। ਭਾਰਤ ਵੀ ਵਿੱਦਿਆ ਦੇ ਵਪਾਰੀਕਰਨ ਨੂੰ ਜ਼ੋਰ ਤਾਣ ਲਾ ਰਿਹਾ ਹੈ। ਕਦੇ ਵਿੱਦਿਆ ਅਤੇ ਚਕਿਤਸਾ noble profession ਹੁੰਦੇ ਸੀ।

ਗਲੋਬਕਾਰੀ ਸਦਕੇ ਦੁਨੀਆਂ 'ਚ ਇਕੋ ਇਕ ਪ੍ਰਮੁੱਲ ਪੈਸਾ ਹੈ। Enron ਅਤੇ Madoff ਇਹਦੀ ਅਮਰੀਕੀ ਮਿਸਾਲ ਹਨ। ਬਰਤਾਨੀਆਂ ਵਿਚ ਬਹੁਤ ਸਾਰੇ ਪਾਰਲੀਮੈਂਟ ਦੇ ਮੈਂਬਰਾਂ ਨੇ ਪ੍ਰਤਿਨਿਧੀ ਸੰਸਥਾ representative institution ਨੂੰ ਚੋਣ ਲਈ ਗਊ ਸਮਝਿਆ ਹੋਇਆ ਸੀ। ਅੱਗੇ ਰਾਜਨੀਤੀ ਵਿਚ ਦੋ ਕਿਸਮ ਦੇ ਲੀਡਰ ਹੁੰਦੇ ਸਨ (politician, statesman) ਸਿਆਸਤਦਾਨ ਅਤੇ ਮਦੱਬਰ। ਰਾਜਸੀ ਖੁਦਗ਼ਰਜ਼ੀ ਆਈ ਚਲਾਈ ਵਾਲੇ ਸਿਆਸਤਦਾਨ ਅਤੇ ਮਦੱਬਰ ਉਹ ਜਿਹੜੇ ਆਪਣੇ ਜਨ ਦੇ ਹਿੱਤ ਲਈ ਤਦਬੀਰ ਸੋਚਦੇ ਸੀ। ਲਿੰਕਨ, ਡੀ ਗਾ'ਲ, ਗਾਂਧੀ ਮਦੱਬਰ ਸਨ, ਬਲੇਅਰ, ਨਿਕਸਨ, ਫ਼ਰਨੈਂਡੇਜ਼ ਸਿਆਸਤਦਾਨ ਹਨ।

ਗਲੋਬਕਾਰੀ ਦੇ ਪ੍ਰਭਾਵ ਕਾਰਨ ਸ਼ਿਲਪ-ਆਚਾਰ (professional ethics) ਖ਼ਤਮ ਹੋ ਗਿਆ। ਜੇ ਵਕੀਲਾਂ, ਡਾਕਟਰਾਂ, ਉਸਤਾਦਾਂ ਦਾ ਕੋਈ ਸ਼ਿਲਪਾਚਾਰ ਨਹੀਂ ਤਾਂ ਇੰਤਜ਼ਾਮੀਆ (administration) ਵੀ ਕਿਉਂ ਪਿੱਛੇ ਰਹੇ। ਸਾਰੇ ਦੇਸ਼ 'ਚ ਫੈਲੇ ਭ੍ਰਿਸ਼ਟਾਚਾਰ ਦੀ ਨਿੰਦਾ ਦੀ ਥਾਉਂ ਸਵੀਕਾਰਤਾ ਦਾ ਇਹੀ ਕਾਰਨ ਹੈ।

ਆਰਥਿਕ ਵਿਕਾਸ ਦਾ ਵਿਅੰਗ ਹੈ ਕਿ ਹੁਣ ਵਿਹਲ leisure ਭੁੱਖੇ ਨੰਗੇ, ਦਲਿਤ ਅਲਪਾਂ ਅਤੇ ਬੇਰੋਜ਼ਗਾਰਾਂ ਲਈ ਰਹਿ ਗਿਆ ਹੈ।

ਵਿਸ਼ਵ ਸਾਮਰਾਜ ਅਧੀਨ ਪੁਰਾਣੇ ਸਾਮਰਾਜ ਵਾਲਾ ਸੰਯੁਕਤ ਦੇਸ਼ ਨਹੀਂ ਸਗੋਂ ਅਮਰੀਕਾ ਨਾਲ ਯੌਰਪੀ ਦੇਸ਼ ਅਤੇ ਜਾਪਾਨ ਦੇ ਉਪ-ਸਾਮਰਾਜ ਵੀ ਹਨ, ਜਿਸ ਵਿਚ ਸਥਾਨਕ ਉਪਸਾਮਰਾਜ ਹੋਣ ਦੇ ਆਕਾਂਖੀ ਭਾਰਤ, ਦੱਖਣੀ ਅਫ਼ਰੀਕਾ ਅਤੇ ਬਰਾਜ਼ੀਲ ਆਉਂਦੇ ਹਨ। ਗਲੋਬਕਾਰੀ ਨੇ ਦੇਸ਼ਾਂ ਵਿਚਕਾਰ ਨਾਬਰਾਬਰੀ ਵਧਾਈ ਹੈ; ਹਰ ਦੇਸ਼ ਵਿਚ ਸ਼੍ਰੈਣਕ ਨਾ-ਬਰਾਬਰੀ ਦਾ ਵਿਕਾਸ ਹੋਇਆ ਹੈ। ਵਡ-ਆਕਾਰੀ ਮੁਲਕਾਂ ਵਿਚ ਇਲਾਕਾਈ ਤਫ਼ਰਕਾ ਵਧਿਆ ਹੈ। ਗੁਜਰਾਤ ਦਾ ਪੰਜਾਬ ਨਾਲੋਂ ਰੋਜ਼ ਰੋਜ਼ ਅੱਗੇ ਵਧਣਾ ਗੁਜਰਾਤੀ ਬਰਤਰੀ ਅਤੇ ਪੰਜਾਬੀ ਬਦਤਰੀ ਕਰਕੇ ਨਹੀਂ, ਸਗੋਂ ਆਰਥਿਕ ਪ੍ਰਬੰਧ ਦੀ ਕਾਰਗੁਜ਼ਾਰੀ ਹੈ।

ਖੁਸ਼ਹਾਲੀ ਅਤੇ ਦਰਿਦ੍ਰਤਾ ਵਿਕਾਸ ਦੇ ਦਵੰਦਾਤਮਕ ਪੱਖ ਹਨ; ਅਪਰਾਧ ਅਤੇ ਸੁਰੱਖਿਆਹੀਣਤਾ ਇਹਦੇ ਹੀ ਰੂਪ ਹਨ। ਅਸੁਰੱਖਿਆ 21ਵੀਂ ਸਦੀ ਦਾ ਮੁੱਖ ਲੱਛਣ ਹੋਣਾ ਹੈ। Fortress Europe ਕੇਵਲ ਸ਼ਬਦਾਵਲੀ ਨਹੀਂ, ਯਥਾਰਥ ਹੈ। ਅਮਰੀਕਾ ਵਿਚ ਜੇਲ੍ਹ ਅਤੇ ਸੁਰੱਖਿਆ...ਬਿਜ਼ਨਸ ਹੋ ਗਏ ਹਨ। ਇਸੇ ਕਰਕੇ ਅੱਜੋਕੀ ਭਵਨ ਕਲਾ ਦੇ ਆਧਾਰ 'ਵਗਲ, ਦੀਵਾਰ, ਬੈਰੀਅਰ, ਗੇਟ ਅਤੇ ਕਿਲਾ' ਹੋ ਗਏ ਹਨ। ਖੁਸ਼ਹਾਲੀ-ਦਰਿਦ੍ਰਤਾ ਵਾਲੀ ਅਸੁਰੱਖਿਆ ਦੀ ਮਿਸਾਲ ਦੱਖਣੀ ਅਫ਼ਰੀਕਾ ਦਾ ਜੋਹੈਨਸਬਰਗ (Johannesburg) ਸ਼ਹਿਰ ਹੈ ਜਿਵੇਂ ਕਿਤੇ ਇਹ ਫੌਜ ਦੇ ਹਵਾਲੇ ਹੋਇਆ ਹੋਵੇ। ਸੰਕਟ-ਕਾਲੀਨ ਸਥਿਤੀ ਪ੍ਰਤੀਤ ਹੁੰਦੀ ਹੈ ਅਤੇ ਮੁਹਾਸਰੇ (ਘੇਰੇ) ਦਾ ਮਾਹੌਲ ਬਣਿਆ ਰਹਿੰਦਾ ਹੈ। ਅਮਰੀਕਾ ਵਿਚ ਅਸ਼ਵੇਤ ਵਸੋਂ ਦੇ ਹਿੱਸੇ, ਬਰਾਜ਼ੀਲ ਵਿਚ ਝੁੱਗੀ-ਝੌਂਪੜੀ ਖੰਡ No Go Area ਹੋ ਗਏ ਹਨ ਜਿੱਥੇ ਪੁਲਸ ਡਰਦੀ ਵੜਦੀ ਨਹੀਂ।

ਬਹੁਤੇ ਫਿਕਰ ਦੀ ਗੱਲ ਤਾਂ ਇਹ ਹੈ ਕਿ ਇੱਕੀਵੀਂ ਸਦੀ ਨੇ ਅਸੁਰੱਖਿਆ ਦੀ ਸਭਯਤਾ ਹੋਣਾ ਹੈ। ਸੰਨ 2050 ਵਿਚ ਅੱਜੋਕੀ ਛੇ ਅਰਬ ਵਸੋਂ ਨੇ ਨੌਂ ਅਰਬ ਹੋ ਜਾਣਾ ਹੈ ਜਿਸ ਕਾਰਨ ਜੰਤਕ ਪਰਵਾਸ ਅਤੇ ਸਰਹੱਦੀ ਝਗੜੇ ਜ਼ਰੂਰੀ ਹੋ ਜਾਣੇ ਹਨ। ਮੇਰੇ ਬਚਪਨ ਸਮੇਂ ਬਜ਼ੁਰਗ ਕਹਿੰਦੇ ਹੁੰਦੇ ਸੀ ਕਿ ਅੱਧੀ ਦੁਨੀਆਂ ਛੱਤੀ ਜਾਣੀ ਹੈ, ਬਾਕੀ ਦੀ ਅੱਧੀ 'ਚ ਕਬਰਾਂ ਹੋਣਗੀਆਂ,

ਇਹਨੇ ਇੰਝ ਮੁੱਕਣਾ ਹੈ।

ਪ੍ਰਿਥਵੀ ਵਿਚ ਤੇਲ, ਖਣਜ, ਪਾਣੀ ਅਮੁੱਕ ਨਹੀਂ। ਪੈਟਰੋਲ ਦੀ ਘਾਟ ਦੀ ਕਲਪਨਾ ਕੀਤੀ ਜਾ ਸਕਦੀ ਹੈ ਜਿਸਦੀ ਥੁੜ ਕਾਰਨ ਕਾਰੋਬਾਰ ਹੀ ਮੁੱਕਦਾ ਲੱਗਣਾ ਹੈ। ਤੇਲ ਖਾਤਰ ਈਰਾਨ 'ਚ ਮਸੱਦਕ ਨੂੰ ਮਾਰਕੇ ਰਾਜ-ਹਰਨ ਹੋਇਆ ਸੀ; ਹੁਣ ਜਿਹੇ ਤੇਲ ਖਾਤਰ ਈਰਾਕ-ਹਰਨ ਹੋਇਆ ਹੈ।

ਪਾਣੀ ਦੀ ਕਮੀ ਵਿਸ਼ਵ-ਭਰ 'ਚ ਮਹਿਸੂਸ ਹੋ ਰਹੀ ਹੈ। ਉਦਯੋਗ ਇਹਦਾ ਖੇਤੀ ਨਾਲੋਂ ਵਧੇਰੇ ਖਪਤਕਾਰ ਹੈ; ਨਗਰਨ (urbanization) ਆਪ ਜਲ-ਸੰਕਟ ਦਾ ਨਿਰਮਾਤਾ ਹੈ।

ਜੈਵਿਕ-ਭਿੰਨਤਾ (biodiversity) ਦੀ ਘਾਟ ਦਾ ਜੋ ਨੁਕਸਾਨ ਹੋਣਾ ਉਹਦਾ ਤਾਂ ਅਜੇ ਕੋਈ ਅਨੁਮਾਨ ਵੀ ਨਹੀਂ ਲਾਇਆ ਜਾ ਰਿਹਾ।

ਪਹਿਲੇ ਜਗਤ ਵਿਚ ਚੌਥੇ ਜਗਤ ਨੇ ਹੋਰ ਉਪਜਣਾ ਹੈ। ਚੌਥਾ ਜਗਤ ਵਿਕਸਤ ਦੇਸ਼ਾਂ ਦੇ ਸ਼ਹਿਰਾਂ ਵਿਚ ਉਹ ਹਿੱਸਾ ਹੈ ਜਿਸ ਦੀ ਹਾਲਤ ਤੀਸਰੇ ਜਗਤ ਨਾਲੋਂ ਵੀ ਮਾੜੀ ਹੈ। ਇਥੇ ਅਪਰਾਧ, ਹਿੰਸਾ, ਅਸੁਰੱਖਿਆ ਦੇ ਅਖਾੜੇ ਬੱਝਣੇ ਹਨ। ਇੱਕੀਵੀਂ ਸਦੀ ਵਿਚ ਤੇਤੀ ਮਹਾ ਵਡ-ਨਗਰ (megapolis) ਹੋਣੇ ਹਨ। ਇਹਨਾਂ ਵਿਚੋਂ ਸਤਾਈ ਅਤਿ ਪਛੜੇ ਦੇਸ਼ਾਂ ਵਿਚ ਹੋਣਗੇ।

ਕਰਤਾ ਅਨੁਸਾਰ 9/11 ਦਾ ਦੋ ਮੀਨਾਰਾਂ (Twin Towers) ਦਾ ਸਾਕਾ ਚਿੰਨ੍ਹਾਰਥ (symbolic) ਹੈ ਕਿਉਂਕਿ ਕਈ ਵਿਅਕਤੀ ਇਸਲਾਮੀ ਦਰਿਦ੍ਰਤਾ ਦਾ ਕਾਰਨ (ਅਮਰੀਕੀ) ਬਿਜ਼ਨਸ ਸੈਂਟਰ ਨੂੰ ਸਮਝਦੇ ਹਨ। ਇਹਦੇ ਮਗਰੋਂ ਅਮਰੀਕਾ ਵਿਚ ਸਰਕਾਰ ਨੇ ਤਕਰੀਬਨ ਤਕਰੀਬਨ ਸੰਕਟਕਾਲੀ ਸਥਿਤੀ ਬਣਾਈ ਹੋਈ ਹੈ ਜਿਹੜੀ ਅਜੇ ਵੀ ਕਾਨੂੰਨੀ ਤੌਰ 'ਤੇ ਮੁੱਕੀ ਨਹੀਂ। ਉਹਨੇ ਦੂਸਰੇ ਦੇਸ਼ਾਂ ਨੂੰ ਦਹਿਸ਼ਤ-ਵਿਰੋਧੀ ਕਾਨੂੰਨ ਪਾਸ ਕਰਨ ਲਈ ਮਜਬੂਰ ਕੀਤਾ ਹੈ। ਅਮਰੀਕਾ ਹੇਗ ਸਥਿਤ International Criminal Court ਨੂੰ ਮੰਨਦਾ ਨਹੀਂ। ਇਥੋਂ ਤਕ ਕਿ ਜੇ ਕੋਈ ਅਮਰੀਕੀ ਸ਼ਹਿਰੀ ਏਸ ਕਚਹਿਰੀ ਵਿਚ ਪੇਸ਼ ਕੀਤਾ ਜਾਂਦਾ ਹੈ ਤਾਂ ਅਮਰੀਕਾ Hague Invasion Act ਰਾਹੀਂ ਇਹਦੇ 'ਤੇ ਹਮਲਾ ਕਰ ਦੇਵੇਗਾ। ਇਹ ਫੋਰਟ ਬੈਨਿੰਗ (Fort Benning) ਜਾਰਜੀਆ ਵਿਚ ਦੱਖਣੀ ਅਮਰੀਕਾ ਦੇ ਕਰਮਚਾਰੀਆਂ ਨੂੰ Interrogation Technique ਦੀ ਸਿੱਖਿਆ ਦਿੰਦਾ ਰਿਹਾ ਹੈ। ਅਮਰੀਕਾ ਆਪਣੇ ਜੀਵਸ਼ਾਲੀ ਹਿਤ (vital interest) ਲਈ ਹਿੰਸਾ ਅਪਣਾਉਣ ਨੂੰ ਤਤਪਰ ਰਹਿੰਦਾ ਹੈ। ਸੂਡਾਨ, ਯੋਗੋਸਲਾਵੀਆ, ਈਰਾਕ।

ਦੂਸਰੇ ਪਾਸੇ ਰਿਆਸਤ ਦੀ ਨਿੱਤ-ਵਧਦੀ ਦੁਰਬਲਤਾ ਨਾਲ ਨਿੱਤ-ਵਧਦੀ ਦੁਰਦਸ਼ਾ ਹੈ। ਰਾਜਨੀਤੀ ਨੂੰ ਆਰਥਿਕਤਾ ਦਾ ਗ੍ਰਹ ਲੱਗਿਆ ਹੈ। ਨਤੀਜਾ ਇਹ ਹੈ ਕਿ ਜਨ-ਅਨੁਭਵ ਸਿਆਸਤ ਨੂੰ ਬੇ-ਮਹਿਨੀ ਤਾਂ ਕੀ ਨਿਰਭਵ ਸਮਝਦਾ ਹੈ। ਰਾਜਨੀਤੀ ਦੀ ਗ਼ੈਰ ਹਾਜ਼ਰੀ ਵਿਚ ਪੋਲਿਸ ਅਰਥਾਤ ਜਨ ਨੂੰ ਜੱਥੇਬੰਦੀ ਦਾ ਕੋਈ ਸਿਧਾਂਤ ਨਹੀਂ ਲੱਭਦਾ। ਵਿਅੰਗ ਇਹ ਹੈ ਕਿ ਜਨ ਚਾਰੋ ਨਾਚਾਰ ਦਹਿਸ਼ਤ ਦੀ ਜੱਥੇਬੰਦੀ ਦਾ ਦਿਲਦਾਦਾ ਹੋ ਜਾਂਦਾ ਹੈ। ਇਸੇ ਕਾਰਨ ਲੀਵਨ ਕਹਿੰਦਾ ਹੈ ਕਿ ਅਮਰੀਕਾ ਨੂੰ ਅਲ-ਕਾਇਦਾ ਦੀ ਲੋੜ ਹੈ ਅਤੇ ਬਿਨ-ਲਾਦਿਨ ਦਾ ਅਮਰੀਕਾ ਬਿਨਾਂ ਸਰ ਨਹੀਂ ਸਕਦਾ। ਜਿੰਨਾ ਚਿਰ ਆਤੰਕ ਤੋਂ ਬਿਨਾਂ ਸਾਮਰਾਜ ਦੇ ਵਿਰੋਧ ਦੀ ਕੋਈ ਜੁਗਤ ਨਹੀਂ ਲੱਭਦੀ, ਅਸੁਰੱਖਿਆ ਦਾ ਵਾਤਾਵਰਨ ਕਾਇਮ ਰਹਿਣਾ ਹੈ। ਜੇ ਵਿਸ਼ਵ ਭੂਗੋਲ ਖੁਸ਼ਹਾਲੀ, ਅਕਾਲ, AID, ਖਾਨਾਜੰਗੀ, ਸੋਕਾ, ਸਮੂਹਕ ਪਰਵਾਸ, financial centres, ਬਿਪਤ ਆਦਿ ਦੇ ਡੱਬਿਆਂ 'ਚ ਵੰਡਿਆ ਰਹਿਣਾ ਹੈ ਤਾਂ ਇੱਕੀਵੀਂ ਸਦੀ ਦੀ ਸਭਿਅਤਾ ਦਾ ਮਾਡਲ ਕੈਪਸੂਲ ਹੋਣਾ ਸੁਭਾਵਕ ਹੈ।□□

[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ-160 062]



# ਸਰਮਾਏਦਾਰੀ ਸੰਕਟ ਅਤੇ ਇਸਦਾ ਹੱਲ

ਕਰਮ ਸਿੰਘ ਧਨਵੰਤ

ਯੂ. ਐੱਸ. ਏ. ਤੋਂ ਸ਼ੁਰੂ ਹੋਏ, ਸੰਸਾਰ ਵਿਆਪੀ ਸਰਮਾਏਦਾਰੀ ਦੇ ਅੱਜੋਕੇ ਗੰਭੀਰ ਸੰਕਟ ਦਾ, ਮਾਰਕਸਵਾਦੀ ਤਰੀਕੇ ਤੋਂ ਬਿਨਾਂ ਹੋਰ ਕੋਈ ਹੱਲ ਵੀ ਹੋ ਸਕਦਾ ਹੈ? ਹਾਲਾਤ ਨੇ ਇਕ ਵਾਰ ਫਿਰ ਇਹ ਸਵਾਲ ਦੁਨੀਆਂ ਭਰ ਦੇ ਲੋਕਾਂ ਸਾਹਮਣੇ ਖੜ੍ਹਾ ਕਰ ਦਿੱਤਾ ਹੈ।

ਮੋਟੇ ਤੌਰ 'ਤੇ ਇਸ ਸਵਾਲ ਦਾ ਜਵਾਬ ਸਾਡੇ ਖਿਆਲ ਅੰਦਰ ਨਾਂਹ ਵਿਚ ਹੈ। ਕਨਾਜ਼ੀਨੀ ਤਰੀਕਾ, ਇਨਫਰਾਸਟਰੱਕਚਰ ਵਿਚ ਸਰਕਾਰੀ ਸਰਮਾਇਆ ਲਾ ਕੇ ਕੰਮ ਪੈਦਾ ਕਰਨ ਦਾ, ਜੋ ਪਹਿਲੇ ਸੰਕਟਾਂ ਸਮੇਂ ਬੜਾ ਸਫਲ ਰਹਿੰਦਾ ਰਿਹਾ ਹੈ, ਇਸ ਵਾਰ ਅਸਫਲ ਹੁੰਦਾ ਨਜ਼ਰ ਆ ਰਿਹਾ ਹੈ। ਕਾਰਪੋਰੇਸ਼ਨਾਂ ਹੀ ਨਹੀਂ ਸਰਕਾਰਾਂ ਵੀ ਦੀਵਾਲੀਆ ਹੁੰਦੀਆਂ ਲਗਦੀਆਂ ਹਨ। ਯੂਨਾਨ, ਸਪੇਨ, ਇਟਲੀ ਅਤੇ ਆਇਰਲੈਂਡ ਦੀਆਂ ਸਰਕਾਰਾਂ ਨੂੰ ਖਰਬਾਂ ਡਾਲਰਾਂ ਦੀਆਂ ਥੰਮੀਆਂ ਦੇ ਕੇ ਡਿੱਗਣ ਤੋਂ ਬਚਾਇਆ ਜਾ ਰਿਹਾ ਹੈ। ਪਰ ਸੰਕਟ ਟਲਣ ਦੀ ਬਜਾਇ ਡੂੰਘਾ ਹੁੰਦਾ ਜਾ ਰਿਹਾ ਹੈ।

ਨਵੰਬਰ 2009 ਵਿਚ ਨਵੀਂ ਦਿੱਲੀ, ਭਾਰਤ ਵਿਚ ਜੁੜੀ ਕਮਿਊਨਿਸਟ ਅਤੇ ਵਰਕਰਜ਼ ਪਾਰਟੀਆਂ ਦੀ ਕੌਮਾਂਤਰੀ ਮੀਟਿੰਗ ਨੇ ਬਿਲਕੁਲ ਠੀਕ ਨਿਰਣਾ ਕੀਤਾ ਸੀ ਕਿ ਇਹ ਸੰਕਟ ਸਾਧਾਰਨ 'ਫਾਈਨੈਂਸ਼ਲ' ਵਿਤੀ ਸੰਕਟ ਨਹੀਂ ਹੈ ਜਿਵੇਂ ਕਿ ਸਰਮਾਏਦਾਰ ਲੀਡਰਾਂ ਵੱਲੋਂ ਕਿਹਾ ਜਾ ਰਿਹਾ ਹੈ, ਸਗੋਂ ਇਹ ਪੂੰਜੀਵਾਦੀ ਅਰਥਚਾਰੇ ਦੇ ਸਮੁੱਚੇ ਤਾਣੇ ਬਾਣੇ ਦਾ ਸੰਕਟ ਹੈ ਜੋ ਜਲਦੀ ਹੱਲ ਨਹੀਂ ਹੋ ਸਕਦਾ। ਇਹ ਨਿਰਣਾ ਬਹੁਤ ਹੱਦ ਤਕ ਸਹੀ ਸਾਬਤ ਹੁੰਦਾ ਲਗਦਾ ਹੈ।

ਪਜ ਇਹ ਇਕੱਤਰਤਾ, ਇਸ ਸੰਕਟ ਦਾ ਕੋਈ ਠੋਸ ਹੱਲ ਪੇਸ਼ ਕਰਨ, ਕੌਮਾਂਤਰੀ ਪੱਧਰ 'ਤੇ ਚੁੱਕੇ ਜਾਣ ਵਾਲੇ ਕਦਮਾਂ ਬਾਰੇ ਅਗਵਾਈ ਦੇਣ, ਇੱਥੋਂ ਤਕ ਕਿ ਤਰੱਕੀਪਸੰਦ, ਸਰਮਾਏਦਾਰ ਆਗੂਆਂ ਅੱਗੇ ਕੋਈ ਵਧੀਆ ਸੁਝਾਅ ਪੇਸ਼ ਕਰਨ ਵਿਚ ਵੀ ਅਸਫਲ ਰਹੀ ਹੈ। ਅੱਜ ਦੇ ਵਿਸ਼ਵ ਦੇ ਗੰਭੀਰ ਮਸਲਿਆਂ ਜਿਵੇਂ ਵਾਤਾਵਰਣ, ਅਮਨ ਸ਼ਾਂਤੀ ਅਤੇ ਲੋਕ ਮਾਰੂ ਹਥਿਆਰਾਂ ਦੇ ਖਾਤਮੇ ਬਾਰੇ ਪੂਰੀ ਗੰਭੀਰਤਾ ਨਾਲ ਵਿਚਾਰ ਕੀਤੀ ਗਈ ਨਹੀਂ ਜਾਪਦੀ। ਕੇਵਲ ਓਪਰਾ ਜਿਹਾ ਹਵਾਲਾ ਲੱਭਦਾ ਹੈ। ਮਜ਼ਹਬੀ ਕੱਟੜਵਾਦ, ਨਾਰਕੋਟਕ ਡਰੱਗਾਂ ਦੇ ਵਿਉਪਾਰ, ਦਹਿਸ਼ਤਵਾਦ ਅਤੇ ਰਿਸ਼ਵਤਖੋਰੀ ਵਰਗੇ ਕੌਮਾਂਤਰੀ ਮਸਲਿਆਂ ਦਾ ਜ਼ਿਕਰ ਨਾ ਮਾਤਰ ਹੀ ਕਿਤੇ ਲੱਭੇਗਾ।

ਲੋਕ ਜੱਥੇਬੰਦੀਆਂ ਦੀ ਪੱਧਰ 'ਤੇ ਮਜ਼ਦੂਰਾਂ, ਕਿਸਾਨਾਂ ਅਤੇ ਗ਼ਰੀਬ ਲੋਕਾਂ ਦੀ ਹਾਲਤ ਦਾ ਜ਼ਿਕਰ ਅਤੇ ਮੰਗਾਂ ਉੱਤੇ ਤਾਂ ਪੂਰਾ ਜ਼ੋਰ ਦਿੱਤਾ ਗਿਆ ਹੈ ਪਰ ਮਾਰਕਸਵਾਦੀਆਂ ਵਰਗੀ ਕੌਮਾਂਤਰੀ ਨਜ਼ਰੀਆਤੀ ਅਗਵਾਈ ਦੀ ਪੂਰਨ ਘਾਟ ਨਜ਼ਰ ਆਉਂਦੀ ਹੈ। ਇਹ ਸਵਾਲ ਉੱਥੇ ਦਾ ਉੱਥੇ ਹੀ ਖੜ੍ਹਾ ਰਿਹਾ ਕਿ ਮਸਲੇ ਦਾ ਸਿਧਾਂਤਕ ਮਾਰਕਸਵਾਦੀ ਇਨਕਲਾਬੀ ਹੱਲ ਕੀ ਹੈ। ਇਹ ਕੰਮ ਕੋਈ ਇਤਨਾ ਸਾਧਾਰਨ ਅਤੇ ਸੌਖਾ ਜਿਹਾ ਨਹੀਂ ਹੈ। ਇਸ ਲਈ ਪਿਛਲੇ ਇਕ ਸੌ ਪੰਜਾਹ ਸਾਲਾਂ ਦਾ ਇਤਿਹਾਸ ਮਾਰਕਸੀ ਨੁਕਤਾ ਨਿਗਾਹ ਤੋਂ ਖੋਲ੍ਹਣਾ ਪਵੇਗਾ।

ਇਹੀ ਸਵਾਲ ਪੈਰਿਸ ਕਮਿਊਨ ਵੇਲੇ ਸੀ, ਜਦੋਂ ਮਜ਼ਦੂਰਾਂ ਨੇ ਬੇਹੱਦ ਕੁਰਬਾਨੀਆਂ ਕਰ ਕੇ ਫਰਾਂਸ ਅੰਦਰ ਸੋਸ਼ਲਿਸਟ ਸਮਾਜ ਸਥਾਪਤ ਕਰਨ ਦਾ ਯਤਨ ਕੀਤਾ ਸੀ। ਹਾਲਾਤ ਦੇ ਤਕਾਜ਼ੇ ਨੇ ਕਮਿਊਨ ਨੂੰ ਫੇਲ੍ਹ ਕਰਕੇ ਸਰਮਾਏਦਾਰੀ ਨਿਜ਼ਾਮ ਸਥਾਪਤ ਕਰ ਲਿਆ ਸੀ। ਕਿਉਂਕਿ ਲਗਪਗ ਪੁਰਅਮਨ ਤਰੀਕੇ ਨਾਲ ਕੀਤੇ ਗਏ ਇਨਕਲਾਬ ਨੂੰ ਹਥਿਆਰਬੰਦ ਤਾਕਤ ਨਾਲ ਕੁਚਲ ਦਿੱਤਾ ਗਿਆ ਸੀ, ਇਸ ਤੋਂ ਕਾਰਲ ਮਾਰਕਸ ਦੇ ਦਿਮਾਗ਼ ਅੰਦਰ ਪ੍ਰੋਲੋਤਾਰੀ ਡਿਕਟੇਟਰਸ਼ਿਪ ਦਾ ਸੰਕਲਪ ਪੈਦਾ ਹੋਇਆ ਸੀ।

ਪੈਰਿਸ ਕਮਿਊਨ ਤੋਂ ਬਾਅਦ ਪੱਛਮੀ ਯੂਰਪ ਦੇ ਦੇਸ਼ਾਂ ਅੰਦਰ ਸਨਅਤੀ ਇਨਕਲਾਬ

ਨਾਲ ਸਰਮਾਏਦਾਰੀ ਦਾ ਪਾਲਣ ਪੋਸ਼ਣ, ਬਚਪਨ ਤੋਂ ਜਵਾਨੀ ਵੱਲ ਨੂੰ ਉਸਰਨ ਲੱਗ ਪਿਆ ਅਤੇ ਆਮ ਲੋਕਾਂ ਦਾ ਧਿਆਨ ਕਾਰਲ ਮਾਰਕਸ ਦੀ ਮਿਰਤੂ ਪਿੱਛੋਂ ਮਾਰਕਸਵਾਦ ਵੱਲੋਂ ਖੁੰਢਾ ਪੈਣਾ ਸ਼ੁਰੂ ਹੋ ਗਿਆ। ਲੈਨਿਨ ਨੇ ਰੂਸ ਅੰਦਰ ਮਾਰਕਸਵਾਦ ਨੂੰ ਮੁੜ ਨਿਖਾਰ ਕੇ ਇਸ ਵਿਚ ਵਾਧਾ ਕਾਰਨਾ ਸ਼ੁਰੂ ਕੀਤਾ, ਜੋ ਜੱਗ ਜ਼ਾਹਿਰ ਹੋਇਆ। ਕਾਰਲ ਮਾਰਕਸ ਸਰਮਾਏਦਾਰੀ ਨੂੰ ਇਕ ਦੇਸ਼ ਅੰਦਰ ਆਪਣੀ ਉਮਰ ਪੂਰੀ ਕਰਕੇ ਸਮਾਜਵਾਦ ਵਿਚ ਬਦਲ ਜਾਣ ਦੀ ਸੰਭਾਵਨਾ ਵੇਖਦਾ ਸੀ। ਲੈਨਿਨ ਨੇ ਸਾਮਰਾਜਵਾਦ ਨੂੰ ਪੂੰਜੀਵਾਦ ਦਾ ਆਖਰੀ ਪੜਾਅ ਪੇਸ਼ ਕਰਕੇ ਇਸ ਦੇ ਕੌਮਾਂਤਰੀ ਰੂਪ ਨੂੰ ਉਜਾਗਰ ਕੀਤਾ। ਜਿਸ ਨੂੰ ਮਾਰਕਸਵਾਦ ਵਿਚ ਵਾਧਾ ਮੰਨਿਆ ਜਾਂਦਾ ਹੈ।

ਫਿਰ ਇਹੀ ਸਵਾਲ ਰੂਸ ਅੰਦਰ, ਜ਼ਾਰਸ਼ਾਹੀ ਦੇ ਬੋਦਾ ਹੋ ਕੇ ਖੱਖੜੀਆਂ ਹੋਣ ਵੇਲੇ ਖੜ੍ਹਾ ਸੀ ਕਿ ਜਾਰਸ਼ਾਹੀ ਦੇ ਫਿਊਡਲ ਸਿਸਟਮ ਦਾ ਬਦਲ ਕੀ ਹੈ? ਜ਼ਾਰਸ਼ਾਹੀ ਦੇ ਖਿਲਾਫ ਕਰੈਂਸਕੀ ਦੀ ਅਗਵਾਈ ਥੱਲੇ ਬੁਰਜਵਾ ਡੈਮੋਕ੍ਰੇਟਿਕ ਇਨਕਲਾਬ ਹੋਇਆ। ਕਰੈਂਸਕੀ ਨੇ ਜੇਲ੍ਹਾਂ ਅੰਦਰ ਬੰਦ ਕਮਿਊਨਿਸਟਾਂ ਨੂੰ ਰਿਹਾਅ ਇਸ ਲਈ ਕੀਤਾ ਸੀ ਕਿ ਉਹ ਜ਼ਾਰਸ਼ਾਹੀ ਦੇ ਖਿਲਾਫ ਕਰੈਂਸਕੀ ਸਰਕਾਰ ਦੀ ਮਦਦ ਕਰਕੇ ਬੁਰਜਵਾ ਇਨਕਲਾਬ ਦੇ ਕੰਮਾਂ ਨੂੰ ਪੂਰਾ ਕਰਨ ਲਈ ਹਿੱਸਾ ਪਾਉਣਗੇ।

ਇਸ ਗੱਲ 'ਤੇ ਕਮਿਊਨਿਸਟ ਦੁਫਾੜ ਹੋ ਗਏ ਕਿ ਕਰੈਂਸਕੀ ਸਰਕਾਰ ਦੀ ਮਦਦ ਕਰਨੀ ਚਾਹੀਦੀ ਹੈ ਜਾਂ ਇਸ ਸਰਕਾਰ ਨੂੰ ਪਲਟ ਕੇ ਆਪਣੀ ਮਰਜ਼ੀ ਦੀ ਸੋਸ਼ਲਿਸਟ ਸਰਕਾਰ ਕਾਇਮ ਕਰਨੀ ਚਾਹੀਦੀ ਹੈ। ਮੈਨਸ਼ਵਿਕਾਂ (ਬਹੁਗਿਣਤੀ) ਦਾ ਵਿਚਾਰ ਸੀ ਕਿ ਮਾਰਕਸਵਾਦ ਅਨੁਸਾਰ ਅੱਜ ਜਮਹੂਰੀ ਸਰਮਾਏਦਾਰੀ ਇਨਕਲਾਬ ਦਾ ਦੌਰ ਹੈ, ਸੋਸ਼ਲਿਸਟ ਇਨਕਲਾਬ ਦਾ ਸਮਾਂ ਨਹੀਂ ਹੈ। ਲੈਨਿਨ ਦੀ ਅਗਵਾਈ ਹੇਠਲੇ ਬਾਲਸ਼ਵਿਕਾਂ (ਘੱਟ ਗਿਣਤੀ) ਦੀ ਰਾਇ ਸੀ ਕਿ ਸੋਸ਼ਲਿਸਟ ਇਨਕਲਾਬ ਲਈ ਇਹ ਸਹੀ ਵੇਲਾ ਹੈ। ਲੈਨਿਨ ਦੀ ਦਲੀਲ ਸੀ ਕਿ ਉਹ ਤਿੰਨੇ ਵਿਰੋਧਤਾਈਆਂ ਇਸ ਵੇਲੇ ਰੂਸ ਅੰਦਰ ਮੌਜੂਦ ਹਨ ਜੋ ਸੋਸ਼ਲਿਸਟ ਇਨਕਲਾਬ ਲਈ ਜ਼ਰੂਰੀ ਹਨ। ਲੈਨਿਨ ਦਾ ਇਹ ਵੀ ਖਿਆਲ ਸੀ ਕਿ ਰੂਸ ਅੰਦਰ ਸੋਸ਼ਲਿਸਟ ਇਨਕਲਾਬ ਹੋਣ ਨਾਲ ਸਾਰੇ ਪੱਛਮੀ ਸਨਅਤੀ ਦੇਸ਼ਾਂ ਅੰਦਰ ਮਜ਼ਦੂਰ ਸੋਸ਼ਲਿਸਟ ਇਨਕਲਾਬ ਕਰ ਦੇਣਗੇ। ਲੈਨਿਨ ਨੇ ਮਜ਼ਦੂਰਾਂ, ਕਿਸਾਨਾਂ ਅਤੇ ਬਾਗ਼ੀ ਫੌਜੀਆਂ ਦੇ ਜ਼ਾਰਸ਼ਾਹੀ ਵਿਰੁੱਧ ਗੁੱਸੇ ਦਾ ਲਾਭ ਲੈਂਦਿਆਂ, ਘੱਟ ਗਿਣਤੀ ਦੇ ਲੀਡਰ ਹੁੰਦਿਆਂ, ਕਰੈਂਸਕੀ ਸਰਕਾਰ ਦਾ ਤਖਤਾ ਪਲਟ ਕੇ ਬਾਲਸ਼ਵਿਕ ਸਰਕਾਰ ਕਾਇਮ ਕਰ ਲਈ। ਬਹੁਤ ਸਾਰੇ ਸਰਕਾਰੀ ਕਰਤਾ ਧਰਤਾ ਕੈਦ ਕਰ ਲਏ। ਕਰੈਂਸਕੀ ਦੌੜ ਗਿਆ। ਜ਼ਾਰ ਤੋਂ ਆਪਣੇ ਭਰਾ ਨੂੰ ਫਾਹੇ ਲਾਉਣ ਦਾ ਬਦਲਾ ਲੈਣ ਲਈ ਲੈਨਿਨ ਨੇ ਜ਼ਾਰ ਨੂੰ ਅਤੇ ਉਸਦੇ ਪਰਿਵਾਰ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਇਸ ਸੋਸ਼ਲਿਸਟ ਇਨਕਲਾਬ ਸਮੇਂ ਅਤੇ ਪਿੱਛੋਂ ਇਨਕਲਾਬ-ਵਿਰੋਧੀਆਂ ਅਤੇ ਇਨਕਲਾਬ ਦੇ ਰਖਵਾਲੇ ਲੱਖਾਂ ਲੋਕਾਂ ਨੇ ਜਾਨਾਂ ਦੀਆਂ ਕੁਰਬਾਨੀਆਂ ਦਿੱਤੀਆਂ। ਇਸ ਇਨਕਲਾਬ ਨੇ ਜਿੱਥੇ ਗ਼ੁਲਾਮ ਦੇਸ਼ਾਂ ਦੇ ਲੋਕਾਂ ਅੰਦਰ ਆਜ਼ਾਦੀ ਦੀ ਲਹਿਰ ਪੈਦਾ ਕੀਤੀ, ਆਜ਼ਾਦੀ ਦੀਆਂ ਲਹਿਰਾਂ ਨੂੰ ਨਵਾਂ ਉਤਸ਼ਾਹ ਦਿੱਤਾ ਅਤੇ ਲਹਿਰਾਂ ਦੀ ਰਫਤਾਰ ਨੂੰ ਤੇਜ਼ ਕੀਤਾ, ਉੱਥੇ ਬਸਤੀਵਾਦੀਆਂ ਤੇ ਸਾਮਰਾਜੀਆਂ ਨੂੰ ਕਮਿਊਨਿਸਟ ਡਿਕਟੇਟਰਸ਼ਿਪ ਦਾ ਡਰ ਵਕਤ ਕੇ ਆਜ਼ਾਦੀ ਦੀਆਂ ਲਹਿਰਾਂ ਨੂੰ ਕੁਚਲਨ ਦਾ ਮੌਕਾ ਵੀ ਪ੍ਰਦਾਨ ਕੀਤਾ।

ਲੈਨਿਨ ਦਾ ਸੋਸ਼ਲਿਸਟ ਨਿਜ਼ਾਮ ਉਸਾਰਨ ਦਾ ਵੱਡਾ ਤਜਰਬਾ ਸੱਤਰ ਸਾਲਾਂ ਬਾਅਦ ਫੇਲ੍ਹ ਹੋ ਗਿਆ ਤਾਂ ਰੂਸੀ ਲੋਕਾਂ ਦੇ ਸਾਹਮਣੇ ਫਿਰ ਇਹ ਸਵਾਲ ਖੜ੍ਹਾ ਹੋ ਗਿਆ ਕਿ ਹੁਣ ਕਿਹੋ ਜਿਹਾ ਅਰਥਚਾਰਾ ਅਜ਼ਮਾਇਆ ਜਾਏ? ਅੱਜ ਵੀਹ ਸਾਲਾਂ ਬਾਅਦ ਸੋਵੀਅਤ ਯੂਨੀਅਨ ਟੁੱਟਣ ਪਿੱਛੋਂ ਜਿਸ ਅਰਥਚਾਰੇ ਦੀ ਅਗਵਾਈ ਪੂਤਿਨ ਕਰ ਰਿਹਾ ਹੈ, ਉਹ ਸਰਮਾਏਦਾਰੀ ਦੀ ਉਨਤੀ ਦਾ ਸਮਾਜ ਹੈ।



ਇਹ ਹੀ ਸਵਾਲ, ਚੀਨ ਦੇ ਇਨਕਲਾਬ ਪਿੱਛੋਂ, ਚੀਨ ਦੀ ਕਮਿਊਨਿਸਟ ਪਾਰਟੀ ਅਤੇ ਉਸ ਦੀਆਂ ਸਹਿਯੋਗੀ ਪੰਜਾਹ ਕੁ ਪਾਰਟੀਆਂ ਦੇ ਸਾਂਝੇ ਫਰੰਟ ਦੇ ਲੀਡਰਾਂ ਅੱਗੇ ਸੀ ਕਿ ਚੀਨ ਅੰਦਰ ਕਿਹੋ ਜਿਹਾ ਸਮਾਜ ਪੈਦਾ ਕੀਤਾ ਜਾਏ, ਜਿਸ ਦਾ ਸੁੱਖ ਆਮ ਆਦਮੀ ਮਾਣ ਸਕੇ। ਮਾਓਜ਼ੇ ਤੁੰਗ ਦੀ ਅਗਵਾਈ ਵਿਚ ਕਮਿਊਨਿਸਟ ਪਾਰਟੀ ਅਤੇ ਸਾਂਝੇ ਫਰੰਟ ਦੀਆਂ ਪਾਰਟੀਆਂ ਵੱਲੋਂ ਚੀਨ ਦੇ ਇਨਕਲਾਬ ਬਾਰੇ ਇਹ ਨਿਰਣਾ ਕੀਤਾ ਗਿਆ ਕਿ ਚੀਨ ਦੇ ਇਨਕਲਾਬ ਦਾ ਖਾਸਾ ਨਾ ਤਾਂ ਸੋਸ਼ਲਿਸਟ ਹੈ ਅਤੇ ਨਾ ਹੀ ਸਰਮਾਏਦਾਰੀ ਜਮਹੂਰੀ ਇਨਕਲਾਬ ਹੈ, ਸਗੋਂ ਇਹ ਲੋਕ ਜਮਹੂਰੀ ਇਨਕਲਾਬ ਹੈ। ਜਿਸ ਦਾ ਭਾਵ ਸੀ ਕਿ ਜਮਹੂਰੀ ਇਨਕਲਾਬ ਦੇ ਕੰਮ ਸਰਮਾਏਦਾਰੀ ਦੀ ਅਗਵਾਈ ਦੀ ਬਜਾਇ ਲੋਕ ਪਾਰਟੀਆਂ ਖਾਸ ਕਰਕੇ ਕਮਿਊਨਿਸਟ ਪਾਰਟੀ ਦੀ ਅਗਵਾਈ ਥੱਲੇ ਪੂਰੇ ਕੀਤੇ ਜਾਣਗੇ। ਨਿਜੀ ਸਰਮਾਏਦਾਰੀ ਦੀ ਬਜਾਇ ਸੋਸ਼ਲ ਸਰਮਾਏਦਾਰੀ ਦੇ ਅਰਥਚਾਰੇ ਦਾ ਨਜ਼ਾਮ ਹੋਵੇਗਾ। ਇਹ ਨਿਰਣਾ ਬੜਾ ਠੀਕ ਜਚਦਾ ਸੀ। ਆਸ ਕੀਤੀ ਜਾਂਦੀ ਸੀ ਕਿ ਸਿਆਸੀ ਸਿਸਟਮ ਲੋਕਤੰਤਰੀ ਹੋਵੇਗਾ ਅਤੇ ਆਰਥਿਕ ਸਿਸਟਮ ਅਜਾਰੇਦਾਰੀ ਰਹਿਤ ਸਰਮਾਏਦਾਰੀ ਹੋਵੇਗਾ।

ਪਰ ਥੋੜ੍ਹੇ ਹੀ ਸਾਲਾਂ ਅੰਦਰ ਨਾ ਜਮਹੂਰੀਅਤ ਰਹੀ ਨਾ ਹੀ ਲੋਕਾਂ ਦੀ ਮਾਲਕੀ ਹੀ ਬਚੀ। ਸਾਂਝੇ ਮੋਰਚੇ ਦੀਆਂ ਪਾਰਟੀਆਂ ਸਭ ਖਤਮ ਹੋ ਗਈਆਂ। ਰਾਜ-ਸੱਤਾ ਕਮਿਊਨਿਸਟ ਪਾਰਟੀ ਦੀ ਅਜਾਰੇਦਾਰੀ ਬਣ ਗਈ। ਮਾਓਜ਼ੇ ਤੁੰਗ ਪਾਰਟੀ ਦਾ ਕਰਤਾ ਧਰਤਾ ਹੋ ਗਿਆ, ਪੈਦਾਵਾਰ ਦੇ ਸਭ ਸਾਧਨ ਸਟੇਟ ਦੀ ਮਾਲਕੀ ਹੋ ਗਏ। ਸਹਿਜੇ ਸਹਿਜੇ ਮਾਓ ਲੀਡਰ ਤੋਂ ਅਵਤਾਰ ਬਣ ਕੇ ਭਵਿੱਖਬਾਣੀਆਂ ਕਰਨ ਲੱਗ ਪਿਆ। ਇਕ ਵਾਰੀ ਬਿਆਨ ਦਾਗ਼ ਦਿੱਤਾ ਕਿ ਵੀਹ ਸਾਲਾਂ ਦੇ ਅੰਦਰ ਦੁਨੀਆਂ ਵਿਚੋਂ ਸਰਮਾਏਦਾਰੀ ਖਤਮ ਕਰ ਦਿੱਤੀ ਜਾਵੇਗੀ। ਚੀਨੀ ਲੋਕਾਂ ਨੂੰ ਮਾਓ ਦਾ ਕਲਟ, ਰੂਸੀ ਲੋਕਾਂ ਲਈ ਸਤਾਲਿਨ ਦੇ ਕਲਟ ਨਾਲੋਂ ਵੱਡਾ ਜਾਪਣ ਲੱਗ ਪਿਆ। ਫਿਰ ਦੋ ਕਲਟਾਂ ਦੀ ਤੁਲਨਾ ਸ਼ੁਰੂ ਹੋ ਗਈ ਕਿ ਕੌਣ ਵੱਡਾ ਕਲਟ ਹੈ। ਸਤਾਲਿਨ ਦੀ ਮੌਤ ਪਿੱਛੋਂ ਇਕੋ ਇਕ ਮਾਰਕਸੀ ਕਲਟ ਮਾਓ ਅਤੇ ਨਿਜੀ ਕਲਟ ਵਿਰੋਧੀ ਸਟੇਟ ਕਲਟ ਦੇ ਆਗੂ ਖਰੁਸ਼ਚੋਵ ਵਿਚਕਾਰ ਇਖਤਲਾਫ ਵਧਣੇ ਕੁਦਰਤੀ ਗੱਲ ਸੀ। ਦੋ ਸਮਾਜਵਾਦੀ ਦੇਸ਼ਾਂ ਦੀਆਂ ਸਮਾਜਵਾਦੀ ਪਾਰਟੀਆਂ ਮਤਭੇਦਾਂ ਤੋਂ ਤੁਰ ਕੇ ਦੁਸ਼ਮਣੀ ਦੀ ਹੱਦ ਤਕ ਪੁੱਜ ਗਈਆਂ। ਵੀਹ ਸਾਲਾਂ ਅੰਦਰ ਸਰਮਾਏਦਾਰੀ ਦਾ ਦੁਨੀਆਂ 'ਚੋਂ ਖਾਤਮਾ ਕਰ ਦੇਣ ਦੀ ਦਾਅਵੇਦਾਰ ਚੀਨ ਦੀ ਪਾਰਟੀ, ਅਮਰੀਕੀ ਸਾਮਰਾਜ ਨਾਲ ਦੋਸਤੀ ਦਾ ਹੱਥ ਵਧਾਣ ਲੱਗ ਪਈ। ਮਾਓਜ਼ੇ ਤੁੰਗ ਦੀ ਮੌਤ ਪਿੱਛੋਂ ਚੀਨ ਦੀ ਪਾਰਟੀ ਨੇ ਮਾਓ ਦੇ ਪਹਿਲੇ ਬਿਆਨਾਂ 'ਤੇ ਅਮਲ ਕਰਦਿਆਂ ਸਰਮਾਏਦਾਰੀ ਅਰਥਚਾਰੇ ਨੂੰ ਅਪਨਾ ਲਿਆ। ਸਟੇਟ ਸਰਮਾਏਦਾਰੀ ਦੇ ਨਾਲ ਨਿੱਜੀ ਸਰਮਾਏਦਾਰੀ ਨੂੰ ਵੀ ਖੁੱਲ੍ਹ ਦੇ ਦਿੱਤੀ ਗਈ।ਬਦੇਸ਼ੀ ਕੰਪਨੀਆਂ ਦਾ ਸਰਮਾਇਆ ਲਗਵਾ ਕੇ ਤਰੱਕੀ ਕਰਨੀ ਸ਼ੁਰੂ ਕਰ ਦਿੱਤੀ।

ਇਸ ਵੇਲੇ ਦੁਨੀਆਂ ਦੇ ਕੁੱਲ ਦੇਸ਼ਾਂ ਵਿਚੋਂ ਚੀਨ ਅੰਦਰ ਸਭ ਤੋਂ ਵੱਧ ਬਦੇਸ਼ੀ ਸਰਮਾਇਆ ਲੱਗਾ ਹੋਇਆ ਹੈ। ਮਜ਼ਦੂਰਾਂ ਦੇ ਹੱਕਾਂ ਦੀ ਰਾਖੀ ਦੇ ਕੋਈ ਖਾਸ ਕਾਨੂੰਨ ਨਹੀਂ ਹਨ। ਬਦੇਸ਼ੀ ਸਰਮਾਏ ਅਤੇ ਕੌਮੀ ਕੁਦਰਤੀ ਸਾਧਨਾਂ ਅਤੇ ਸਸਤੀ ਮਜ਼ਦੂਰੀ ਦੇ ਆਸਰੇ ਸ਼ੁਰੂ ਕੀਤੀ ਪੈਦਾਵਾਰੀ ਤਰੱਕੀ ਅੱਜ ਸਿਖਰਾਂ 'ਤੇ ਪੁੱਜ ਗਈ ਹੈ। ਪੈਦਾਵਾਰ ਦੇ ਲਿਹਾਜ਼ ਨਾਲ ਚੀਨ ਨੂੰ ਅੱਜ ਦੁਨੀਆਂ ਦੀ ਨੰਬਰ ਦੋ ਦੀ ਆਰਥਿਕਤਾ ਕਿਹਾ ਜਾਂਦਾ ਹੈ।

ਦੁਨੀਆਂ ਭਰ ਦੀਆਂ ਮੰਡੀਆ ਵਿਚ ਚੀਨੀ ਵਸਤਾਂ ਨੇ ਧਾਂਕ ਜਮਾਈ ਹੋਈ ਹੈ। ਸਟੇਟ ਕੈਪੀਟਲ ਇਤਨਾ ਤਕੜਾ ਹੈ ਕਿ ਅਮਰੀਕਾ ਸਿਰ ਦਸ ਬਿਲੀਅਨ ਡਾਲਰ ਕਰਜ਼ਾ ਕੀਤਾ ਹੋਇਆ ਹੈ। ਪਹਿਲਾਂ ਤਾਂ ਅਫਰੀਕੀ ਜਾਂ ਲਾਤੀਨੀ ਅਮਰੀਕਾ ਅਤੇ ਏਸ਼ੀਆਈ ਦੇਸ਼ਾਂ ਅੰਦਰ ਸਰਮਾਇਆ ਲਾਇਆ ਜਾ ਰਿਹਾ ਸੀ ਪਰ ਹੁਣ ਤਾਂ ਅਮਰੀਕਾ ਅਤੇ ਯੂਰਪ ਦੀਆਂ ਕੰਪਨੀਆਂ ਵੀ ਖਰੀਦੀਆਂ ਜਾ

ਰਹੀਆਂ ਹਨ। ਪਾਕਿਸਤਾਨ ਤੇ ਕੁਝ ਹੋਰ ਦੇਸ਼ਾਂ ਨੂੰ ਜੰਗੀ ਸਾਜ਼-ਓ-ਸਾਮਾਨ ਵੀ ਵੇਚਿਆ ਜਾਂਦਾ ਹੈ। ਅੱਜ ਚੀਨ ਇਕ ਸਾਮਰਾਜੀ ਦੇਸ਼ ਹੋਣ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ। ਕਮਿਊਨਿਸਟ ਪਾਰਟੀ ਦੇ ਮੈਂਬਰ ਨਿਜੀ ਪੂੰਜੀ ਦੇ ਮਾਲਕ ਹੋ ਸਕਦੇ ਹਨ ਪਰ ਦੂਜੀ ਸਿਆਸੀ ਪਾਰਟੀ ਵਜੂਦ ਵਿਚ ਨਹੀਂ ਆ ਸਕਦੀ। ਇਕ ਅਮੀਰ ਅਤੇ ਤਾਕਤਵਰ ਦੇਸ਼ ਅੰਦਰ ਸਿਆਸੀ ਅਜਾਰੇਦਾਰੀ ਬਹੁਤਾ ਚੰਗਾ ਸ਼ਗਨ ਨਹੀਂ ਹੈ।

ਵੀਅਤਨਾਮ ਦਾ ਤਾਂ ਅੱਜ ਕੱਲ ਕਦੀ ਜ਼ਿਕਰ ਹੀ ਘੱਟ ਸੁਣੀਂਦਾ ਹੈ। ਹੋ ਚੀ ਮਿੰਨ ਵੇਲੇ ਤਾਂ ਵੀਅਤਨਾਮ ਦੀ ਬੱਲੇ ਬੱਲੇ ਹੁੰਦੀ ਸੀ। ਹੋ ਚੀ ਮਿੰਨ ਦੀ ਮੌਤ ਪਿੱਛੋਂ ਵੀਅਤਨਾਮ ਨੇ ਛੇਤੀ ਹੀ ਮੋੜਾ ਪਾ ਲਿਆ ਸੀ। ਬਦੇਸ਼ੀ ਕਾਰਪੋਰੇਸ਼ਨਾ ਨੇ ਉੱਥੇ ਆਪਣਾ ਕਾਰੋਬਾਰ ਸ਼ੁਰੂ ਕਰ ਦਿੱਤਾ ਸੀ।

ਨਾਰਥ ਕੋਰੀਆ ਵੀ ਸੋਸ਼ਲਿਸਟ ਦੇਸ਼ ਕਹਾਉਂਦਾ ਹੈ, ਜਿਸਦਾ ਚਰਚਾ ਆਏ ਰੋਜ਼ ਮੀਡੀਏ ਵਿਚ ਹੁੰਦਾ ਰਹਿੰਦਾ ਹੈ। ਐਟਮ ਬੰਬ ਦਾ ਦਾਅਵੇਦਾਰ ਹੈ। ਲੋਕ ਗ਼ਰੀਬ ਹਨ ਪਰ ਲੋਕਾਂ ਦੇ ਰਾਹਨੁਮਾ ਸ਼ਾਹੀ ਜ਼ਿੰਦਗੀ ਗੁਜ਼ਾਰ ਰਹੇ ਹਨ। ਬਾਦਸ਼ਾਹਾਂ ਵਾਂਗ ਪੁੱਤਰ ਹੀ ਪਿਤਾ ਦੀ ਥਾਂ ਰਾਜ ਅਧਿਕਾਰੀ ਬਣ ਰਿਹਾ ਹੈ। ਯੂ. ਐੱਸ. ਏ. ਦੀ ਐਡਮਨਿਸਟਰੇਸ਼ਨ ਵੀ ਬੇਲੋੜਾ ਰੌਲ਼ਾ ਪਾਈ ਰੱਖਦੀ ਹੈ ਕਿ ਉੱਤਰੀ ਕੋਰੀਆ ਐਟਮ ਬੰਬ ਬਣਾ ਰਿਹਾ ਹੈ ਜਾਂ ਉੱਤਰੀ ਕੋਰੀਆ ਦੱਖਣੀ ਕੋਰੀਆ ਲਈ ਖਤਰਾ ਬਣਦਾ ਜਾ ਰਿਹਾ ਹੈ? ਅਮਰੀਕਾ ਦੇ ਹੁੰਦਿਆਂ ਜੋ ਅਜੇ ਤਾਈਂ ਚੀਨ ਐਟਮ ਬੰਬ ਹੁੰਦਿਆਂ ਹੋਇਆਂ ਫਾਰਮੂਸਾ ਲਈ ਖਤਰਾ ਨਹੀਂ ਬਣਿਆ ਤਾਂ ਵਿਚਾਰਾ ਚਿੜੀ ਦੇ ਪਹੁੰਚੇ ਜਿੱਡਾ ਗ਼ਰੀਬ ਦੇਸ਼ ਉੱਤਰੀ ਕੋਰੀਆ, ਦੱਖਣੀ ਕੋਰੀਆ ਲਈ ਕਿਵੇਂ ਖਤਰਾ ਹੋ ਸਕਦਾ ਹੈ, ਅਮਰੀਕਾ ਵਰਗੀ ਜੰਗੀ ਸ਼ਕਤੀ ਦੇ ਹੁੰਦਿਆਂ। ਜੇ ਕਰ ਅਮਰੀਕਾ ਚੁੱਪ ਕਰਕੇ ਬੈਠਾ ਰਹੇ ਤਾਂ ਚੀਨ ਨੇ ਹੀ ਨਾਰਥ ਕੋਰੀਆ ਨੂੰ ਐਟਮ ਬੰਬ ਬਣਾਉਣ ਦੀ ਆਗਿਆ ਨਹੀਂ ਦੇਣੀ।

ਪਰ ਅਮਰੀਕਾ ਦੀ ਸਰਕਾਰ ਨੂੰ ਆਪਣੇ ਲੋਕਾਂ ਨੂੰ ਧੋਖਾ ਦੇਣ ਲਈ ਕੋਈ ਦੁਸ਼ਮਣ ਜ਼ਰੂਰ ਚਾਹੀਦਾ ਹੈ। ਜੇ ਅਸਲੀਅਤ ਵਿਚ ਕੋਈ ਦੁਸ਼ਮਣ ਨਾ ਹੋਵੇ ਤਾਂ ਪੈਦਾ ਕਰਨਾ ਪੈਂਦਾ ਹੈ। ਜਿਵੇਂ ਸੋਵੀਅਤ ਯੂਨੀਅਨ ਦੇ ਟੁੱਟ ਫੁੱਟ ਜਾਣ ਪਿੱਛੋਂ ਅਤਿਵਾਦ ਦਾ ਭੂਤ ਖੜ੍ਹਾ ਕਰ ਲਿਆ ਅਤੇ War Against Terrorism ਦਾ ਨਾਅਰਾ ਬੁਲੰਦ ਕਰ ਲਿਆ। ਨਾਰਥ ਕੋਰੀਆ ਨਾ ਸਮਾਜਵਾਦੀ ਦੇਸ਼ ਹੈ, ਨਾ ਕਿਸੇ ਲਈ ਖਤਰੇ ਜੋਗਾ ਹੈ। ਉਹ ਰੁਮਾਨੀਆਂ ਵਰਗਾ ਚੈਚੈਸਕੂ ਦਾ ਦੇਸ਼ ਹੈ ਜਿਹਦਾ ਸਾਰਾ ਰੌਲਾ ਰੱਪਾ ਆਪਣੀ ਹੋਂਦ ਦਰਸਾਉਣ ਦਾ ਚੱਕਰ ਹੈ।

ਕਿਊਬਾ ਦਾ ਪਿਛਲੀ ਅੱਧੀ ਸਦੀ ਦਾ ਇਤਿਹਾਸ ਸ਼ਲਾਘਾਯੋਗ ਹੈ, ਜਿਸ ਨੇ ਯੂ. ਐੱਸ. ਏ. ਦੇ ਪਿਛਵਾੜੇ ਸਾਮਰਾਜੀ ਵਿਰੋਧ ਦਾ ਦੀਵਾ ਜਗਾਇਆ ਹੋਇਆ ਹੈ। ਕਿਊਬਾ ਨੇ ਫੀਡਲ ਕਾਸਟਰੋ ਦੀ ਅਗਵਾਈ ਥੱਲੇ, ਯੂ. ਐੱਸ. ਏ. ਦੀ ਬਾਈਕਾਟ ਦੀ ਪਾਲਿਸੀ, ਸੋਵੀਅਤ ਯੂਨੀਅਨ ਦੇ ਟੁੱਟਣ ਨਾਲ ਹਰ ਤਰ੍ਹਾਂ ਦੀ ਮਦਦ ਬੰਦ ਹੋਣ ਅਤੇ ਹਮੇਸ਼ਾ ਫੌਜੀ ਹਮਲਾ ਹੋਣ ਦਾ ਖਤਰਾ ਬਣੇ ਰਹਿਣ ਦੇ ਬਾਵਜੂਦ ਆਪਣੀ ਹੋਂਦ ਨੂੰ ਕਾਇਮ ਹੀ ਨਹੀਂ ਰੱਖਿਆ, ਸਗੋਂ ਲਾਤੀਨੀ ਅਮਰੀਕੀ ਦੇਸ਼ਾਂ ਲਈ ਇਕ ਨਵੀਂ ਮਿਸਾਲ ਪੈਦਾ ਕਰਕੇ ਇਹਨਾਂ ਦੇਸ਼ਾਂ ਦੀ ਕੌਮੀ ਆਜ਼ਾਦੀ ਦੀ ਲਹਿਰ ਨੂੰ ਬੜੀ ਭਾਰੀ ਤਾਕਤ ਬਖਸ਼ੀ ਹੈ। ਸੀ. ਆਈ. ਏ. ਵੱਲੋਂ ਅਠੱਤੀ ਵਾਰ ਕਾਸਟਰੋ ਦੀ ਹੱਤਿਆ ਕਰਨ ਦੀਆਂ ਯੋਜਨਾਵਾਂ ਘੜਨ ਦੇ ਬਾਵਜੂਦ ਕਾਸਟਰੋ ਅਜੇ ਤਾਈਂ ਜੀਊਂਦਾ ਜਾਗਦਾ ਹੈ।

ਕਿਊਬਾ ਦੀ ਲੀਡਰਸ਼ਿਪ ਨੇ ਆਬਾਦੀ ਦੀ ਸੰਖਿਆ ਅਨੁਸਾਰ ਸਭ ਤੋਂ ਵੱਧ ਡਾਕਟਰ ਪੈਦਾ ਕੀਤੇ ਅਤੇ ਇੰਜੀਨੀਅਰ ਬਣਾਏ ਹਨ। ਵਧੀਆ ਸਿੱਖਿਆ, ਸਿਹਤ ਪ੍ਰਣਾਲੀਆਂ ਕਾਇਮ ਕੀਤੀਆਂ ਹਨ। ਹਰ ਮੁਸ਼ਕਲ ਦਾ ਮੁਕਾਬਲਾ ਕਰਨ ਲਈ ਲੋਕਾਂ ਦੇ ਹੌਂਸਲੇ ਬੁਲੰਦ ਰੱਖੇ ਹਨ। ਕਾਸਟਰੋ ਨੇ ਆਪਣੇ ਆਪ ਨੂੰ ਕਲਟ ਬਣਨ ਤੋਂ ਬਚਾਈ ਰੱਖਿਆ ਹੈ। ਇਕ ਆਮ ਮਨੁੱਖ ਦਾ



ਜੀਵਨ ਜੀਵਿਆ ਹੈ। ਅਮਰੀਕਾ ਦੇ ਭਲੇ ਲੋਕ ਵੀ ਉਸ ਦੀ ਸਿਫਤ ਕਰਦੇ ਹਨ।

ਕਿਊਬਾ ਆਕਾਰ ਵਿਚ ਛੋਟਾ, ਇਕ ਪਛੜਿਆ ਹੋਇਆ ਗ਼ਰੀਬ, ਸਾਮਰਾਜੀ ਦੁਨੀਆਂ ਦੇ ਚੁੰਗਲ ਵਿਚ ਘਿਰਿਆ ਹੋਇਆ ਦੇਸ਼, ਦੁਨੀਆਂ ਭਰ ਲਈ ਇਕ ਮਾਡਲ ਨਹੀਂ ਸੀ ਬਣ ਸਕਦਾ। ਅੱਜ ਉਸ ਨੂੰ ਵੀ ਆਪਣੇ ਆਰਥਿਕ ਪ੍ਰਬੰਧ ਅੰਦਰ ਕੁਛ ਲੋੜੀਂਦੇ ਸੁਧਾਰ ਕਰਨੇ ਪੈ ਰਹੇ ਹਨ।

ਪੂਰਬੀ ਯੂਰਪ ਦੇ ਦੇਸ਼ਾਂ ਨੇ ਆਪਣੇ ਦੇਸ਼ਾਂ ਅੰਦਰ ਆਪ ਕੋਈ ਇਨਕਲਾਬ ਨਹੀਂ ਸੀ ਕੀਤਾ, ਨਾ ਹੀ ਆਪਣੇ ਇਰਾਦੇ ਨਾਲ ਆਪਣਾ ਰਾਹ ਚੁਣਿਆ ਸੀ। ਉਹਨਾਂ ਲੋਕਾਂ ਤਾਂ ਪਹਿਲਾਂ ਜਰਮਨ ਫੌਜਾਂ ਹੱਥੋਂ ਆਪਣੀ ਤਬਾਹੀ ਦੇਖੀ ਅਤੇ ਫੇਰ ਸੋਵੀਅਤ ਫੌਜਾਂ ਹੱਥੋਂ ਕਸ਼ਟ ਹੰਢਾਏ ਸੀ। ਪੂਰਬੀ ਯੂਰਪੀ ਦੇਸ਼ਾਂ ਦੇ ਲੋਕਾਂ ਉੱਪਰ ਤਾਂ ਸੋਵੀਅਤ ਯੂਨੀਅਨ ਵੱਲੋਂ ਆਪਣਾ ਆਰਥਿਕ ਸਿਆਸੀ ਮਾਡਲ ਠੋਸਿਆ ਗਿਆ ਸੀ, ਜੋ ਉਹਨਾਂ ਲੋਕਾਂ ਨੇ ਅੱਧੀ ਸਦੀ ਦੇ ਕਰੀਬ ਹੰਢਾਇਆ। ਜਦੋਂ ਮੌਕਾ ਮਿਲਿਆ ਤਾਂ ਉਸ ਪਿੰਜਰੇ ਵਿਚੋਂ ਬਾਹਰ ਨਿਕਲ ਗਏ ਅਤੇ ਆਪਣਾ ਆਪਣਾ ਰਾਹ ਫੜਦੇ ਗਏ। ਚੈਕੋਸਲਵਾਕੀਆ ਦੇ ਦੋ ਦੇਸ਼ ਬਣ ਗਏ, ਯੋਗੋਸਲਾਵੀਆ ਚਾਰ ਥਾਵਾਂ 'ਤੇ ਵੰਡਿਆ ਗਿਆ। ਸਭ ਨੇ ਸਰਮਾਏਦਾਰੀ ਰਾਹ ਅਖਤਿਆਰ ਕਰ ਲਿਆ ਅਤੇ ਵਾਰੀ ਵਾਰੀ ਸਾਮਰਾਜੀਆਂ ਦੇ ਫੌਜੀ ਗੁੱਟ ਨੈਟੋ ਵਿਚ ਸ਼ਾਮਲ ਹੁੰਦੇ ਗਏ ਅਤੇ ਹੋ ਰਹੇ ਹਨ, ਜਿਸਦਾ ਵੱਡਾ ਕਾਰਨ ਰੂਸੀ ਤਾਕਤ ਦਾ ਡਰ ਸੀ। ਅੱਜ ਕੱਲ ਰੂਸ ਵੀ ਨਾਟੋ ਵਿਚ ਸ਼ਾਮਲ ਹੋਣ ਲਈ ਰਾਜ਼ੀ ਹੁੰਦਾ ਲਗਦਾ ਹੈ।

ਇੰਝ ਇਸ ਵੇਲੇ ਦਾ ਵੱਡਾ ਦੁਖਾਂਤ ਇਹ ਹੈ ਕਿ ਸਰਮਾਏਦਾਰੀ ਸਮਾਜ ਦੇ ਬਦਲ ਦਾ ਕੋਈ ਮਾਡਲ ਮੌਜੂਦ ਨਹੀਂ ਹੈ, ਜਿਸ ਪਾਸੇ ਲੋਕ ਰੁਝਾਨ ਕਰ ਸਕਣ, ਸਰਮਾਏਦਾਰੀ ਨੂੰ ਛੱਡ ਕੇ ਜਾਣ ਦਾ। ਜੇ ਇਸ ਵੇਲੇ, ਇਸ ਨਾਲੋਂ ਚੰਗਾ ਮਾਡਲ ਕੋਈ ਮੌਜੂਦ ਹੁੰਦਾ ਤਾਂ ਜਿੱਡਾ ਵੱਡਾ ਸੰਕਟ ਸਰਮਾਏਦਾਰੀ ਦਾ ਵਾਪਰਿਆ ਹੈ, ਸਰਮਾਏਦਾਰੀ ਦੁਨੀਆਂ ਦੀਆਂ ਲੋਕ ਸ਼ਕਤੀਆਂ ਉਸ ਮਾਡਲ ਨੂੰ ਵੇਖ ਸਕਦੀਆਂ, ਤਾਂ ਅੱਜ ਇਕ ਅਜਿਹੇ ਇਨਕਲਾਬ ਦੀ ਸੰਭਾਵਨਾ ਸੀ ਜਿਸ ਦਾ ਰੂਸੀ ਇਨਕਲਾਬ ਵੇਲੇ ਲੈਨਿਨ ਨੇ ਪੱਛਮੀ ਯੂਰਪ ਦੇ ਦੇਸ਼ਾਂ ਵਿਚ ਕਿਆਸ ਕੀਤਾ ਸੀ। ਜਿਸਦੇ ਉਸ ਵੇਲੇ, ਆਪਣੇ ਹਾਲਾਤ ਕਾਰਨ ਨਾ ਵਾਪਰਨ 'ਤੇ ਲੈਨਿਨ ਨੂੰ ਮਾਯੂਸੀ ਹੋਈ ਸੀ। ਜਿਸ ਕਰਕੇ ਉਸ ਨੇ ਉਹਨਾਂ ਦੇਸ਼ਾਂ ਦੀਆਂ ਸਿਆਸੀ ਪਾਰਟੀਆਂ, ਖਾਸ ਕਰਕੇ ਸੋਸ਼ਲ ਡੈਮੋਕ੍ਰੇਟਾਂ, ਨੂੰ ਸਖ਼ਤ ਤਾਅਨਾ ਵੀ ਦਿੱਤਾ ਸੀ।

ਇਹ ਵੀ ਮੰਨਿਆ ਜਾਂਦਾ ਹੈ ਕਿ ਕੋਈ ਮਾਡਲ ਹੋਣਾ ਜ਼ਰੂਰੀ ਨਹੀਂ ਹੈ। ਕਾਰਲ ਮਾਰਕਸ ਕੋਲ ਵੀ ਕੋਈ ਮਾਡਲ ਨਹੀਂ ਸੀ। ਉਸ ਨੇ ਕੁਦਰਤੀ ਅਸੂਲਾਂ ਦੀ ਖੋਜ ਕਰਕੇ, ਇਹਨਾਂ ਅਸੂਲਾਂ ਨੂੰ ਮਨੁੱਖੀ ਸਮਾਜ ਉੱਪਰ ਲਾਗੂ ਕਰਦਿਆਂ ਪਤਾ ਲਾ ਲਿਆ ਸੀ ਕਿ ਸਮਾਜਕ ਇਤਿਹਾਸ ਦੇ ਹਰ ਪੜਾਅ ਉੱਪਰ ਪੈਦਾਵਾਰੀ ਰਿਸ਼ਤੇ, ਪੈਦਾਵਾਰੀ ਸ਼ਕਤੀਆਂ ਦੇ ਅਨੁਕੂਲ ਹੁੰਦੇ ਹਨ। ਇਸ ਲਈ ਸਰਮਾਏਦਾਰੀ ਸਮਾਜ ਦੀਆਂ ਪੈਦਾਵਾਰੀ ਸ਼ਕਤੀਆਂ ਅਨੁਸਾਰ ਹੁੰਦੀ ਸਾਂਝੀ ਪੈਦਾਵਾਰ ਕਰਕੇ, ਪੈਦਾਵਾਰੀ ਰਿਸ਼ਤੇ ਵੀ ਮੁਸ਼ਤਰਕਾ ਹੋਣੇ ਲਾਜ਼ਮੀ ਹਨ। ਭਾਵ ਕਿ ਸਮਾਜਕ ਤੌਰ ਉੱਪਰ ਮਿਲਕੇ ਕੀਤੀ ਪੈਦਾਵਾਰ ਉੱਤੇ ਨਿਜੀ ਮਾਲਕੀ, ਆਰਥਿਕ ਅਸੂਲਾਂ ਦੇ ਅਨੁਕੂਲ ਨਹੀਂ ਹੈ। ਇਉਂ ਸਾਂਝੇ ਤੌਰ 'ਤੇ ਕੀਤੀ ਜਾਂਦੀ ਪੈਦਾਵਾਰ ਉੱਪਰ ਸਾਂਝੀ ਮਾਲਕੀ ਹੋਣੀ ਜ਼ਰੂਰੀ ਹੈ। ਇਸ ਤਰ੍ਹਾਂ ਸਾਰੀ ਲੋਕਾਈ ਨੂੰ ਜ਼ਿੰਦਗੀ ਦੇ ਜਹਾਜ਼ ਨੂੰ ਚਲਾਉਣ ਲਈ ਇਕ ਕੰਪਾਸ ਦੇ ਦਿੱਤਾ। ਇਹ ਕੰਪਾਸ ਅੱਜ ਜੀਵਨ ਦੇ ਹਰ ਪਹਿਲੂ ਅੰਦਰ ਅਗਵਾਈ ਦਾ ਕੰਮ ਦੇ ਰਿਹਾ ਹੈ।

ਨਾ ਹੀ ਲੈਨਿਨ ਦੇ ਸਾਹਮਣੇ ਕੋਈ ਮਾਡਲ ਸੀ। ਉਸ ਨੇ ਆਪਣੀ ਮਾਰਕਸੀ ਸਮਝ ਅਨੁਸਾਰ ਸਮਾਜ ਨੂੰ ਇਕ ਨਵਾਂ ਮਾਡਲ ਪੇਸ਼ ਕਰਨ ਦਾ ਯਤਨ ਕੀਤਾ ਸੀ। ਜਿਹੜਾ ਨਮੂਨਾ ਸਹੀ ਸਾਬਤ ਹੁੰਦਾ ਨਹੀਂ ਸੀ ਲਗਦਾ, ਜਿਸ ਗੱਲ ਦਾ ਅਹਿਸਾਸ ਆਪਣੇ ਜੀਉਂਦੇ ਜੀਅ ਲੈਨਿਨ ਨੂੰ ਛੇਤੀ ਹੀ ਹੋ ਗਿਆ ਸੀ। ਇਸ ਨਵੇਂ ਅਹਿਸਾਸ ਅਧੀਨ ਲੈਨਿਨ ਨੇ ਬਦਲਵਾਂ ਮਾਡਲ, ਨਵੀਂ

ਆਰਥਿਕ ਨੀਤੀ ਰਾਹੀਂ ਪੇਸ਼ ਕੀਤਾ ਸੀ। ਉਸ ਨੀਤੀ 'ਤੇ ਥੋੜ੍ਹਾ ਬਹੁਤ ਅਮਲ ਵੀ ਹੋਇਆ, ਪਰ ਬਦਕਿਸਮਤੀ ਨੂੰ ਲੈਨਿਨ ਦੀ ਬੇਵਕਤ ਮੌਤ ਹੋ ਗਈ। ਹਕੂਮਤ ਅਤੇ ਪਾਰਟੀ ਦੀ ਡੋਰ ਸਤਾਲਿਨ ਦੇ ਹੱਥ ਆ ਗਈ, ਜੋ ਲੈਨਿਨ ਦਿਲੋਂ ਨਹੀਂ ਸੀ ਚਾਹੁੰਦਾ। ਲੈਨਿਨ ਦੇ ਨਵ ਕਿਆਸੇ ਮਾਡਲ ਦੀ ਸੂਰਤ ਬੇਸੂਰਤ ਹੋ ਕੇ ਰਹਿ ਗਈ।

ਇਵੇਂ ਹੀ ਚੀਨ ਅੰਦਰ ਸੋਵੀਅਤ ਯੂਨੀਅਨ ਨਾਲੋਂ ਵੱਖਰਾ, ਪੀਪਲਜ਼ ਡੈਮੋਕਰੇਸੀ ਦਾ ਮਾਡਲ, ਮਾਉਜ਼ੇ ਤੁੰਗ ਨੇ ਉਲੀਕਣ ਦਾ ਸੋਚਿਆ ਸੀ। ਪਰ ਛੇਤੀ ਹੀ ਇਕੋ ਇਕ ਪਾਰਟੀ ਦੇ ਹੱਥ ਰਾਜ-ਸੱਤਾ ਆਉਣ ਕਰਕੇ, ਕਿਸੇ ਵਿਰੋਧੀ ਦਲ ਦੀ ਅਣਹੋਂਦ ਕਰਕੇ, ਤਾਕਤ ਦੇ ਨਸ਼ੇ ਵਿਚ ਪੀਪਲਜ਼ ਡੈਮੋਕਰੇਸੀ ਦਾ ਮਾਡਲ ਧਰਿਆ ਧਰਾਇਆ ਰਹਿ ਗਿਆ ਅਤੇ ਗੱਡੀ ਗ਼ਲਤ ਲੀਹ 'ਤੇ ਪੈ ਗਈ। ਲੋਕਾਂ ਦੀ ਬਦਕਿਸਮਤੀ ਨੂੰ ਦੋਵੇਂ ਨਵੇਂ ਮਾਡਲ ਅਸਫਲ ਹੋ ਕੇ ਰਹਿ ਗਏ।

ਖੈਰ ਸੋਚਣ ਵਾਲੀ ਗੱਲ ਇਹ ਹੈ ਕਿ ਕੋਈ ਵੀ ਸਿਆਣੇ ਤੋਂ ਸਿਆਣਾ ਆਦਮੀ ਸਦਾ ਹੀ ਸਹੀ ਨਹੀਂ ਸੋਚ ਸਕਦਾ। ਹਰ ਇਕ ਤੋਂ ਕੁਝ ਘਾਟਾਂ ਰਹਿ ਜਾਂਦੀਆਂ ਹਨ, ਕੁਝ ਗ਼ਲਤੀਆਂ ਹੋ ਜਾਣਾ ਕੁਦਰਤੀ ਹੈ। ਉਪਰੋਕਤ ਹਸਤੀਆਂ ਦਾ ਆਪਣਾ ਆਪਣਾ ਵੱਡਾ ਯੋਗਦਾਨ ਹੈ ਪਰ ਕੋਈ ਵੀ ਸੋਲਾਂ ਕਲਾਂ ਸੰਪੂਰਨ ਨਹੀਂ ਸੀ, ਨਾ ਹੀ ਹੋ ਸਕਦਾ ਹੈ। ਸਾਰਿਆਂ ਦੇ ਉੱਦਮ, ਤਜਰਬੇ, ਸਫਲਤਾਵਾਂ, ਘਾਟਾਂ ਅਤੇ ਅਸਫਲਤਾਵਾਂ ਆਉਣ ਵਾਲੀਆਂ ਪੀੜ੍ਹੀਆਂ ਲਈ ਵੱਡਾ ਸਬਕ ਛੱਡ ਗਈਆਂ ਹਨ।

ਆਉਣ ਵਾਲੇ ਸਮੇਂ ਦੇ ਦਾਨਸ਼ਵਰਾਂ ਨੂੰ ਇਤਿਹਾਸ ਦੇ ਤਜਰਬੇ ਨੇ ਇਕ ਸਵਾਲਾਂ ਦਾ ਪਰਚਾ ਪਾ ਦਿੱਤਾ ਹੈ ਜਿਸ ਪਰਚੇ ਦੇ ਸਵਾਲਾਂ ਦਾ ਜਵਾਬ ਲੱਭਣਾ ਜ਼ਰੂਰੀ ਹੈ, ਅਗਲੀ ਮੰਜ਼ਲ ਤੈਅ ਕਰਨ ਲਈ ਸਵਾਲ ਇਹ ਹਨ:

1. ਕੀ ਰਾਜਸ਼ਾਹੀ ਜਾਗੀਰਦਾਰੀ ਪ੍ਰਬੰਧ ਤੋਂ, ਬਗ਼ੈਰ ਪੈਦਾਵਾਰੀ ਸ਼ਕਤੀਆਂ ਨੂੰ ਲੋੜੀਂਦੀ ਹੱਦ ਤਕ ਉਨਤ ਕਰਨ ਦੇ, ਜਿੱਥੇ ਪੈਦਾਵਾਰ ਦਾ ਤਰੀਕਾਕਾਰ ਸਮਾਜਕ ਬਣ ਜਾਵੇ, ਸਿੱਧਾ ਹੀ ਸਮਾਜਵਾਦੀ ਪ੍ਰਬੰਧ ਸਥਾਪਤ ਕੀਤਾ ਜਾ ਸਕਦਾ ਹੈ?
2. ਕੀ ਸੱਚੀ ਸੁੱਚੀ ਲੋਕ ਜਮਹੂਰੀਅਤ ਤੋਂ ਬਿਨਾਂ, ਆਮ ਲੋਕਾਂ ਨੂੰ ਨਾਲ ਲਏ ਬਗ਼ੈਰ, ਰਾਜਸੀ ਤਾਕਤ ਦੇ ਆਸਰੇ, ਲੋਕਾਂ ਦੀ ਮਰਜ਼ੀ ਤੋਂ ਉਲਟ ਸਮਾਜਵਾਦ ਉਸਾਰਿਆ ਜਾ ਸਕਦਾ ਹੈ?
3. ਕੀ ਸਰਮਾਏਦਾਰੀ ਨਿਜ਼ਾਮ ਵਿਚ ਘਿਰੇ ਹੋਏ, ਇਕ ਜਾਂ ਕੁਛ ਇਕ ਦੇਸ਼ਾਂ ਅੰਦਰ, ਪੱਛੜੀਆਂ ਹੋਈਆਂ ਆਰਥਿਕ ਅਤੇ ਸਿਆਸੀ ਹਾਲਤਾਂ ਵਿਚ ਸੋਸ਼ਲਿਜ਼ਮ ਦਾ ਸੁਪਨਾ ਸਾਕਾਰ ਹੋ ਸਕਦਾ ਹੈ?
4. ਕੀ ਕੰਮ ਦੀ ਗਾਰੰਟੀ ਕਰਨ, ਰੋਟੀ, ਕੱਪੜਾ, ਮਕਾਨ ਦਾ ਮਸਲਾ ਹੱਲ ਕਰਨ, ਵਿੱਦਿਅਕ ਅਤੇ ਸਿਹਤ ਸਹੂਲਤਾਂ ਪੈਦਾ ਕਰਨ ਨਾਲ, ਮਨੁੱਖਤਾ ਦੀ ਆਤਮਾ ਨੂੰ ਆਜ਼ਾਦ ਅਤੇ ਪ੍ਰਫੁੱਲਤ ਕੀਤੇ ਬਿਨਾਂ ਕਿਸੇ ਆਰਥਿਕ ਅਤੇ ਸਿਆਸੀ ਢਾਂਚੇ ਨੂੰ ਸਮਾਜਵਾਦ ਗਰਦਾਨਿਆ ਜਾ ਸਕਦਾ ਹੈ?

ਪਿਛਲੀ ਇਕ ਸਦੀ ਦੇ ਇਤਿਹਾਸਕ ਤਜਰਬਿਆਂ ਦੇ ਆਧਾਰ 'ਤੇ ਜੇ ਮਾਰਕਸੀ ਦਾਨਸ਼ਵਰਾਂ ਪਾਸ ਇਹਨਾਂ ਸਵਾਲਾਂ ਦਾ ਜਵਾਬ ਹੈ ਤਾਂ ਅੱਜ ਦੇ ਸਮੇਂ ਦਾ ਸੰਘਰਸ਼, ਮਾਰਕਸ, ਲੈਨਿਨ ਅਤੇ ਮਾਓ ਦੇ ਵੇਲਿਆਂ ਨਾਲੋਂ ਕਿਤੇ ਸੁਖਾਲਾ ਨਜ਼ਰ ਆਉਣ ਲੱਗ ਜਾਂਦਾ ਹੈ।

ਸਾਡੇ ਖਿਆਲ ਵਿਚ ਜਦੋਂ ਤਕ ਟੈਕਨਾਲੋਜੀ ਉਨਤੀ ਦੀਆਂ ਸਿਖਰਾਂ ਨਹੀਂ ਛੋਹ ਲੈਂਦੀ, ਪੈਦਾਵਾਰ ਅਥਾਹ ਅਤੇ ਸੁਖਾਲੀ ਨਹੀਂ ਹੋ ਜਾਂਦੀ, ਸੌ ਫੀ ਸਦੀ ਲੋਕਾਂ ਦੀ ਅਕਾਦਮਿਕ, ਪ੍ਰੋਫੈਸ਼ਨਲ, ਸਮਾਜਕ, ਸਿਆਸੀ ਅਤੇ ਨਜ਼ਰੀਆਤੀ ਐਜੂਕੇਸ਼ਨ ਨਹੀਂ ਹੋ ਜਾਂਦੀ, ਉਸ ਸਮੇਂ ਤਕ ਸਰਮਾਏਦਾਰੀ ਦੀਆਂ ਚੰਗੀਆਂ ਸ਼ਕਲਾਂ ਤਾਂ ਹੋ ਸਕਦੀਆਂ ਹਨ ਪਰ ਸੋਸ਼ਲਿਜ਼ਮ ਨਹੀਂ ਉਸਾਰਿਆ ਜਾ ਸਕਦਾ। ਦੂਜੇ ਲਫਜ਼ਾਂ ਵਿਚ ਜਾਗੀਰਦਾਰੀ ਦੀ ਪਛੜੀ ਹੋਈ ਆਰਥਿਕਤਾ ਤੋਂ ਕੋਈ ਸਿੱਧਾ ਰਾਹ ਸਮਾਜਵਾਦੀ



ਸਥਾਪਤੀ ਨੂੰ ਨਹੀਂ ਜਾਂਦਾ। ਸਰਮਾਏਦਾਰੀ ਸਮਾਜ ਤਰੱਕੀ ਦਾ ਇਕ ਐਸਾ ਕੁਦਰਤੀ ਪੜਾਅ ਹੈ ਜੋ ਉਲੰਘਿਆ ਨਹੀਂ ਜਾ ਸਕਦਾ। ਕਾਰਪੋਰੇਟ ਕਲਚਰ ਸਮਾਜਵਾਦੀ ਕਲਚਰ ਦਾ ਮੁੱਢਲਾ ਸਬਕ ਹੈ।

ਗ਼ੁਲਾਮਦਾਰੀ ਜਾਂ ਜਾਗੀਰਦਾਰੀ ਦੌਰ ਬਾਈਪਾਸ (Byepass) ਹੋ ਸਕਦੇ ਹਨ ਪਰ ਸਰਮਾਏਦਾਰੀ ਯੁਗ ਛੜੱਪਾ ਮਾਰ ਕੇ ਨਹੀਂ ਟੱਪਿਆ ਜਾ ਸਕਦਾ। ਮਿਸਾਲ ਵਜੋਂ ਭਾਰਤ ਦੀ ਪੁਰਾਤਨ ਫਿਲਾਸਫੀ ਅਨੁਸਾਰ ਸਮੇਂ ਨੂੰ ਚਾਰ ਯੁਗਾਂ ਅੰਦਰ ਵੰਡਿਆ ਗਿਆ ਸੀ। ਸਤਿਯੁਗ, ਦੁਆਪਰ, ਤਰੇਤਾ ਅਤੇ ਕਲਯੁਗ। ਅਤੇ ਆਖਰ ਵਿਚ ਫਿਰ ਸਤਿਯੁਗ। ਇਹ ਮੇਲ ਖਾਂਦੇ ਹਨ ਕਬੀਲਾਦਾਰੀ, ਗ਼ੁਲਾਮੀ, ਰਾਜਸ਼ਾਹੀ ਅਤੇ ਸਰਮਾਏਦਾਰੀ ਨਾਲ। ਅਤੇ ਅਖੀਰ ਵਿਚ ਵਿਗਿਆਨਕ ਸਮਾਜਵਾਦ ਨਾਲ। ਫਿਰ ਕਿਹਾ ਜਾਂਦਾ ਸੀ ਕਿ ਭਾਰਤ ਅੰਦਰ ਦੁਆਪਰ ਵਾਪਰਿਆ ਹੀ ਨਹੀਂ ਅਤੇ ਇਤਿਹਾਸ ਸਿੱਧਾ ਹੀ ਤਰੇਤਾ ਵਿਚ ਚਲਾ ਗਿਆ। ਜੇ ਇਤਿਹਾਸ ਨੂੰ ਘੋਖਿਆ ਜਾਏ ਤਾਂ ਭਾਰਤ ਦੇ ਇਤਿਹਾਸ ਵਿਚ ਗ਼ੁਲਾਮਦਾਰੀ ਦੀਆਂ ਉਹ ਭਿਆਨਕ ਸ਼ਕਲਾਂ ਸੂਰਤਾਂ ਨਹੀਂ ਮਿਲਦੀਆਂ ਜੋ ਯੂਰਪ, ਮੱਧ ਪੂਰਬ, ਚੀਨ ਆਦਿ ਅੰਦਰ ਮਿਲਦੀਆਂ ਹਨ।

ਅਮਰੀਕਾ ਖਾਸ ਕਰਕੇ ਨਾਰਥ ਅਮਰੀਕਾ ਅਤੇ ਆਸਟਰੇਲੀਆ ਵਿਚ ਲੋਕ ਕਬੀਲਿਆਂ ਵਿਚ ਹੀ ਵਸਦੇ ਸਨ, ਅਜੇ ਖਾਸ ਖੇਤੀ ਬਾੜੀ ਵੀ ਸ਼ੁਰੂ ਨਹੀਂ ਸੀ ਹੋਈ ਜਦੋਂ ਯੂਰਪੀਅਨ ਲੋਕ ਉੱਥੇ ਪੁੱਜੇ। ਇਹਨਾਂ ਦੇਸ਼ਾਂ ਅੰਦਰ ਭਾਵੇਂ ਆਦਿਵਾਸੀਆਂ ਦਾ ਹਾਲ ਗ਼ੁਲਾਮਾਂ ਵਾਲਾ ਕਰ ਦਿੱਤਾ ਗਿਆ। ਨਸਲਕੁਸ਼ੀ ਤਕ ਦੀਆਂ ਜੁਗਤਾਂ ਵਰਤੀਆਂ ਗਈਆਂ। ਯੂ. ਐੱਸ. ਏ. ਵਿਚ ਅਫਰੀਕਨ ਲੋਕਾਂ ਨੂੰ ਲਿਆ ਕੇ ਦੋਗਲੀ (Hybrid) ਗ਼ੁਲਾਮੀ ਪੈਦਾ ਕਰ ਦਿੱਤੀ। ਪਰ ਇਹਨਾਂ ਦੇਸ਼ਾਂ ਅੰਦਰ ਆਰਗੈਨਿਕ (Organic) ਗ਼ੁਲਾਮੀ ਦਾ ਦੌਰ ਨਹੀਂ ਵਾਪਰਿਆ। ਨਾ ਹੀ ਰਾਜਸ਼ਾਹੀ ਦਾ ਯੁਗ ਵਾਪਰਿਆ ਹੈ। ਯੂਰਪੀਅਨ ਲੋਕਾਂ ਨੇ ਆ ਕੇ ਸਰਮਾਏਦਾਰੀ ਕਿਸਮ ਦੀ ਖੇਤਬਾੜੀ ਸ਼ੁਰੂ ਕਰਕੇ ਛੇਤੀ ਹੀ ਸਨਅਤੀ ਸਰਮਾਏਦਾਰੀ ਪੈਦਾ ਕਰ ਲਈ ਸੀ। ਇਉਂ ਅਸਲ ਵਿਚ ਇਤਿਹਾਸ ਵਿਚ ਦੋ ਪੜਾਵਾਂ ਦਾ ਛੜੱਪਾ ਮਾਰ ਲਿਆ ਗਿਆ। ਪਰ ਸਰਮਾਏਦਾਰੀ ਨੂੰ ਬਾਈਪਾਸ ਕਰਨ ਦੀ ਕੋਈ ਮਿਸਾਲ ਨਹੀਂ ਮਿਲਦੀ। ਜਿੱਥੇ ਵੀ ਕੋਸ਼ਿਸ਼ ਕੀਤੀ ਗਈ, ਹਰ ਯਤਨ ਅਸਫਲ ਰਿਹਾ ਹੈ।

ਦੂਜੀ ਗੱਲ ਇਹ ਸਮਝਣ ਵਾਲੀ ਹੈ ਕਿ ਸਰਮਾਏਦਾਰੀ ਜਿੰਨੀ ਵੀ ਮਾੜੀ ਹੋਵੇ ਇਹ ਸਮਾਜਕ ਉਨਤੀ ਦਾ ਇਕ ਲਾਜ਼ਮੀ ਪੜਾਅ ਹੈ। ਕਾਰਲ ਮਾਰਕਸ ਦੇ ਕਹਿਣ ਅਨੁਸਾਰ ਸਰਮਾਏਦਾਰੀ ਦਾ ਰੋਲ ਕਾਫੀ ਹੱਦ ਤਕ ਪ੍ਰੋਗਰੈਸਿਵ ਹੈ। ਉਸੇ ਤਰ੍ਹਾਂ ਹੀ ਜਿਵੇਂ ਕਬੀਲਾਦਾਰੀ ਦੇ ਮੁਕਾਬਲੇ ਗ਼ੁਲਾਮਦਾਰੀ ਦਾ ਰੋਲ ਅਗਾਂਹਵਧੂ ਸੀ। ਜਿੱਥੇ ਕਿਤੇ ਗ਼ੁਲਾਮਦਾਰੀ ਸ਼ੁਰੂ ਨਹੀਂ ਹੋਈ ਉਥੇ ਕਬੀਲਾਦਾਰੀ ਵਰਤਾਰਾ ਹੀ ਚਲਦਾ ਰਿਹਾ। ਸੋ ਕਬੀਲਾਦਾਰੀ ਦੇ ਮੁਕਾਬਲੇ ਗ਼ੁਲਾਮਦਾਰੀ ਦਾ ਰੂਪ ਜਿੰਨਾ ਮਰਜ਼ੀ ਕਰੂਪ ਸੀ ਪਰ ਇਹ ਉਸ ਦੇ ਮੁਕਾਬਲੇ ਪ੍ਰੋਗਰੈਸਿਵ ਸੀ ਜਿਸ ਕਾਰਨ ਖੇਤੀਬਾੜੀ ਨੇ ਉਨਤੀ ਕਰਨੀ ਸ਼ੁਰੂ ਕਰ ਦਿੱਤੀ ਸੀ।

ਇਸ ਤਰ੍ਹਾਂ ਗ਼ੁਲਾਮਦਾਰੀ ਦੇ ਮੁਕਾਬਲੇ ਰਾਜਸ਼ਾਹੀ ਦਾ ਕਿਰਦਾਰ ਅਗਾਂਹਵਧੂ ਸੀ ਜਿਸ ਦੌਰਾਨ ਜ਼ਮੀਨ ਨਾਲ ਕਿਸਾਨ ਦਾ ਰਿਸ਼ਤਾ ਜੁੜਨ ਸਦਕਾ ਅਤੇ ਚੰਗੇ ਔਜ਼ਾਰ ਬਣਨ ਕਰਕੇ ਖੇਤੀਬਾੜੀ ਵਿਚ ਹੋਰ ਤਰੱਕੀ ਹੋਈ। ਛੋਟੀ ਮੋਟੀ ਸਨਅਤ ਪੈਦਾ ਹੋ ਗਈ ਅਤੇ ਵਿਉਪਾਰ ਚਾਲੂ ਹੋ ਗਿਆ। ਰਾਹੁਲ ਸੰਕਰਤਾਇਨ ਲਿਖਦਾ ਹੈ ਕਿ ਉਸ ਵੇਲੇ ਦਾ ਗ਼ੁਲਾਮਾਂ ਦੇ ਮਾਲਕਾਂ ਦੇ ਅਤੇ ਬਾਦਸ਼ਾਹਾਂ ਦੇ ਗੀਤ ਗਾਣ ਵਾਲਾ ਸਾਹਿਤ ਆਪਣੇ ਵੇਲੇ ਦਾ ਅਗਾਂਹਵਧੂ ਸਾਹਿਤ ਸੀ।

ਤਾਂ ਫਿਰ ਕਾਰਲ ਮਾਰਕਸ ਦੇ ਇਸ ਕਥਨ ਬਾਰੇ ਕੀ ਸ਼ੱਕ ਹੈ ਕਿ ਸਰਮਾਏਦਾਰੀ ਦਾ ਰੋਲ ਕਾਫੀ ਹੱਦ ਤਕ ਪ੍ਰੋਗਰੈਸਿਵ ਹੈ। ਅੱਜ ਦੇ ਸੰਸਾਰ ਉੱਪਰ ਨਜ਼ਰ ਮਾਰੀਏ ਤਾਂ ਸਾਫ ਦਿਸਦਾ ਹੈ ਕਿ ਉੱਨਤ ਸਰਮਾਏਦਾਰ ਦੇਸ਼ਾਂ ਅੰਦਰ ਲੋਕਾਂ ਦੀ ਹਾਲਤ ਮੁਕਾਬਲਤਨ ਕਿਤੇ ਚੰਗੀ ਹੈ। ਇਸ

ਅਸਲੀਅਤ ਤੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ।

ਸਪਸ਼ਟ ਹੀ, ਅਸੀਂ ਸਵੀਕਾਰ ਕਰੀਏ ਜਾਂ ਨਾ, ਇਸ ਰਾਹ ਵਿਚੋਂ ਤਾਂ ਲੰਘਣਾ ਹੀ ਪੈਣਾ ਹੈ। ਹੋਰ ਕੋਈ ਰਾਹ ਹੈ ਨਹੀਂ। ਹਾਂ, ਸਰਮਾਏਦਾਰੀ ਦੀਆਂ ਸ਼ਕਲਾਂ ਵੱਖ ਵੱਖ ਹੋ ਸਕਦੀਆਂ ਹਨ। ਜਿਵੇਂ ਅਜਾਰੇਦਾਰ ਸਰਮਾਏਦਾਰੀ ਜਾਂ ਨਿਜੀ ਪਰ ਗ਼ੈਰ-ਅਜਾਰੇਦਾਰ ਸਰਮਾਏਦਾਰੀ ਜਾਂ ਫਿਰ ਸੋਸ਼ਲ ਸਰਮਾਏਦਾਰੀ ਜੋ ਮੁਕਾਬਲੇ ਵਿਚ ਘੱਟ ਦੁਖਦਾਇਕ ਹੈ। ਜਿਸ ਦੇ ਅਲਮਬਰਦਾਰ ਸੋਸ਼ਲ ਡੈਮੋਕ੍ਰੇਟਿਕ ਹਨ, ਜਿਹਨਾਂ ਨੂੰ ਲੈਨਿਨ ਨੇ ਵੀ ਰੱਜ ਕੇ ਕੋਸਿਆ ਸੀ। ਸਾਰੇ ਮਾਰਕਸਵਾਦੀ ਉਹਨਾਂ ਨੂੰ ਸਰਮਾਏਦਾਰੀ ਦੇ ਏਜੰਟ ਹੀ ਦੱਸਦੇ ਹਨ। ਬਿਨਾਂ ਸ਼ੱਕ ਉਹ ਸਰਮਾਏਦਾਰੀ ਦੇ ਖਾਤਮੇ ਬਾਰੇ ਸਾਫ ਗੱਲ ਨਹੀਂ ਕਰਦੇ ਪਰ ਇਸ ਵਿਚ ਸੁਧਾਰ ਬਾਰੇ ਉਹਨਾਂ ਦਾ ਰੋਲ ਅਜਾਰੇਦਾਰੀ ਨਾਲੋਂ ਪ੍ਰੋਗਰੈਸਵ ਹੈ।

**ਪ੍ਰੋਲੋਤਾਰੀ ਡਿਕਟੇਟਰਸ਼ਿਪ ਜਾਂ ਸੋਸ਼ਲਿਸਟ ਡੈਮੋਕਰੇਸੀ :** ਕਾਰਲ ਮਾਰਕਸ ਦੇ ਮਨ ਅੰਦਰ ਪ੍ਰੋਲੋਤਾਰੀ ਡਿਕਟੇਟਰਸ਼ਿਪ ਦਾ ਸੰਕਲਪ ਪੈਰਿਸ ਕਮਿਊਨ ਦੇ ਅਸਫਲ ਰਹਿਣ ਤੋਂ ਪੈਦਾ ਹੋਇਆ ਸੀ। ਪੈਰਿਸ ਕਮਿਊਨ ਸਰਮਾਏਦਾਰੀ ਦੀ ਬਾਲ ਉਮਰ ਵਿਚ ਸੋਸ਼ਲਿਜ਼ਮ ਸਥਾਪਤ ਕਰਨ ਦਾ ਯਤਨ ਸੀ ਜਿਹੜਾ ਸੰਭਵ ਹੀ ਨਹੀਂ ਸੀ। ਜੇ ਸੋਵੀਅਤ ਯੂਨੀਅਨ ਦਾ ਤਜਰਬਾ ਸੱਤਰ ਸਾਲਾਂ ਪਿੱਛੋਂ ਅਸਫਲ ਹੋ ਸਕਦਾ ਹੈ ਤਾਂ ਪੈਰਿਸ ਕਮਿਊਨ ਕਿਵੇਂ ਕਾਮਯਾਬ ਹੋ ਸਕਦਾ ਸੀ? ਇਹ ਇਕ ਬੁਰਜਵਾ ਇਨਕਲਾਬ ਹੋਣ ਦੇ ਆਪਣੇ ਖਾਸੇ ਅਨੁਸਾਰ ਕਾਮਯਾਬ ਰਿਹਾ। ਪੈਰਿਸ ਕਮਿਊਨ, ਰੂਸੀ ਇਨਕਲਾਬ, ਚੀਨੀ ਇਨਕਲਾਬ ਅਤੇ ਭਾਰਤੀ ਸੁਤੰਤਰਤਾ ਸਾਰੇ ਹੀ ਬੁਰਜਵਾ ਇਨਕਲਾਬ ਸਨ, ਜੋ ਬੁਰਜਵਾ ਇਨਕਲਾਬ ਦੇ ਕੰਮਾਂ ਨੂੰ ਪੂਰਾ ਕਰਕੇ ਹੀ ਸੋਸ਼ਲਿਸਟ ਇਨਕਲਾਬ ਵੱਲ ਨੂੰ ਵੱਧ ਸਕਦੇ ਸਨ। ਭਾਰਤ ਹੀ ਇਕ ਅਜਿਹਾ ਦੇਸ਼ ਹੈ ਜਿੱਥੇ ਪਬਲਿਕ ਅਤੇ ਪ੍ਰਾਈਵੇਟ ਮਾਲਕੀ ਦੇ ਤਰੀਕੇ ਨੂੰ ਅਪਨਾਇਆ ਗਿਆ ਸੀ। ਬਾਕੀਆਂ ਨੂੰ ਵਾਪਸੀ ਵੱਲ ਨੂੰ ਪਰਤਣਾ ਪਿਆ ਹੈ।

ਇੰਝ ਬੁਰਜਵਾ ਪਾਰਲੀਮੈਂਟਰੀ ਪ੍ਰਣਾਲੀ ਦਾ ਬਦਲ ਪ੍ਰੋਲੋਤਾਰੀ ਡਿਕਟੇਟਰੀ ਨਹੀਂ ਹੈ ਸਗੋਂ ਸੋਸ਼ਲਿਸਟ ਡੈਮੋਕਰੇਸੀ ਹੈ। ਇਹ ਗੱਲ ਤਾਂ ਲੋਕਾਂ ਨੂੰ ਸਮਝ ਆ ਸਕਦੀ ਹੈ ਕਿ ਬੁਰਜਵਾ ਜਮਹੂਰੀਅਤ ਅਧੂਰੀ ਹੈ, ਜੋ ਪੂਰੀ ਹੋਣੀ ਚਾਹੀਦੀ ਹੈ। ਪਰ ਜਿਹਨਾਂ ਲੋਕਾਂ ਨੇ ਬੁਰਜਵਾ ਜਮਹੂਰੀਅਤ ਹੰਢਾ ਲਈ ਹੈ ਉਹ ਕਿਸੇ ਡਿਕਟੇਟਰਸ਼ਿਪ ਦਾ ਨਾਂ ਨਹੀਂ ਸੁਣਨਾ ਚਾਹੁੰਦੇ।

ਅੱਜ ਤਕ ਦਾ ਤਜਰਬਾ ਇਹ ਦੱਸਦਾ ਹੈ ਕਿ ਕਿਸੇ ਇਕ ਦੇਸ਼ ਜਾਂ ਦੇਸ਼ਾਂ ਦੇ ਗਰੁੱਪ ਅੰਦਰ ਸੋਸ਼ਲਿਜ਼ਮ ਸਥਾਪਤ ਕਰਨ ਦੇ ਯਤਨ ਕਾਮਯਾਬ ਨਹੀਂ ਰਹੇ। ਭਾਵੇਂ ਇਸ ਦੇ ਹੋਰ ਕਾਰਨ ਵੀ ਸਨ ਜਿਹਨਾਂ ਦਾ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ। ਅੱਜ ਦੀ ਹਾਲਤ ਵਿਚ ਤਾਂ ਇਹ ਬਿਲਕੁਲ ਸੰਭਵ ਨਹੀਂ ਜਾਪਦਾ।

ਕਈ ਵਾਰ ਇਹ ਦਲੀਲ ਦਿੱਤੀ ਜਾਂਦੀ ਸੀ ਕਿ ਜਿਹੜੇ ਦੇਸ਼ਾਂ ਅੰਦਰ ਰਾਜ-ਸੱਤਾ ਕਮਿਊਨਿਸਟ ਪਾਰਟੀਆਂ ਦੇ ਹੱਥਾਂ ਵਿਚ ਸੀ, ਉੱਥੇ ਕੰਮ ਦੀ ਗਾਰੰਟੀ ਸੀ। ਰੋਟੀ, ਕੱਪੜੇ, ਮਕਾਨ ਦਾ ਮਸਲਾ ਹੱਲ ਹੁੰਦਾ ਸੀ। ਵਿੱਦਿਆ ਅਤੇ ਸਿਹਤ ਦੀਆਂ ਸੁਵਿਧਾਵਾਂ ਵਧੇਰੇ ਹੁੰਦੀਆਂ ਸਨ। ਇਸ ਸੰਬੰਧ ਵਿਚ ਪਹਿਲੀ ਗੱਲ ਤਾਂ ਇਹ ਕਿ ਇਹ ਗੱਲ ਸਾਰੇ ਦੇਸ਼ਾਂ ਬਾਰੇ ਸਾਰੀ ਸੱਚ ਨਹੀਂ ਸੀ। ਰੁਮਾਨੀਆ ਵਰਗੇ ਦੇਸ਼ਾਂ ਅੰਦਰ ਜੋ ਹਾਲਤ ਸਾਹਮਣੇ ਆਈ, ਉਹ ਜੱਗ ਜ਼ਾਹਰ ਹੈ। ਦੂਜਾ ਉਹਨਾਂ ਦੇਸ਼ਾਂ ਅੰਦਰ ਜੋ ਸਹੂਲਤਾਂ ਸਨ, ਉੱਨਤ ਸਰਮਾਏਦਾਰ ਦੇਸ਼ਾਂ ਦੇ ਲੋਕਾਂ ਨੂੰ ਉਸ ਨਾਲੋਂ ਵਧੇਰੇ ਸਹੂਲਤਾਂ ਹਨ। ਤੀਜਾ ਸਾਊਦੀ ਅਰਬ ਅੰਦਰ ਰਾਜਾਸ਼ਾਹੀ ਹੈ। ਪਰ ਉਹਨਾਂ ਹਾਕਮਾਂ ਪਾਸ ਤੇਲ ਕਰਕੇ ਅਥਾਹ ਦੌਲਤ ਹੈ। ਹਰ ਬਾਸ਼ਿੰਦੇ ਨੂੰ ਰੋਟੀ ਮਿਲਦੀ ਹੈ। ਕੱਪੜਾ ਮਿਲਦਾ ਹੈ। ਫਿਰ ਘਰ ਹੀ ਨਹੀਂ, ਕਾਰ ਅਤੇ ਕਾਰ ਲਈ ਪੈਟਰੋਲ ਵੀ ਮੁਫਤ ਮਿਲਦਾ ਹੈ। ਉਹ ਵੀ ਬਿਨਾਂ ਖਾਸ ਕੰਮ ਕੀਤੇ ਦੇ। ਜੇ ਉਸ ਹਾਕਮ ਤਬਕੇ ਦੇ ਟੱਬਰ ਦਾ ਪੰਜ ਸੌ ਮੈਂਬਰ ਇਹ ਕਹਿ ਦੇਵੇ ਕਿ ਸਾਰੇ ਮੈਂਬਰਾਂ ਦੀ ਜੱਥੇਬੰਦੀ



ਕਮਿਊਨਿਸਟ ਪਾਰਟੀ ਹੈ। ਇਸ ਵਿਚ ਕੁਝ ਹੋਰ ਲੋਕਾਂ ਨੂੰ ਵੀ ਸ਼ਾਮਲ ਕਰ ਲਿਆ ਜਾਵੇ ਤਾਂ ਕੀ ਕੋਈ ਉਸ ਅਰਥਚਾਰੇ ਨੂੰ ਸੋਸ਼ਲਿਜ਼ਮ ਸਵੀਕਾਰ ਕਰ ਲਵੇਗਾ? ਸਾਊਦੀ ਅਰਬ ਵਿਚ ਨੇੜ ਭਵਿੱਖ ਵਿਚ ਕਿਸੇ ਰਾਜਪਲਟੇ ਦੇ ਆਸਾਰ ਵੀ ਨਹੀਂ ਹਨ। ਆਮ ਲੋਕ ਕਾਫੀ ਖੁਸ਼ ਹਨ।

ਕਾਰਲ ਮਾਰਕਸ ਅਨੁਸਾਰ ਗੱਲ ਸਿਰਫ ਆਰਥਿਕ ਲੋੜਾਂ ਪੂਰੀਆਂ ਹੋਣ ਤਕ ਨਹੀਂ ਹੈ। ਆਰਥਿਕ ਲੋੜਾਂ ਤੋਂ ਬਿਨਾਂ ਮਨੁੱਖ ਦੀਆਂ ਸਭਿਆਚਾਰਕ ਅਤੇ ਮਾਨਸਿਕ ਲੋੜਾਂ ਵੀ ਹਨ। ਕਾਰਲ ਮਾਰਕਸ ਦਾ ਕਹਿਣਾ ਹੈ ਕਿ ਜਦੋਂ ਤਾਈਂ ਮਨੁੱਖ ਦੀ ਆਤਮਾ ਆਜ਼ਾਦ ਨਹੀਂ ਹੁੰਦੀ, ਸਿਆਸੀ ਜਾਂ ਆਰਥਿਕ ਆਜ਼ਾਦੀ ਨਿਰਮੂਲ ਹੈ। ਸਹੀ ਸਮਾਜਵਾਦ ਲਿਆਉਣ ਲਈ ਸਿਰਫ ਆਰਥਿਕ ਤਰੱਕੀ ਅਤੇ ਮੁਨਾਸਬ ਵੰਡ ਹੀ ਕਾਫੀ ਨਹੀਂ। ਮਨੁੱਖ ਦੀ ਦਿਮਾਗ਼ੀ ਅਤੇ ਮਾਨਸਿਕ ਉੱਨਤੀ ਜ਼ਰੂਰੀ ਹੈ ਜਿਸ ਨੂੰ ਮਾਰਕਸ ਇਕ ਨਵਾਂ ਮਨੁੱਖ ਪੈਦਾ ਕਰਨਾ ਕਹਿੰਦਾ ਹੈ।

ਇਕ ਹੋਰ ਭੁਲੇਖਾ ਹੈ ਕਿ ਇਨਕਲਾਬ ਉਹੀ ਹੁੰਦਾ ਹੈ ਜਿਹੜਾ ਬੰਦੂਕ ਦੀ ਨਾਲੀ ਵਿਚੋਂ ਨਿਕਲਦਾ ਹੈ। ਪਰ ਸੱਚ ਇਹ ਨਹੀਂ। ਇਨਕਲਾਬ ਦਾ ਅਰਥ ਹੈ ਸਿਫਤੀ ਤਬਦੀਲੀ। ਉਹ ਕਿਸੇ ਤਰ੍ਹਾਂ ਵੀ ਹੋ ਸਕਦੀ ਹੈ। ਇਹੀ ਗੱਲ ਕਿੰਨਾ ਚਿਰ ਭਾਰਤ ਦੀ ਕਮਿਊਨਿਸਟ ਪਾਰਟੀ ਨੂੰ ਸਮਝ ਨਹੀਂ ਸੀ ਆਈ ਕਿ ਰਾਜ-ਸੱਤਾ ਅੰਗਰੇਜ਼ ਬਸਤੀਵਾਦੀਆਂ ਦੇ ਹੱਥਾਂ 'ਚੋਂ ਨਿਕਲਕੇ ਭਾਰਤੀ ਲੋਕਾਂ ਦੇ ਲੀਡਰਾਂ ਦੇ ਹੱਥਾਂ ਵਿਚ ਆ ਗਈ ਹੈ। ਨਾ ਹੀ ਇਹ ਸਮਝ ਪਈ ਸੀ ਕਿ ਹੁਣ ਹੱਥਲਾ ਕੰਮ ਬੁਰਜਵਾ ਇਨਕਲਾਬ ਦੇ ਕੰਮਾਂ ਨੂੰ ਪੂਰਾ ਕਰਨਾ ਹੈ। ਇਸੇ ਕਰਕੇ ਉਸ ਵੇਲੇ ਤੋਂ ਲੈ ਕੇ ਪਛੜਦੇ ਹੀ ਗਏ ਅਤੇ ਅਜੇ ਵੀ ਪਛੜੀ ਜਾ ਰਹੇ ਹਨ। ਆਜ਼ਾਦੀ ਮਿਲਣ ਵੇਲੇ ਕਮਿਊਨਿਸਟ ਨੰਬਰ ਦੋ ਦੀ ਤਾਕਤ ਸਨ। ਕਈ ਸਾਲਾਂ ਤਕ ਪਾਰਲੀਮੈਂਟ ਦੇ ਅੰਦਰ ਮੁਖ ਵਿਰੋਧੀ ਗਰੁੱਪ ਦੇ ਤੌਰ 'ਤੇ ਰਹਿ ਚੁੱਕੇ ਹਨ।

ਸਰਮਾਏਦਾਰ ਪਾਰਟੀਆਂ ਕਮਿਊਨਿਸਟਾਂ ਦੇ ਮੱਥੇ ਇਹ ਕਲੰਕ ਮੜ੍ਹਨੋਂ ਨਹੀਂ ਰਹਿੰਦੀਆਂ ਕਿ ਕਮਿਊਨਿਸਟ ਤਸ਼ੱਦਦ ਵਿਚ ਯਕੀਨ ਰੱਖਦੇ ਹਨ। ਇਹ ਠੀਕ ਹੈ ਕਿ ਰੂਸ, ਚੀਨ, ਵੀਅਤਨਾਮ ਦੇ ਇਨਕਲਾਬ ਹਥਿਆਰਬੰਦ ਜੱਦੋ ਜਹਿਦ ਨਾਲ ਹੋਏ ਹਨ। ਇਹ ਤਾਂ ਹੋਣੇ ਹੀ ਇਵੇਂ ਸਨ ਕਿਉਂਕਿ ਇਹ ਇਨਕਲਾਬ ਰਾਜਾਸ਼ਾਹੀ ਜਾਂ ਬਸਤੀਵਾਦੀਆਂ ਦੇ ਵਿਰੁੱਧ ਸਨ, ਜਿੱਥੇ ਲੋਕ ਰਾਇ ਦੀ ਕੋਈ ਗੱਲ ਨਹੀਂ ਸੀ। ਹਥਿਆਰਬੰਦ ਤਾਕਤਾਂ ਦੇ ਜ਼ੋਰ ਨਾਲ ਲੋਕਾਂ ਨੂੰ ਕਾਬੂ ਰੱਖਿਆ ਹੋਇਆ ਸੀ। ਇਹ ਇਨਕਲਾਬ ਵੀ ਉਸੇ ਤਰ੍ਹਾਂ ਦੇ ਇਨਕਲਾਬ ਸਨ ਜਿਸ ਤਰ੍ਹਾਂ ਦੇ ਅਮਰੀਕਾ, ਫਰਾਂਸ, ਜਰਮਨੀ ਅਤੇ ਹੋਰ ਦੇਸ਼ਾਂ ਦੇ ਬੁਰਜਵਾ ਜਮਹੂਰੀ ਇਨਕਲਾਬ ਸਨ। ਇਹਨਾਂ ਸਾਰੇ ਇਨਕਲਾਬਾਂ ਵਿਚ ਹਥਿਆਰਬੰਦ ਬਗ਼ਾਵਤਾਂ ਹੋਈਆਂ ਸਨ। ਸਰਮਾਏਦਾਰੀ ਨੇ ਆਪ ਤਾਂ ਹਥਿਆਰਾਂ ਦੇ ਜ਼ੋਰ ਨਾਲ ਕਿਸਾਨੀ ਅਤੇ ਹੋਰ ਲੋਕਾਂ ਨੂੰ ਨਾਲ ਲੈ ਕੇ ਤਾਕਤ ਹਾਸਲ ਕਰ ਲਈ। ਪਰ ਹੁਣ ਜੇਕਰ ਮਜ਼ਦੂਰ ਕਿਸਾਨਾਂ ਅਤੇ ਆਮ ਸ਼ਹਿਰੀਆਂ ਨੂੰ ਨਾਲ ਲੈ ਕੇ ਪੁਰਅਮਨ ਤਰੀਕੇ ਦੀ ਲਹਿਰ ਵੀ ਉਸਾਰਨ ਤਾਂ ਉਹਨਾਂ ਦੇ ਮੱਥੇ ਤਸ਼ੱਦਦ ਦਾ ਟਿੱਕਾ ਲਾ ਦਿੰਦੇ ਹਨ। ਇਸ ਝੂਠ ਦਾ ਪਰਦਾਫਾਸ਼ ਹੋਣਾ ਜ਼ਰੂਰੀ ਹੈ।

ਰਾਜਾਸ਼ਾਹੀ ਅਤੇ ਬਸਤੀਵਾਦ ਵਿਰੁੱਧ, ਹਥਿਆਰਬੰਦ ਇਨਕਲਾਬਾਂ ਰਾਹੀਂ ਰਾਜ-ਸੱਤਾ 'ਤੇ ਕਾਬਜ਼ ਹੋਣ ਦੇ ਬਾਅਦ, ਸਰਮਾਏਦਾਰੀ ਨਾ ਕੇਵਲ ਆਪਣੇ ਹੱਕਾਂ ਲਈ ਲੜੀਆਂ ਜਾ ਰਹੀਆਂ ਲੋਕ ਲਹਿਰਾਂ ਵਿਰੁੱਧ ਹਥਿਆਰਾਂ ਦਾ ਪ੍ਰਯੋਗ ਕਰਦੀ ਆ ਰਹੀ ਹੈ, ਸਗੋਂ ਬੜੀ ਬੇਸ਼ਰਮੀ ਨਾਲ ਲੋਕ ਲਹਿਰਾਂ ਦੇ ਆਗੂਆਂ ਦੇ ਮੱਥੇ ਤਸ਼ੱਦਦ ਵਿਚ ਯਕੀਨ ਰੱਖਣ ਦਾ ਕਲੰਕ ਮੜ੍ਹਦੀ ਹੈ। ਅੱਜ ਕੱਲ੍ਹ ਦੇ ਸਰਮਾਏਦਾਰ ਜਮਹੂਰੀ ਪ੍ਰਬੰਧ ਅੰਦਰ ਨਾ ਤਾਂ ਹਥਿਆਰਾਂ ਦੀ ਵਰਤੋਂ ਕਰਨ ਦੀ ਲੋੜ ਹੈ ਅਤੇ ਨਾ ਹੀ ਲੋਕ ਵਰਤੋਂ ਕਰਨੀ ਚਾਹੁੰਦੇ ਹਨ, ਜੇ ਕਰ ਪੁਰਅਮਨ ਲਹਿਰਾਂ ਨੂੰ ਹਥਿਆਰਬੰਦ ਸ਼ਕਤੀਆਂ ਦੇ ਜ਼ੋਰ ਨਾਲ ਦਬਾਇਆ ਨਾ ਜਾਵੇ।

ਇਸ ਤੋਂ ਅੱਗੇ ਸਰਮਾਏਦਾਰ ਮੀਡੀਆ ਇਹ ਪ੍ਰਾਪੇਗੰਡਾ ਕਰਦਾ ਨਹੀਂ ਥੱਕਦਾ ਕਿ

ਮਾਰਕਸਵਾਦ ਫੇਲ੍ਹ ਹੋ ਗਿਆ ਹੈ, ਗ਼ਲਤ ਸਾਬਤ ਹੋ ਗਿਆ ਹੈ। ਇਸ ਬਾਰੇ ਉਹ ਸੋਵੀਅਤ ਸੰਘ ਅਤੇ ਚੀਨ ਦੀਆਂ ਮਿਸਾਲਾਂ ਦਿੰਦੇ ਹਨ। ਪਰ ਆਪ ਸਰਮਾਏਦਾਰੀ ਮਾਰਕਸਵਾਦ ਦਾ ਬੜੇ ਗਹੁ ਨਾਲ ਅਧਿਐਨ ਕਰਦੀ ਹੈ, ਪੜਚੋਲ ਕਰਦੀ ਹੈ ਅਤੇ ਉਲਟੇ ਰੁਖ ਵਰਤਕੇ ਪੂਰਾ ਪੂਰਾ ਲਾਭ ਲੈਂਦੀ ਹੈ। ਕਮਿਊਨਿਸਟਾਂ ਨੂੰ ਸਰਮਾਏਦਾਰੀ ਲਿਟਰੇਚਰ ਪੜ੍ਹਨ ਤੋਂ ਅਲਰਜੀ ਹੈ ਪਰ ਇਸ ਸ਼ੈਤਾਨ ਵਰਗ ਵੱਲੋਂ ਹਾਰਵਰਡ ਅਤੇ ਕੈਂਬਰਿਜ ਵਰਗੀਆਂ ਯੂਨੀਵਰਸਿਟੀਆਂ ਅੰਦਰ ਬਾਕਾਇਦਾ ਮਾਰਕਸਿਜ਼ਮ ਪੜ੍ਹਾਇਆ ਜਾਂਦਾ ਹੈ। ਇਕਨੌਮਿਕਸ ਦੇ ਰੌਸ਼ਨ ਦਿਮਾਗ਼ ਵਿਦਿਆਰਥੀ ਜਿਹੜੇ ਸੰਜੀਦਗੀ ਨਾਲ ਮਾਕਰਸਵਾਦ ਵੱਲ ਰੁਚੀ ਰੱਖਦੇ ਹਨ, ਉਹਨਾਂ ਵੱਲ ਖਾਸ ਧਿਆਨ ਰੱਖਿਆ ਜਾਂਦਾ ਹੈ। ਉਹਨਾਂ ਨਾਲ ਦੋਸਤੀ ਪਾ ਲਈ ਜਾਂਦੀ ਹੈ। ਉਹਨਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ ਕਿ ਉਹ ਬੜੇ ਰੋਸ਼ਨ ਦਿਮਾਗ਼ bright ਹਨ। ਫਿਰ ਕਦੀ ਲੰਚ, ਕਦੀ ਸੱਪਰ ਅਤੇ ਕਦੀ ਕਦਾਈਂ ਸੈਰ ਸਪਾਟੇ ਲਈ ਲੈ ਜਾਇਆ ਜਾਂਦਾ ਹੈ। ਇਹਨਾਂ ਵਿਦਿਆਰਥੀਆਂ ਦੇ ਕੋਰਸ ਖਤਮ ਹੋਣ ਤਕ ਉਹਨਾਂ ਨੂੰ ਹਲਕੀ ਹਲਕੀ ਐਸ਼ਪ੍ਰਸਤੀ ਦੀ ਆਦਤ ਪਾ ਦਿੱਤੀ ਜਾਂਦੀ ਹੈ। ਆਖੀਰ ਵਿਚ ਉਹਨਾਂ ਨੂੰ ਚੰਗੀ ਤਨਖਾਹ ਵਾਲੀਆਂ ਨੌਕਰੀਆਂ ਦੁਆਉਣ ਦਾ ਲਾਲਚ ਦਿੱਤਾ ਜਾਂਦਾ ਹੈ। ਨਤੀਜੇ ਵਜੋਂ ਉਹਨਾਂ ਨੂੰ ਕਾਰਪੋਰੇਸ਼ਨਾਂ ਵੱਲੋਂ ਨੌਕਰੀ ਉੱਤੇ ਰੱਖ ਲਿਆ ਜਾਂਦਾ ਹੈ। ਆਖੀਰ ਉਹਨਾਂ "ਖੁਸ਼" ਕਿਸਮਤ ਲੋਕਾਂ ਨੂੰ ਟਰੇਨਿੰਗ ਦੇ ਕੇ ਕੰਪਨੀਆਂ ਦੇ ਵੱਡੇ ਅਹੁਦੇ ਉੱਤੇ ਮੁੱਖ ਕਾਰਜਸਾਧਕ ਅਫਸਰ ਜਾਂ ਐਡਵਾਈਜ਼ਰ ਲਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਉਹ ਰੋਸ਼ਨ ਦਿਮਾਗ਼ ਖੁਸ਼ ਕਿਸਮਤ ਮਾਰਕਸਵਾਦੀ ਸਰਮਾਏਦਾਰੀ ਮਸ਼ੀਨ ਵਿਚ ਫਿੱਟ ਹੋ ਜਾਂਦੇ ਹਨ।

ਇਹਨਾਂ ਉੱਚ ਕੋਟੀ ਦੇ ਰੌਸ਼ਨ ਦਿਮਾਗ਼, ਖੁਸ਼ਕਿਸਮਤ, ਮਾਰਕਸਵਾਦੀਆਂ ਦਾ ਕੰਮ ਹੈ ਮੈਨਜਮੈਂਟ ਦੇ ਉਪਰਲੇ ਅਫਸਰਾਂ ਨੂੰ ਸਲਾਹ ਦੇਣੀ ਅਤੇ ਟਰੇਨਿੰਗ ਦੇਣੀ ਕਿ ਸਰਮਾਏਦਾਰੀ ਦੀ ਉਮਰ ਨੂੰ ਲੰਮੀ ਕਰਨ ਦੇ ਨੁਸਖੇ ਕੀ ਹਨ ਅਤੇ ਕਿਵੇਂ ਵਰਤਣੇ ਹਨ। ਮਲਟੀ ਨੈਸ਼ਨਲ ਕਾਰਪੋਰੇਸ਼ਨਾਂ ਦੇ ਲਗਪਗ ਸਾਰੇ ਸਲਾਹਕਾਰ ਇਹੀ ਮਾਰਕਸਵਾਦੀ ਲੋਕ ਹਨ। ਇਹਨਾਂ ਦਾ ਕੰਮ ਹੈ ਕਿ ਪੈਦਾਵਾਰੀ ਸ਼ਕਤੀਆਂ ਅਤੇ ਪੈਦਾਵਾਰੀ ਰਿਸ਼ਤਿਆਂ ਦੀਆਂ ਵਿਰੋਧਤਾਈਆਂ ਨੂੰ ਇੱਥੋਂ ਤਕ ਵਧਣ ਤੋਂ ਨੱਥ ਪਾਈ ਜਾਵੇ ਜਿੱਥੇ ਪੈਦਾਵਾਰੀ ਰਿਸ਼ਤਿਆਂ ਨੂੰ ਝਟਕੇ ਨਾਲ ਬਦਲਨ ਦੀ ਲੋੜ ਨਾ ਰਹੇ।

ਲੈਨਿਨ ਨੇ ਆਪਣੀਆਂ ਲਿਖਤਾਂ ਅੰਦਰ ਤਿੰਨ ਵੱਡੀਆਂ ਵਿਰੋਧਤਾਈਆਂ ਦਾ ਜ਼ਿਕਰ ਕੀਤਾ ਹੈ। (ੳ) ਸਾਮਰਾਜੀਆਂ ਦੀਆਂ ਆਪਸੀ ਵਿਰੋਧਤਾਈਆਂ। (ਅ) ਸਾਮਰਾਜ ਅਤੇ ਕੌਮੀ ਸਰਮਾਏਦਾਰੀ ਵਿਚਕਾਰ ਵਿਰੋਧਤਾਈਆਂ (ੲ) ਸਰਮਾਏਦਾਰੀ ਅਤੇ ਮਜ਼ਦੂਰ ਜਮਾਤ ਵਿਚਕਾਰ ਵਿਰੋਧਤਾਈਆਂ।

(ੳ) ਸਾਮਰਾਜੀਆਂ ਨੂੰ ਸਮਝ ਆ ਗਈ ਲਗਦੀ ਹੈ ਕਿ ਆਪਸੀ ਲੜਾਈ ਨਾਲ ਉਹਨਾਂ ਦਾ ਆਪਣਾ ਹੀ ਨੁਕਸਾਨ ਹੁੰਦਾ ਹੈ। ਪਹਿਲੀ ਸੰਸਾਰ ਜੰਗ ਵਿਚ ਰੂਸ ਵਰਗੀ ਏਸ਼ੀਆਈ-ਯੂਰਪੀਅਨ ਸਲਤਨਤ ਦਾ ਭੋਗ ਪੈ ਗਿਆ ਸੀ। ਦੂਜੇ ਵਿਸ਼ਵ ਯੁੱਧ ਬਾਅਦ ਹਿੰਦੋਸਤਾਨ ਦੀ ਆਜ਼ਾਦੀ ਨਾਲ ਬਸਤੀਵਾਦ ਨੂੰ ਜੋ ਢਾਹ ਲੱਗੀ ਉਸ ਨੇ ਦੁਨੀਆਂ ਭਰ ਵਿਚ ਬਸਤੀਵਾਦ ਦਾ ਖਾਤਮਾ ਕਰ ਦਿੱਤਾ। ਦੂਜੀ ਜੰਗ ਤੋਂ ਪਿਛਲੇ 65 ਸਾਲਾਂ ਵਿਚ ਦੁਨੀਆਂ ਭਰ ਦੀਆਂ ਸਾਮਰਾਜੀ ਤਾਕਤਾਂ ਮੰਨੇ ਜਾਂਦੇ ਸੋਸ਼ਲਿਸਟ ਬਲਾਕ ਦੇ ਵਿਰੁੱਧ ਨੈਟੋ ਦੇ ਨਾਂ 'ਤੇ ਇਕਜੁੱਟ ਹੋ ਗਈਆਂ। ਇਸ ਬਲਾਕ ਅਤੇ ਵਾਰਸਾ ਪੈਕਟ ਦੇ ਖੇਰੂੰ ਖੇਰੂੰ ਹੋ ਜਾਣ ਪਿੱਛੋਂ ਇਰਾਕ ਦੀ ਲੜਾਈ ਵੇਲੇ ਦਾ ਸਾਮਰਾਜੀ ਸੰਕਟ ਸਭ ਤੋਂ ਵੱਡਾ ਸੀ। ਇਕ ਪਾਸੇ ਅਮਰੀਕਾ ਦੀ ਸਭ ਤੋਂ ਸ਼ਕਤੀਸ਼ਾਲੀ ਸਾਮਰਾਜੀ ਤਾਕਤ ਦੇ ਨਾਲ ਇੰਗਲੈਂਡ ਦਾ ਸਾਮਰਾਜੀ ਦੇਸ਼ ਅਤੇ ਦੂਜੇ ਪਾਸੇ ਯੂਰਪ ਅਤੇ ਏਸ਼ੀਆ ਦੇ ਸਾਮਰਾਜੀ ਦੇਸ਼ਾਂ ਵਿਚਕਾਰ ਬੜਾ ਵਿਰੋਧ ਖੜ੍ਹਾ ਹੋ ਗਿਆ ਸੀ। ਇਹਨਾਂ ਵਿਚੋਂ ਖਾਸ ਕਰਕੇ ਫਰਾਂਸ ਅਤੇ ਰੂਸ, ਜਿਹਨਾਂ ਦਾ ਦਸ ਦਸ ਬਿਲੀਅਨ ਡਾਲਰ ਸਰਮਾਇਆ ਇਰਾਕ ਵਿਚ ਲੱਗਾ ਹੋਇਆ ਸੀ, ਬੜੇ ਗੁੱਸੇ ਵਿਚ ਭਰੇ



ਪੀਤੇ ਪਏ ਸਨ। ਪਰ ਤਾਂ ਵੀ ਅਮਰੀਕਾ ਅਤੇ ਇੰਗਲੈਂਡ ਵੱਲੋਂ ਕੀਤੇ ਹਮਲੇ ਵਿਰੁੱਧ ਕਿਸੇ ਦੇਸ਼ ਜਾਂ ਦੇਸ਼ਾਂ ਦੇ ਬਲਾਕ ਨੇ ਫੌਜੀ ਵਿਰੋਧ ਕਰਨ ਦਾ ਹੀਆ ਨਹੀਂ ਕੀਤਾ। ਮਗਰੋਂ ਅਮਰੀਕਾ ਅਤੇ ਇੰਗਲੈਂਡ ਦੀਆਂ ਸਰਕਾਰਾਂ ਨੂੰ ਅੱਖਾਂ ਜ਼ਰੂਰ ਵਿਖਾਈਆਂ ਪਰ ਹੁਣ ਫੇਰ ਸਭ ਇਕੱਠੇ ਹਨ, ਇਸ ਡਰ ਤੋਂ ਕਿ ਹੁਣ ਲੜਾਈ ਨਾਲ ਦੁਨੀਆਂ ਭਰ ਵਿਚੋਂ ਨਾ ਸਿਰਫ ਸਾਮਰਾਜ ਦਾ ਸਗੋਂ ਦੁਨੀਆਂ ਦਾ ਹੀ ਖਾਤਮਾ ਨਾ ਹੋ ਜਾਵੇ। ਸਾਮਰਾਜੀ ਆਪਸੀ ਲੜਾਈ ਮੁੱਲ ਲੈਣ ਨੂੰ ਤਿਆਰ ਨਹੀਂ ਲਗਦੇ।

(ਅ) ਸਾਮਰਾਜੀ ਅਤੇ ਕੌਮੀ ਸਰਮਾਏਦਾਰੀ ਦੇ ਵਿਰੋਧਾਂ ਨੂੰ ਨੱਥ ਪਾਉਣ ਲਈ ਜਿੱਥੇ ਅਵਿਕਸਤ ਦੇਸ਼ਾਂ ਵਿਚ ਸਰਮਾਇਆ ਲਾਇਆ ਜਾਂਦਾ ਹੈ ਉੱਥੇ ਬਹੁਤ ਸਾਰੇ ਪੁਰਾਣੇ ਉਦਯੋਗ ਖਰੀਦ ਲਏ ਜਾਂਦੇ ਹਨ। ਜਿਹੜੇ ਸਰਮਾਏਦਾਰ ਘਰਾਣੇ ਜਾਂ ਕਾਰਪੋਰੇਸ਼ਨਾਂ ਵਿਕਰੀ ਲਈ ਤਿਆਰ ਨਾ ਹੋਣ, ਉਹਨਾਂ ਨਾਲ ਭਾਈਵਾਲੀ ਪਾ ਲਈ ਜਾਂਦੀ ਹੈ। ਇਸ ਤਰ੍ਹਾਂ ਬਦੇਸ਼ੀ ਅਤੇ ਕੌਮੀ ਸਰਮਾਏਦਾਰੀ ਆਪਸ ਵਿਚ ਲੜਨ ਦੀ ਬਜਾਏ ਰਲਗੱਡ ਹੋ ਕੇ ਬਹਿੰਦੀ ਹੈ। ਇਸ ਤਰ੍ਹਾਂ ਇਸ ਵਿਰੋਧਤਾਈ ਨੂੰ ਠੱਲ ਪਾ ਲਈ ਜਾਂਦੀ ਹੈ। ਸਰਮਾਏ ਦੀ ਇਕ ਦੇਸ਼ ਵਿਚੋਂ ਦੂਜੇ ਦੇਸ਼ ਵਿਚ ਵਰਤੋਂ ਦੇ ਮੁਦਈ ਦੇਸ਼ ਦੀ ਮਜ਼ਦੂਰ ਜਮਾਤ ਤਾਂ ਇਸਦਾ ਵਿਰੋਧ ਕਰਦੀ ਹੈ ਪਰ ਸਾਇਲ ਦੇਸ਼ ਦਾ ਮਜ਼ਦੂਰ ਸਵਾਗਤ ਕਰਦਾ ਹੈ।

(ੲ) ਸਰਮਾਏਦਾਰ ਅਤੇ ਮਜ਼ਦੂਰ ਜਮਾਤ ਦੇ ਵਿਰੋਧ ਦੇ ਵੀ ਕੰਪਨੀਆਂ ਦੇ ਨਵੀਨ ਮਾਰਕਸਵਾਦੀ ਸਲਾਹਕਾਰਾਂ ਨੇ ਅਨੋਖੇ ਢੰਗ ਲੱਭ ਲਏ ਹਨ। ਇਕ ਢੰਗ ਇਹ ਹੈ ਕਿ ਪਹਿਲਾਂ ਟਰੱਕਾਂ ਅਤੇ ਟੈਕਸੀਆਂ ਦੀਆਂ ਮਾਲਕ ਕੰਪਨੀਆਂ ਹੁੰਦੀਆਂ ਸਨ ਅਤੇ ਡਰਾਈਵਰ ਨੌਕਰ ਹੁੰਦੇ ਸਨ। ਇਸ ਪਿਛਲੇ ਵੀਹ ਪੰਝੀ ਸਾਲਾਂ ਅੰਦਰ ਨੌਕਰ ਡਰਾਈਵਰਾਂ ਨੂੰ ਮਾਲਕ (owner operater) ਬਣਾ ਦਿੱਤਾ ਗਿਆ ਹੈ, ਜਿਸ ਵਿਚ ਬਿਜ਼ਨਸ ਸਾਰਾ ਕੰਪਨੀਆਂ ਦੇ ਹੱਥ ਹੁੰਦਾ ਹੈ। ਡਰਾਈਵਰ ਆਪਣੀ ਗੱਡੀ ਖਰੀਦ ਕੇ ਭਾੜੇ 'ਤੇ ਚਲਾਉਂਦਾ ਹੈ। ਇਸ ਨਾਲ ਇਕ ਤਾਂ ਖਰਚ ਘਟ ਜਾਂਦਾ ਹੈ, ਦੂਜਾ ਮਾਲਕ ਤੇ ਮਜ਼ਦੂਰ ਦੀ ਸਿੱਧੀ ਟੱਕਰ ਨੂੰ ਟਾਲ ਦਿੱਤਾ ਜਾਂਦਾ ਹੈ। ਹੁਣ ਇਸ ਨਾਲ ਸਾਰੇ ਮਾਲਕ ਡਰਾਈਵਰਾਂ ਅਤੇ ਆਵਾਜਾਈ ਦੇ ਸਾਰੇ ਵਿਉਪਾਰ ਅੰਦਰ ਟੱਕਰ ਪੈਦਾ ਹੋ ਗਈ ਹੈ ਜਿਸ ਨਾਲ ਲੜਾਈ ਔਖੀ ਹੋ ਗਈ ਹੈ। ਪਰ ਜਦੋਂ ਲੜਾਈ ਹੁੰਦੀ ਹੈ ਤਾਂ ਸਾਰੀ ਇੰਡਸਟਰੀ ਠੱਪ ਹੋ ਜਾਂਦੀ ਹੈ।

ਦੂਜਾ ਤਰੀਕਾ ਇਹ ਹੈ ਕਿ ਹਾਈ ਟੈੱਕ ਇੰਡਸਟਰੀ ਵਿਚ ਉਤਪਾਦਨ productivity ਵਧ ਜਾਣ ਨਾਲ ਮੁਨਾਫੇ ਦੀ ਦਰ ਬੇਹੱਦ ਵਧ ਗਈ ਹੈ। ਨਤੀਜੇ ਵਜੋਂ ਵਧੇਰੇ ਹੁਨਰਮੰਦ high skilled ਕਾਮਿਆਂ ਦੀਆਂ ਉਜਰਤਾਂ ਲੱਖਾਂ ਡਾਲਰ ਜਾਂ ਰੁਪਿਆਂ ਤਕ ਪੁੱਜ ਗਈਆਂ ਹਨ। ਨਾਲ ਹੀ ਬੱਚਤਾਂ ਦੀਆਂ ਸਕੀਮਾਂ ਚਾਲੂ ਹੋ ਗਈਆਂ ਹਨ। ਇਸ ਬੱਚਤ ਨੂੰ ਕੰਪਨੀਆਂ ਦੇ ਮਾਲਕ ਕਾਮਿਆਂ ਨੂੰ ਕੰਪਨੀ ਦੇ ਹਿੱਸੇ ਵੇਚ ਕੇ ਆਪਣੀਆਂ ਕੰਪਨੀਆਂ ਵਿਚ ਲਗਵਾ ਲੈਂਦੇ ਹਨ। ਹੁਣ ਮਜ਼ਦੂਰ ਆਪਣੇ ਆਪ ਨੂੰ ਕੰਪਨੀ ਦਾ ਮਾਲਕ ਵੀ ਸਮਝਣ ਲੱਗ ਪੈਂਦਾ ਹੈ। ਮਾਲਕ ਹੋਣ ਦੇ ਨਾਤੇ ਮੁਨਾਫਾ ਵੀ ਉਡੀਕਦਾ ਹੈ। ਤਨਖਾਹ ਪਹਿਲਾਂ ਹੀ ਚੰਗੀ ਹੈ। ਹੁਣ ਭਲਾ ਉਹ ਹੜਤਾਲ ਕਿਉਂ ਕਰੇਗਾ।

ਤੀਜਾ ਤਰੀਕਾ ਹੈ ਕਿ ਕੰਪਿਊਟਰ ਅਪਰੇਟਰਾਂ ਨੂੰ ਕਹਿੰਦੇ ਹਨ ਕਿ ਘਰ ਬੈਠੇ ਹੀ ਕੰਮ ਕਰੀ ਜਾਉ। ਇਸ ਤਰ੍ਹਾਂ ਦਫਤਰ ਦਾ ਖਰਚਾ ਬਚਿਆ। ਘਰ ਤੋਂ ਦਫਤਰ ਨੂੰ ਜਾਣ ਤਕ ਦਾ ਖਰਚਾ ਤੇ ਵਕਤ ਵੀ ਬਚ ਗਿਆ। ਵਰਕਰ ਪਹਿਲਾਂ ਤਾਂ ਬੜਾ ਖੁਸ਼ ਹੁੰਦਾ ਹੈ ਪਰ ਜਦੋਂ ਉਸ ਦੀ ਉਜਰਤ ਤਨਖਾਹ ਫੀ ਘੰਟਾ ਦੇਣ ਦੀ ਬਜਾਏ ਕੰਮ ਨੂੰ ਠੇਕੇ (Conract) ਵਿਚ ਬਦਲ ਦਿੱਤਾ ਜਾਂਦਾ ਹੈ ਤਾਂ ਅੱਖਾਂ ਖੁੱਲ੍ਹਦੀਆਂ ਹਨ ਕਿ ਮਾਲਕ ਨੇ ਤਾਂ ਦਫਤਰ ਦਾ ਖਰਚਾ ਵੀ ਬਚਾ ਲਿਆ। ਵਰਕਰ ਨੂੰ ਜਿਹੜੀ ਆਵਾਜਾਈ ਦੀ ਬੱਚਤ ਹੋਈ ਸੀ ਉਤਨੇ ਡਾਲਰ ਗਿਣਕੇ ਠੇਕੇ ਦੀ ਰਕਮ ਵਿਚੋਂ ਘਟਾ ਦਿੱਤੇ, ਜਿਹੜਾ ਆਉਣ ਜਾਣ ਦਾ ਸਮਾਂ ਬਚਿਆ ਸੀ ਉਹ ਵੀ ਗਿਣ ਕੇ ਉਤਨਾ ਕੰਮ ਹੋਰ ਵਧਾ ਦਿੱਤਾ। ਗੱਲ ਕੀ ਗਿਣ ਮਿਥ ਕੇ ਜਿੰਨੇ ਡਾਲਰ ਕਾਮੇ ਨੂੰ ਅੱਠ ਘੰਟੇ ਲਾ ਕੇ ਮਿਲਦੇ ਸਨ ਹੁਣ ਦਸ ਘੰਟੇ ਲਾ ਕੇ ਉਸ ਨਾਲੋਂ ਘੱਟ ਡਾਲਰ ਮਿਲਦੇ ਹਨ। ਉਪਰੰਤ ਇਹ ਵੀ ਕਿ ਕਾਮਿਆਂ ਦਾ ਆਪੋ

ਵਿਚ ਕੋਈ ਸਿੱਧਾ ਰਾਬਤਾ ਨਹੀਂ ਰਹਿੰਦਾ, ਦੁੱਖ ਸੁੱਖ ਸਾਂਝਾ ਕਰਨ ਦਾ। ਪਰ ਰਾਬਤੇ ਲਈ ਕੰਪਿਊਟਰ ਉਹਨਾਂ ਦੇ ਹੱਥ ਵਿਚ ਇਕ ਬੜਾ ਵੱਡਾ ਹਥਿਆਰ ਹੈ। ਜਿਸ ਨਾਲ ਦੁਨੀਆਂ ਭਰ ਵਿਚ ਰਾਬਤਾ ਕਾਇਮ ਕੀਤਾ ਜਾ ਸਕਦਾ ਹੈ, ਬਿਨਾਂ ਬਹੁਤਾ ਸਮਾਂ ਲਾਇਆਂ।

ਚੌਥਾ ਤਰੀਕਾ ਇਹ ਹੈ ਕਿ ਫੈਕਟਰੀਆਂ ਦੇ ਅੰਦਰ ਮੈਨੇਜਮੈਂਟ ਨੂੰ ਅਣਦਿੱਖ ਕਰ ਦਿੱਤਾ ਗਿਆ ਹੈ। ਮਜ਼ਦੂਰਾਂ ਦੇ ਸਿਰ 'ਤੇ ਕੋਈ ਫੋਰਮੈਨ ਜਾਂ ਸੁਪਰਵਾਈਜ਼ਰ ਹਰ ਵੇਲੇ ਖਲੋਤਾ ਨਹੀਂ ਰਹਿੰਦਾ। ਹਰ ਮਜ਼ਦੂਰ ਨੂੰ ਆਪਣਾ ਸੁਪਰਵਾਈਜ਼ਰ ਆਪ ਬਣਾ ਦਿੱਤਾ ਗਿਆ ਹੈ। ਹਰ ਮਜ਼ਦੂਰ ਜਾਂ ਕੁਝ ਮਜ਼ਦੂਰਾਂ ਦੀ ਟੋਲੀ ਲਈ ਟੈਕਨਾਲੋਜੀ ਅਨੁਸਾਰ, ਪੈਦਾਵਾਰ ਦੀ ਮਿਕਦਾਰ ਤੇ ਮਿਆਰ ਕਾਇਮ ਕਰ ਦਿੱਤੇ ਜਾਂਦੇ ਹਨ। ਮਜ਼ਦੂਰ ਨੂੰ ਆਪਣੀ ਜ਼ਿੰਮੇਦਾਰੀ ਦਾ ਭਲੀ ਭਾਂਤ ਪਤਾ ਹੁੰਦਾ ਹੈ। ਵੈਸੇ ਦਫਤਰਾਂ ਵਿਚ ਕੈਮਰੇ ਵੀ ਲੱਗੇ ਹੁੰਦੇ ਹਨ ਜਿਹਨਾਂ ਉੱਪਰ ਫੈਕਟਰੀ ਜਾਂ ਕਾਰਖਾਨੇ ਦਾ ਸਾਰਾ ਕੰਮਕਾਰ ਹੁੰਦਾ ਵੇਖਿਆ ਜਾ ਸਕਦਾ ਹੈ। ਕਾਮਿਆਂ ਦੇ ਵਤੀਰੇ ਅਤੇ ਮਾਨਸਿਕ ਹਾਲਤਾਂ ਤਕ ਦਾ ਅਧਿਐਨ ਕੀਤਾ ਜਾਂਦਾ ਹੈ। ਅੱਜ ਦੀ ਸਰਮਾਏਦਾਰੀ ਬੜੀ ਸਮਝਦਾਰ, ਹੁਸ਼ਿਆਰ, ਚਾਲਾਕ ਅਤੇ ਮੱਕਾਰ ਹੈ, ਜਿਹਦੇ ਦਾਅ-ਪੇਚਾਂ ਦਾ ਮੁਕਾਬਲਾ ਕਰਨਾ, ਬਲੂ ਕਾਲਰ ਮਜ਼ਦੂਰ ਜਮਾਤ ਦੇ ਆਗੂਆਂ ਦੇ ਵੱਸ ਦੀ ਗੱਲ ਨਹੀਂ ਰਹਿ ਗਈ। ਇਸ ਦੇ ਮੁਕਾਬਲੇ ਲਈ ਸਰਮਾਏਦਾਰੀ ਦੇ ਸਲਾਹਕਾਰਾਂ ਦੇ ਪੱਧਰ ਦੇ ਲੋਕ ਹੀ ਲੋੜੀਂਦੇ ਹਨ।

ਸਰਮਾਏਦਾਰੀ ਦੇ ਖਿਲਾਫ ਅੱਜ ਦੀ ਲੜਾਈ ਬੜੀ ਪੇਚੀਦਾ ਹੋ ਗਈ ਹੈ। ਨਵੇਂ ਹਾਲਾਤ ਵਿਚ ਨਵੇਂ ਨਾਹਰੇ, ਨਵੇਂ ਤੌਰ ਤਰੀਕੇ, ਨਵੇਂ ਦਾਅ ਪੇਚ ਵਰਤਣੇ ਪੈਣਗੇ। ਕਈ ਪੁਰਾਣੀਆਂ ਪਰਿਭਾਸ਼ਾਵਾਂ (Definitions) ਨਵੀਆਂ ਕਰਨੀਆਂ ਪੈਣਗੀਆਂ। ਪਰ ਸੰਘਰਸ਼ ਤਾਂ ਉਦੋਂ ਤਕ ਜਾਰੀ ਹੀ ਰਹੇਗਾ ਜਦੋਂ ਤਕ ਇਹ ਵਿਰੋਧਤਾਈਆਂ ਹੱਲ ਨਹੀਂ ਹੋ ਜਾਂਦੀਆਂ ਅਤੇ ਸੰਸਾਰ ਦੇ ਸਾਰੇ ਲੋਕਾਂ ਨੂੰ ਸੁੱਖ ਪ੍ਰਦਾਨ ਕਰਨ ਵਾਲਾ ਇਕ ਨਵਾਂ ਸਮਾਜ ਪੈਦਾ ਨਹੀਂ ਹੋ ਜਾਂਦਾ। ਇਸ ਸਮਾਜ ਨੂੰ ਪੈਦਾ ਕਰਨ ਵਾਲਾ ਨਵਾਂ ਮਨੁੱਖ ਪੈਦਾ ਨਹੀਂ ਹੋ ਜਾਂਦਾ, ਜਿਸ ਨੂੰ ਆਪਣੇ ਨਿਜੀ ਹਿਤਾਂ ਤੋਂ ਪਹਿਲਾਂ ਲੋਕਾਈ ਦੇ ਹਿਤ ਨਜ਼ਰ ਆਉਂਦੇ ਹੋਣ। ਜੋ ਆਪਣੇ ਨਿੱਜ ਦੇ ਹਿਤਾਂ ਨੂੰ ਲੋਕਾਂ ਦੇ ਹਿਤਾਂ ਤੋਂ ਵਾਰਨ ਵਾਲਾ ਮਨੁੱਖ ਹੋਵੇ, ਜਿਸ ਨੂੰ ਸੰਤ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਦਾ ਕਾਰਲ ਮਾਰਕਸ ਸੰਤ ਸਿਪਾਹੀ ਸੀ।

ਕਾਰਲ ਮਾਰਕਸ ਅਤੇ ਲੈਨਿਨ ਦੇ ਵੇਲੇ ਤੋਂ ਦੁਨੀਆਂ ਬਹੁਤ ਬਦਲ ਚੁੱਕੀ ਹੈ। ਵੀਹਵੀਂ ਸਦੀ ਅੰਦਰ ਜ਼ਿੰਦਗੀ ਦੇ ਹਰ ਖਿੱਤੇ ਵਿਚ ਹੋਈ ਉੱਨਤੀ ਪਿਛਲੇ ਸਾਰੇ ਮਨੁੱਖੀ ਇਤਿਹਾਸ ਵਿਚ ਹੋਈ ਉਨਤੀ ਨਾਲੋਂ ਵਧੇਰੇ ਹੈ। ਪਿਛਲੇ ਦੋ ਤਿੰਨ ਦਹਾਕਿਆਂ ਦੀ ਉਨਤੀ ਉਸ ਨਾਲੋਂ ਵੀ ਵੱਧ ਹੈ। ਕੁਦਰਤੀ ਵਿਗਿਆਨ ਬਾਰੇ ਕਈ ਪਰਿਭਾਸ਼ਾਵਾਂ ਅਤੇ ਫਾਰਮੂਲੇਸ਼ਨਾਂ ਬਦਲ ਗਈਆਂ ਹਨ। ਮਾਰਕਸਵਾਦ ਤਾਂ ਇਕ ਸਮਾਜਕ ਸਾਇੰਸ ਹੈ। ਜਿਵੇਂ ਆਰਥਿਕਤਾ ਬਦਲਨ ਨਾਲ ਸਿਆਸੀ ਸਮਾਜਕ ਅਤੇ ਸਭਿਆਚਾਰਕ ਢਾਂਚਾ ਬਦਲ ਜਾਂਦਾ ਹੈ, ਇੰਝ ਪੁਰਾਣੀਆਂ ਧਾਰਨਾਵਾਂ ਤੇ ਪਰਿਭਾਸ਼ਾਵਾਂ ਦਾ ਬਦਲਨਾ ਕੁਦਰਤੀ ਹੈ। ਜਿਵੇਂ ਕਿ ਪ੍ਰੋਲੇਤਾਰੀ ਡਿਕਟੇਟਰਸ਼ਿਪ।

1. ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਪ੍ਰੋਲੇਤਾਰੀ ਡਿਕਟੇਟਰਸ਼ਿਪ ਦਾ ਖਿਆਲ ਜਾਂ ਸੰਕਲਪ ਪੈਰਿਸ ਕਮਿਊਨ ਦੀਆਂ ਇਤਿਹਾਸਕ ਘਟਨਾਵਾਂ ਦੀ ਪੈਦਾਵਾਰ ਸੀ। ਅੱਜ ਦੇ ਸਮੇਂ ਅੰਦਰ ਬੁਰਜਵਾ ਜਮਹੂਰੀਅਤ ਦੇ ਸੁਖ ਮਾਨਣ ਤੋਂ ਬਾਅਦ ਕੋਈ ਵੀ ਡਿਕਟੇਟਰਸ਼ਿਪ ਦਾ ਲਫਜ਼ ਸੁਣਨਾ ਵੀ ਨਹੀਂ ਚਾਹੁੰਦਾ। ਬਹੁਤ ਲੋਕ ਜਾਣਦੇ ਹਨ ਕਿ ਬੁਰਜਵਾ ਜਮਹੂਰੀਅਤ ਅਸਲੀ ਲੋਕਤੰਤਰ ਨਹੀਂ ਹੈ। ਪਰ ਉਹ ਸੋਵੀਅਤ ਸੰਘ ਅਤੇ ਚੀਨ ਵਾਲੀ ਪ੍ਰੋਲੇਤਾਰੀ ਡਿਕਟੇਟਰਸ਼ਿਪ ਨੂੰ ਕਬੂਲ ਕਰਨ ਲਈ ਕਦਾਚਿਤ ਤਿਆਰ ਨਹੀਂ ਹਨ। ਹੋਰ ਤਾਂ ਹੋਰ ਸਾਬਕਾ ਸੋਵੀਅਤ ਸੰਘ ਦੇ ਦੇਸ਼ਾਂ ਅਤੇ ਪੂਰਬੀ ਯੂਰਪ ਦੇ ਦੇਸ਼ਾਂ ਦੇ ਲੋਕ ਵੀ ਉਹ ਪੁਰਾਣੇ ਦਿਨ ਵੇਖਣੇ ਨਹੀਂ ਚਾਹੁੰਦੇ। ਇਸ ਲਈ ਅੱਜ ਪ੍ਰੋਲੇਤਾਰੀ ਡਿਕਟੇਟਰਸ਼ਿਪ ਦੀ ਥਾਂ ਸੋਸ਼ਲਿਸਟ ਡੈਮੋਕਰੇਸੀ ਨੂੰ ਦਿੱਤੀ ਜਾਣੀ ਚਾਹੀਦੀ ਹੈ। ਅਸੀਂ ਇਥੇ ਇਸ



ਦਾ ਕੋਈ ਚਿਹਰਾ ਮੋਹਰਾ ਚਿਤਰਨ ਦੇ ਯੋਗ ਆਪਣੇ ਆਪ ਨੂੰ ਨਹੀਂ ਸਮਝਦੇ। ਇਸ ਬਾਰੇ ਕੌਮਾਂਤਰੀ ਪੱਧਰ 'ਤੇ ਕਮਿਊਨਿਸਟਾਂ ਲਈ ਵਿਚਾਰ-ਚਰਚਾ ਕਰਨੀ ਲੋੜੀਂਦੀ ਹੈ।

2. ਕਾਰਲ ਮਾਰਕਸ ਨੇ ਆਪਣੇ ਵੇਲੇ ਦੇ ਸਰਮਾਏਦਾਰੀ ਦੌਰ ਦੇ ਗ਼ਰੀਬ ਮਜ਼ਦੂਰਾਂ ਬਾਰੇ ਕਿਹਾ ਸੀ ਕਿ ਮਜ਼ਦੂਰ ਕੋਲ ਖੁੱਸਣ ਨੂੰ ਕੁਝ ਨਹੀਂ ਹੈ ਸਵਾਇ ਗ਼ੁਲਾਮੀ ਦੀਆਂ ਜੰਜ਼ੀਰਾਂ ਦੇ। ਅੱਜ ਮਜ਼ਦੂਰ ਪਾਸ ਖੁੱਸਣ ਲਈ ਕਾਫੀ ਕੁਝ ਹੈ। ਘਰ, ਘਰੇਲੂ ਸਾਮਾਨ, ਕਾਰ, ਕੰਪਨੀਆਂ ਦੇ ਖਰੀਦੇ ਸ਼ੇਅਰਾਂ ਅਤੇ ਬੈਂਕ ਵਿਚ ਜਮ੍ਹਾਂ ਰਕਮ ਰਾਹੀਂ ਜੁੜੀ ਹੋਈ ਕੁਲ 'ਇਕੁਅਟੀ' ਹੈ। ਜੇ ਮਜ਼ਦੂਰ ਬੇਕਾਰ ਹੋ ਜਾਵੇ, ਉਹ ਕਰਜ਼ੇ ਦੀ ਕਿਸ਼ਤ ਨਾ ਚੁਕਾ ਸਕੇ ਤਾਂ ਉਸ ਦੀ ਸਾਰੀ 'ਇਕੁਅਟੀ' ਜਾਂਦੀ ਲੱਗੇਗੀ। ਇਸੇ ਕਰਕੇ ਸਰਮਾਏਦਾਰੀ ਆਰਥਿਕਤਾ ਅੰਦਰ ਉਸ ਲਈ ਬੇਕਾਰੀ ਭੱਤੇ ਦੀ ਵਿਧੀ ਰੱਖੀ ਹੋਈ ਹੈ, ਤਾਂ ਜੁ ਮਜ਼ਦੂਰ ਬੇਵੱਸ ਨਾ ਹੋ ਜਾਵੇ ਅਤੇ ਸਰਮਾਏਦਾਰ ਅਤੇ ਮਜ਼ਦੂਰ ਦਰਮਿਆਨ ਵਿਰੋਧਤਾਈ ਸਿਖਰ 'ਤੇ ਨਾ ਪੁੱਜ ਜਾਵੇ।

3. ਦਰਮਿਆਨੇ ਤਬਕੇ ਬਾਰੇ ਮਾਰਕਸ ਦਾ ਖਿਆਲ ਸੀ ਕਿ ਉਹਨਾਂ ਵਿਚੋਂ ਕੁਝ ਇਕ ਅਮੀਰ ਹੋ ਜਾਣਗੇ ਅਤੇ ਬਾਕੀ ਦੇ ਸਾਰੇ ਗ਼ਰੀਬ ਹੋ ਕੇ ਇਹ ਤਬਕਾ ਖੁਰ ਭੁਰ ਜਾਏਗਾ। ਪਰ ਅੱਜ ਉੱਨਤ ਸਰਮਾਏਦਾਰ ਦੇਸ਼ਾਂ ਅੰਦਰ 20 ਤੋਂ 30 ਫੀ ਸਦੀ ਲੋਕ ਦਰਮਿਆਨੇ ਤਬਕੇ ਵਿਚ ਆਉਂਦੇ ਹਨ। ਅੱਜ ਕੱਲ੍ਹ ਕਿਸੇ ਦੇਸ਼ ਦਾ ਮਿਆਰ ਨਿਸ਼ਚਤ ਕਰਨ ਲਈ ਇਹ ਵੇਖਿਆ ਜਾਂਦਾ ਹੈ ਕਿ ਉਸ ਦੀ ਕੁਲ ਆਬਾਦੀ ਦਾ ਕਿੰਨੇ ਫੀਸਦੀ ਦਰਮਿਆਨਾ ਤਬਕਾ ਹੈ। ਅਤੇ ਦੂਜੀ ਗੱਲ ਇਹ ਕਿ ਉਸ ਦੇਸ਼ ਦੀਆਂ ਇਸਤਰੀਆਂ ਦਾ ਕੀ ਹਾਲ ਹੈ। ਅੱਜ ਆਰਥਿਕ ਮੰਦਵਾੜੇ ਦਾ ਦਰਮਿਆਨੇ ਤਬਕੇ 'ਤੇ ਕੀ ਅਸਰ ਹੈ, ਇਸ ਨੂੰ ਸਭ ਤੋਂ ਵੱਧ ਅਹਿਮੀਅਤ ਦਿੱਤੀ ਜਾਂਦੀ ਹੈ।

4. ਲੁੰਪਨ ਪ੍ਰੋਲੇਤਾਰੀਆ ਮਾਰਕਸ ਉਸ ਨੂੰ ਕਹਿੰਦਾ ਹੈ ਜੋ ਕੰਮ ਕਰਨਾ ਹੀ ਨਹੀਂ ਚਾਹੁੰਦਾ। ਮਾਰਕਸਵਾਦ ਵੇਲੇ ਵਸੋਂ ਘੱਟ ਹੋਣ ਕਾਰਨ, ਮਜ਼ਦੂਰ ਨੂੰ ਆਪਣੀ ਮਿਹਨਤ ਵੇਚਣ ਦੀ ਪੂਰੀ ਖੁੱਲ੍ਹ ਨਾ ਹੋਣ ਕਰਕੇ ਫੈਕਟਰੀਆਂ ਅੰਦਰ ਮਜ਼ਦੂਰਾਂ ਨੂੰ ਸੋਲਾਂ ਸੋਲਾਂ ਘੰਟੇ ਸੱਤੇ ਦਿਨ ਕੰਮ ਕਰਨਾ ਪੈਂਦਾ ਸੀ। ਤਾਂ ਉਸ ਵੇਲੇ ਕੰਮ ਨਾ ਕਰਨ ਵਾਲਾ ਲੁੰਪਨ ਸੀ। ਅੱਜ ਪੰਜਾਂ ਦਿਨਾਂ ਦਾ ਹਫਤਾ ਅਤੇ ਅੱਠ ਘੰਟੇ ਪ੍ਰਤੀ ਦਿਨ ਕੰਮ ਦੇ ਬਾਵਜੂਦ ਦੁਨੀਆਂ ਦੀ ਕੁੱਲ ਆਬਾਦੀ ਦਾ 20 ਤੋਂ 25 ਫੀ ਸਦੀ ਕੰਮ ਕਰਨਯੋਗ ਮਜ਼ਦੂਰ ਬੇਕਾਰ ਹੈ। ਉਹ ਕੰਮ ਕਰਨਾ ਚਾਹੁੰਦਾ ਹੈ ਪਰ ਕੰਮ ਮਿਲਦਾ ਨਹੀਂ ਹੈ। ਭਾਵੇਂ ਅੱਜ ਵੀ ਕੁਝ ਲੁੰਪਨ ਪ੍ਰੋਲੇਤਾਰੀ ਸਮਾਜ ਅੰਦਰ ਹਨ। ਅੱਜ ਦੇ ਬੇਕਾਰ ਲੋਕਾਂ ਦੀ ਫੌਜ ਇਕ ਤਕੜੀ ਵੱਡੀ ਸਮਾਜੀ ਸ਼ਕਤੀ ਹੈ।

ਕਾਰਲ ਮਾਰਕਸ ਨੇ ਇੰਡਸਟਰੀਅਲ ਮਜ਼ਦੂਰ ਜਮਾਤ ਨੂੰ ਇਨਕਲਾਬ ਦਾ ਹਰਾਵਲ ਦਸਤਾ ਦੱਸਿਆ ਹੈ। ਕਿਰਸਾਨੀ ਅਤੇ ਇੰਟੈਲੀਜੈਂਸ਼ੀਆ ਨੂੰ ਸਹਾਇਕ ਸ਼ਕਤੀਆਂ। ਪਰ ਅੱਜ ਕੱਲ ਦੀ ਤਸਵੀਰ ਵੱਖਰੀ ਹੈ।

ਬੇਕਾਰ ਮਜ਼ਦੂਰਾਂ ਦੀ ਗਿਣਤੀ ਆਬਾਦੀ ਦਾ ਲਗਪਗ ਚੌਥਾ ਜਾਂ ਪੰਜਵਾਂ ਹਿੱਸਾ ਹੈ। ਇਹਨਾਂ ਨੂੰ ਲਾਮਬੰਦ ਕਰਨਾ ਬੜਾ ਮੁਸ਼ਕਲ ਹੈ ਪਰ ਇਹ ਅੱਜ ਦੇ ਸਮੇਂ ਦੀ ਬਹੁਤ ਵੱਡੀ ਲੋੜ ਹੈ। ਕਿਸੇ ਵੀ ਸਰਕਾਰ ਦਾ ਕੰਮ ਪੈਦਾ ਕਰਨਾ ਉਸਦੇ ਮੁੱਖ ਕੰਮਾਂ ਵਿਚੋਂ ਇਕ ਅਹਿਮ ਕੰਮ ਹੈ। ਅਸਾਮੀਆਂ ਪੈਦਾ ਕਰਨ ਦੇ ਨਾਹਰੇ ਦੁਆਲੇ ਬੇਕਾਰਾਂ ਨੂੰ ਲਾਮਬੰਦ ਕੀਤਾ ਜਾਂਦਾ ਹੈ।

ਮਾਲਕ ਮਜ਼ਦੂਰਾਂ ਅਥਵਾ ਟਰੱਕਾਂ, ਟੈਕਸੀਆਂ ਦੇ Owner Operaters ਦੀ ਨਵੀਂ ਜਮਾਤ ਪੈਦਾ ਹੋ ਗਈ ਹੈ। ਜਦੋਂ ਟਰੱਕਾਂ ਦੀ ਹੜਤਾਲ ਹੁੰਦੀ ਹੈ ਤਾਂ ਚੱਕਾ ਜਾਮ ਹੁੰਦਿਆਂ ਹੀ ਕੈਨੇਡਾ, ਅਮਰੀਕਾ ਦਾ ਢੋਆ ਢੁਆਈ ਦਾ ਕੰਮ ਠੱਪ ਹੋ ਕੇ ਰਹਿ ਜਾਂਦਾ ਹੈ।

ਮਿਡਲ ਕਲਾਸ ਵੀ ਅੱਜ ਗ਼ੈਰ ਜਾਨਬਦਾਰ ਨਹੀਂ ਹੈ। ਇਹ ਵੀ ਸੰਘਰਸ਼ਾਂ ਅੰਦਰ ਬੜਾ

ਵੱਡਾ ਰੋਲ ਅਦਾ ਕਰ ਰਹੀ ਹੈ। ਜਦੋਂ ਮੱਧ ਸ਼੍ਰੇਣੀ ਹਰਕਤ ਵਿਚ ਆਉਂਦੀ ਹੈ ਤਾਂ ਸਰਕਾਰਾਂ ਨੂੰ ਹਿਲਾ ਕੇ ਰੱਖ ਦਿੰਦੀ ਹੈ। ਸਰਕਾਰਾਂ ਜਿੰਨਾ ਮਿਡਲ ਕਲਾਸ ਤੋਂ ਡਰਦੀਆਂ ਹਨ, ਅੱਜ ਸਨਅਤੀ ਮਜ਼ਦੂਰ ਜਮਾਤ ਤੋਂ ਵੀ ਉਤਨਾ ਨਹੀਂ ਡਰਦੀਆਂ। ਸਨਅਤੀ ਮਜ਼ਦੂਰ ਗਿਣਤੀ ਵਿਚ ਆਬਾਦੀ ਦਾ ਅੱਠ ਦਸ ਫੀਸਦੀ ਹਨ।

ਔਰਤਾਂ ਦੀ ਜੱਥੇਬੰਦੀ ਦੇ ਮਹੱਤਵ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ। ਔਰਤਾਂ ਆਬਾਦੀ ਦਾ ਅੱਧਾ ਹਿੱਸਾ ਹਨ। ਔਰਤਾਂ ਦੇ ਹੱਕਾਂ ਦੀ ਲੜਾਈ ਵਿਚ ਵੀ ਸਮਾਜਵਾਦੀ ਅਖਵਾਉਂਦੇ ਦੇਸ਼ਾਂ ਨਾਲੋਂ ਉੱਨਤ ਸਰਮਾਏਦਾਰ ਦੇਸ਼ਾਂ ਦੇ ਲੋਕ ਅੱਗੇ ਹਨ। ਕਮਿਊਨਿਸਟ ਪਾਰਟੀਆਂ ਦੀਆਂ ਕਮੇਟੀਆਂ ਵਿਚ ਔਰਤਾਂ ਦੀ ਗਿਣਤੀ ਸਰਮਾਏਦਾਰ ਅਤੇ ਸੋਸ਼ਲ ਡੈਮੋਕਰੇਟਿਕ ਪਾਰਟੀਆਂ ਦੇ ਮੁਕਾਬਲੇ ਵਿਚ ਘੱਟ ਹੈ। ਸੋਸ਼ਲਿਸਟ ਡੈਮੋਕਰੇਸੀ ਵੱਲ ਨੂੰ ਵਧਣ ਦਾ ਇਹ ਪਹਿਲਾ ਕਦਮ ਹੈ ਕਿ ਪਾਰਲੀਮੈਂਟ ਅੰਦਰ ਔਰਤਾਂ ਦੀ ਮੁਨਾਸਬ ਸੰਖਿਆ ਦੀ ਮੰਗ ਕਰਨ ਤੋਂ ਪਹਿਲਾਂ ਪਾਰਟੀਆਂ ਦੀਆਂ ਕਮੇਟੀਆਂ ਅੰਦਰ ਹੀ ਔਰਤ ਦੀ ਗਿਣਤੀ ਘੱਟੋ ਘੱਟ ਤੀਜਾ ਹਿੱਸਾ ਹੋਵੇ।

ਅੱਜ ਦੀ ਦੁਨੀਆਂ ਕਾਰਲ ਮਾਰਕਸ ਦੇ ਨਜ਼ਰੀਏ ਮੁਤਾਬਕ ਉਸ ਦੇ ਆਪਣੇ ਸਮੇਂ ਤੋਂ ਲੈ ਕੇ ਅੱਜ ਤਾਈਂ ਬਹੁਤ ਬਦਲ ਚੁੱਕੀ ਹੈ। ਲੈਨਿਨ ਦੀ ਸੋਚ ਅਨੁਸਾਰ ਸਰਮਾਏਦਾਰੀ, ਸੰਸਾਰ ਪੱਧਰ ਉੱਪਰ, ਆਪਣੀ ਆਖਰੀ ਪਉੜੀ ਸਾਮਰਾਜਵਾਦ ਤਕ ਅੱਪੜ ਗਈ ਹੈ। ਮਹਾਂ ਉੱਨਤ ਦੇਸ਼ਾਂ ਦੀ ਉਨਤੀ, ਸਿਵਾਏ 'ਹਾਈਟੈੱਕ' ਤੋਂ, ਆਮ ਪੈਦਾਵਾਰ ਦੇ ਖੇਤਰਾਂ ਵਿਚ ਹੋਰ ਵਧੇਰੇ ਹੋਣ ਦੀ ਸੰਭਾਵਨਾ ਬੜੀ ਘਟ ਗਈ ਹੈ। ਮੌਜੂਦਾ ਮੰਦਵਾੜੇ ਨੇ ਆਮ ਲੋਕਾਂ ਨੂੰ ਡੂੰਘੀ ਸੋਚ ਵਿਚ ਪਾਇਆ ਹੋਇਆ ਹੈ ਕਿ ਅਗਲਾ ਰਾਹ ਹੁਣ ਕੀ ਹੈ?

ਉੱਨਤੀ ਦੇ ਰਾਹ ਪਏ ਨਵੇਂ ਦੇਸ਼ਾਂ ਲਈ, ਚੀਨ ਦੇ ਇਨਕਲਾਬ ਤੋਂ ਫੌਰੀ ਬਾਅਦ, ਮਾਓਜ਼ੇ ਤੁੰਗ ਵੱਲੋਂ ਪੇਸ਼ ਕੀਤਾ ਪੀਪਲਜ਼ ਡੈਮੋਕਰੇਸੀ ਦਾ ਥੀਸਸ, ਕੰਪਾਸ ਦਾ ਕੰਮ ਦਿੰਦਾ ਹੈ। ਦਰਅਸਲ ਚੀਨ ਦੇ ਇਨਕਲਾਬ ਤੋਂ ਪਹਿਲਾਂ ਹੀ ਭਾਰਤ ਦੇ ਆਗੂਆਂ ਨੇ ਆਪਣਾ ਇਹ ਰਾਹ ਉਲੀਕ ਲਿਆ ਹੋਇਆ ਸੀ। ਇਹ ਰਾਹ ਸੀ ਪਿੰਡਾਂ ਤਕ ਪੁਚਾਈ ਜਮਹੂਰੀਅਤ ਦੇ ਆਸਰੇ, ਪਬਲਿਕ ਸੈਕਟਰ ਅਤੇ ਪ੍ਰਾਈਵੇਟ ਸੈਕਟਰ ਦੀ ਮਿਸ਼ਰਤ ਆਰਥਿਕ ਉਸਾਰੀ ਰਾਹੀਂ ਸਮਾਜਵਾਦ ਤਾਈਂ ਪੁੱਜਣਾ।

ਇਕ ਤੀਜੀ ਦੁਨੀਆਂ ਦੇ ਉਹ ਦੇਸ਼ ਹਨ ਜਿੱਥੇ ਆਰਥਿਕਤਾ ਅਤੇ ਸਿਆਸਤ ਉੱਪਰ ਜਾਗੀਰਦਾਰੀ ਦੀ ਜਕੜ ਹੈ। ਉਹਨਾਂ ਦੇਸ਼ਾਂ ਅੰਦਰ ਅੱਜ ਜਮਹੂਰੀ ਇਨਕਲਾਬਾਂ ਦੀ ਲੋੜ ਹੈ। ਉੱਨਤ ਅਤੇ ਵਿਕਾਸਸ਼ੀਲ ਦੇਸ਼ਾਂ ਦੇ ਲੋਕਾਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਤੀਜੀ ਦੁਨੀਆਂ ਦੇ ਲੋਕਾਂ ਦੀ ਮਦਦ ਕਰਨ। ਤਾਂ ਜੁ ਉਹ ਆਪਣੇ ਇਸ ਕਾਰਜ ਨੂੰ ਛੇਤੀ ਨੇਪਰੇ ਚਾੜ੍ਹ ਲੈਣ ਅਤੇ ਜਮਹੂਰੀ ਭਾਈਚਾਰੇ ਵਿਚ ਸ਼ਾਮਲ ਹੋ ਕੇ ਸਮਾਜਵਾਦ ਵੱਲ ਜਾਂਦੇ ਰਾਹ 'ਤੇ ਬਾਕੀਆਂ ਨਾਲ ਕਦਮ ਨਾਲ ਕਦਮ ਮਿਲਾ ਕੇ ਤੁਰ ਸਕਣ।

ਇਕ ਹੋਰ ਚੌਥੀ ਦੁਨੀਆ ਹੈ। ਕੁਝ ਇਕ ਅਲੱਗ ਥਲੱਗ ਜਜ਼ੀਰਿਆਂ ਵਿਚ, ਕੁਝ ਮੁਲਕਾਂ ਦੇ ਅਲੱਗ ਥਲੱਗ ਇਲਾਕਿਆਂ ਅੰਦਰ ਅਜੇ ਤਾਈਂ ਲੋਕ ਕਬੀਲਾ ਭਾਈਚਾਰੇ ਵਿਚ ਹੀ ਵਿਚਰ ਰਹੇ ਹਨ। ਇਹ ਲੋਕ ਆਪਣੇ ਕਲਚਰ ਨਾਲ ਪੂਰੀ ਤਰ੍ਹਾਂ ਬੱਝੇ ਹੋਏ ਕਿਸੇ ਕਿਸਮ ਦੀ ਤਬਦੀਲੀ ਦੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ, ਬਦਲਨ ਲਈ ਸੰਘਰਸ਼ ਕਰਨ ਦੀ ਤਾਂ ਗੱਲ ਛੱਡੋ। ਪੱਛਮੀ ਯੂਰਪੀ ਖਿੱਤੇ ਅੰਦਰ ਇਕ ਟਾਪੂ ਹੈ ਜਿੱਥੇ ਕੇਵਲ ਮਰਦ ਹੀ ਵਸਦੇ ਹਨ। ਔਰਤਾਂ ਨੂੰ ਜਾਣ ਦੀ ਆਗਿਆ ਨਹੀਂ ਹੈ। ਇਹਨਾਂ ਸਾਰੇ ਲੋਕਾਂ ਨੂੰ ਬੇਹੱਦ ਸਹਾਇਤਾ ਦੀ ਲੋੜ ਹੈ।

ਵੱਖ ਵੱਖ ਥਾਵਾਂ 'ਤੇ ਉੱਨਤੀ ਦੀ ਵੱਖ ਵੱਖ ਪੱਧਰ ਦੇ ਤਕੜੇ ਫਰਕ ਦੇ ਹੁੰਦਿਆਂ



ਹੋਇਆਂ ਵੀ ਅੱਜੋਕੀ ਗਲੋਬਲ ਆਰਥਿਕ ਅਤੇ ਰਾਜ-ਵਿਵਸਥਾ ਨੂੰ ਸਾਮਰਾਜੀ ਪ੍ਰਬੰਧ ਕਹਿਣਾ ਬਣਦਾ ਹੈ। ਗਲੋਬਲ ਕਾਰਪੋਰੇਸ਼ਨਾਂ ਨੇ ਦੁਨੀਆਂ ਦੇ ਉੱਨਤ ਤੋਂ ਉੱਨਤ ਖਿੱਤੇ ਤੋਂ ਲੈ ਕੇ ਅਤਿ ਪਛੜੇ ਇਲਾਕਿਆਂ ਤਕ ਨੂੰ ਆਪਣੀ ਵਲਗਣ ਵਿਚ ਜਕੜ ਲਿਆ ਹੈ। ਗਲੋਬਲਾਈਜ਼ੇਸ਼ਨ ਦੇ ਚੱਕਰ ਦੀ ਰਫਤਾਰ ਦਿਨ ਦੁੱਗਣੀ ਰਾਤ ਚੌਗੁਣੀ ਹੁੰਦੀ ਜਾ ਰਹੀ ਹੈ। ਨਾਰਥ ਅਮਰੀਕਾ ਅਤੇ ਯੂਰਪੀ ਕਾਰਪੋਰੇਸ਼ਨਾਂ ਦਾ ਵਧੇਰੇ ਕੰਮ ਰਾਤ ਨੂੰ ਭਾਰਤ ਵਿਚ ਕੰਪਿਊਟਰਾਂ ਅੱਗੇ ਬੈਠੇ ਲੋਕ ਕਰਦੇ ਹਨ ਕਿਉਂਕਿ ਕਾਰਪੋਰੇਸ਼ਨਾਂ ਨੂੰ ਇਹ ਸਸਤਾ ਪੈਂਦਾ ਹੈ।

ਖੱਬੀ ਸੋਚ ਦੇ ਕਈ ਲੋਕਾਂ ਨੂੰ ਵਿਸ਼ਵੀਕਰਨ ਪਸੰਦ ਨਹੀਂ ਹੈ। ਕੁਝ ਇਕ ਵਿਸ਼ਵੀਕਰਨ ਦਾ ਵਿਰੋਧ ਬੜੇ ਜ਼ੋਰ ਨਾਲ ਕਰਦੇ ਹਨ। ਉਹਨਾਂ ਦਾ ਇਹ ਇਤਰਾਜ਼ ਕਿਸੇ ਹੱਦ ਤਕ ਯੋਗ ਵੀ ਲਗਦਾ ਹੈ ਕਿਉਂਜੁ ਵਿਸ਼ਵੀ ਕਾਰਪੋਰੇਸ਼ਨਾਂ ਦੇ ਲੀਡਰਾਂ ਦੀ ਅਗਵਾਈ ਥੱਲੇ ਹੋ ਰਿਹਾ ਵਿਸ਼ਵੀਕਰਨ ਵਿਭਿੰਨ ਦੇਸ਼ਾਂ ਦੇ ਵਿਚਕਾਰ ਅਤੇ ਦੇਸ਼ਾਂ ਦੇ ਅਮੀਰ ਤੇ ਗ਼ਰੀਬ ਲੋਕਾਂ ਵਿਚਕਾਰ ਆਰਥਿਕ ਪਾੜੇ ਨੂੰ ਹੋਰ ਵਧਾ ਰਿਹਾ ਹੈ। ਪਰ ਇਸ ਤਰ੍ਹਾਂ ਵਿਰੋਧ ਕਰਨ ਨਾਲ ਨਾ ਤਾਂ ਸਰਮਾਏਦਾਰੀ ਦੇ ਵਿਕਾਸ ਨੂੰ ਰੋਕਿਆ ਜਾ ਸਕਦਾ ਹੈ ਅਤੇ ਨਾ ਹੀ ਇਸਦੇ ਵਿਸ਼ਵੀਕਰਨ ਨੂੰ। ਜਿਸ ਤਰ੍ਹਾਂ ਸਰਮਾਏਦਾਰੀ ਆਰਥਿਕ ਵਿਕਾਸ ਦਾ ਲਾਜ਼ਮੀ ਅੰਗ ਹੈ, ਉਸੇ ਤਰ੍ਹਾਂ ਇਸ ਦਾ ਵਿਸ਼ਵੀਕਰਨ ਆਰਥਿਕਤਾ ਦਾ ਕੁਦਰਤੀ ਅਮਲ ਹੈ। ਵਿਸ਼ਵੀਕਰਨ ਤਾਂ ਹੋਣਾ ਹੀ ਹੈ। ਅੱਜ ਦੇ ਵਡੇਰੇ ਮਸਲੇ ਵੀ ਵਿਸ਼ਵੀ ਹਨ ਅਤੇ ਉਹਨਾਂ ਦਾ ਹੱਲ ਵੀ ਵਿਸ਼ਵ ਪੱਧਰ 'ਤੇ ਹੀ ਹੋ ਸਕਦਾ ਹੈ। ਵਿਸ਼ਵੀਕਰਨ ਨੂੰ ਕੇਵਲ ਵੱਖਰਾ ਰੂਪ ਦਿੱਤਾ ਜਾ ਸਕਦਾ ਹੈ। ਜੇ ਜਨਤਾ ਦੇ ਸੱਚੇ ਆਗੂ ਅਕਲਮੰਦੀ, ਈਮਾਨਦਾਰੀ ਅਤੇ ਬਹਾਦਰੀ ਨਾਲ ਵਿਸ਼ਵੀਕਰਨ ਨੂੰ ਅਗਵਾਈ ਦੇਣ ਦੇ ਯੋਗ ਹੋਣ ਤਾਂ ਅਮੀਰ ਤੇ ਗ਼ਰੀਬ ਦੇਸ਼ਾਂ ਤੇ ਅਮੀਰ ਅਤੇ ਗ਼ਰੀਬ ਲੋਕਾਂ ਦੇ ਆਰਥਿਕ ਪਾੜੇ ਨੂੰ ਘਟਾਇਆ ਜਾ ਸਕਦਾ ਹੈ। ਜੇ ਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਜਿੰਨਾ ਮਰਜ਼ੀ ਚੀਕ ਚਿਹਾੜਾ ਪਾਈ ਜਾਈਏ, ਸਾਮਰਾਜੀ ਵਿਸ਼ਵੀਕਰਨ ਹੁੰਦਾ ਹੀ ਰਹੇਗਾ। ਪਹਿਲਾਂ ਠੱਗਾਂ ਦੇ ਇਕੱਠ ਦੀ ਗਿਣਤੀ ਅੱਠ ਹੁੰਦੀ ਸੀ, ਹੁਣ ਵਧਕੇ ਵੀਹ ਹੋ ਗਈ ਹੈ ਅਤੇ ਅੱਗੋਂ ਵਧੀ ਹੀ ਜਾਵੇਗੀ। ਪਾੜਾ ਵੀ ਵਧੀ ਜਾਵੇਗਾ।

ਸਮਾਂ ਹੱਥ 'ਤੇ ਹੱਥ ਧਰਕੇ ਬੈਠਣ ਦਾ ਨਹੀਂ ਹੈ, ਕੁਝ ਕਰਨ ਦਾ ਹੈ। ਕੁਝ ਕਰਨ ਲਈ ਸਹੀ ਦ੍ਰਿਸ਼ਟੀਕੋਣ, ਸਹੀ ਸਿਆਸੀ ਲਾਈਨ ਅਤੇ ਸਹੀ ਦਾਅ-ਪੇਚਾਂ ਦੀ ਲੋੜ ਹੈ। ਸੰਘਰਸ਼ ਦੀ ਮੰਜ਼ਲ ਲੰਮੀ ਹੈ, ਜੋ ਇਕ ਘਰ ਤੋਂ ਤੁਰ ਕੇ ਪਿੰਡ, ਇਲਾਕੇ ਅਤੇ ਭੂਗੋਲਕ ਖਿੱਤਿਆਂ ਰਾਹੀਂ ਹੁੰਦੀ ਧੁਰ ਵਿਸ਼ਵ ਸਾਮਰਾਜ ਦੇ ਘਰ ਤਾਈਂ ਜਾਂਦੀ ਹੈ। ਸੰਘਰਸ਼ ਗੁੰਝਲਦਾਰ ਵੀ ਹੈ। ਹੜਤਾਲਾਂ, ਮੁਜ਼ਾਹਰਿਆਂ ਅਤੇ ਨਾਹਰਿਆਂ ਦੇ ਨਾਲ ਨਾਲ ਸਿਧਾਂਤਕ ਅਗਵਾਈ ਦੀ ਲੋੜ ਹੈ।

ਬਾਵਜੂਦ ਵੱਖ ਵੱਖ ਥਾਵਾਂ 'ਤੇ ਆਰਥਿਕ ਉੱਨਤੀ ਦੇ ਬੇਹੱਦ ਫਰਕ ਦੇ, ਸਰਮਾਏਦਾਰੀ ਦੇ ਲਚਕਦਾਰ ਅਤੇ ਗੁੰਮਰਾਹਕੁਨ ਦਾਅ-ਪੇਚਾਂ ਦੇ, ਅਤੇ ਆਬਾਦੀ ਦੇ ਵੱਖ ਵੱਖ ਹਿੱਸਿਆਂ ਦੇ ਵੱਖਰੇ ਹਿਤਾਂ ਦੇ, ਹਾਲਾਤ ਨਿਰਾਸ਼ਾਜਨਕ ਨਹੀਂ। ਵਿਸ਼ਵ ਪੱਧਰ 'ਤੇ ਲੋਕ ਲਹਿਰਾਂ ਵਿਸ਼ਾਲ ਅਤੇ ਤਕੜੀਆਂ ਹੋ ਰਹੀਆਂ ਹਨ। ਸਵਾਲ ਇਹਨਾਂ ਸੰਘਰਸ਼ਾਂ ਨੂੰ ਸਿਧਾਂਤਕ ਅਗਵਾਈ ਦੇਣ ਦਾ ਹੈ। ਜਿਹੜਾ ਕੰਮ ਕੇਵਲ ਅਤੇ ਕੇਵਲ ਮਾਰਕਸੀ ਦ੍ਰਿਸ਼ਟੀਕੋਣ ਨਾਲ ਲੈਸ ਲੀਡਰਸ਼ਿਪ ਹੀ ਕਰ ਸਕਦੀ ਹੈ।

### ਸਾਮਰਾਜ-ਵਿਰੋਧੀ ਲਹਿਰਾਂ

ਐਨਵਾਇਰਨਮੈਂਟ : ਪ੍ਰਦੂਸ਼ਨ ਕਾਰਨ ਵਾਤਾਵਰਣ ਦੇ ਅਪਵਿੱਤਰ ਹੋਣ ਦੀ ਸਮੱਸਿਆ ਅੱਜ ਦਾ ਸਭ ਤੋਂ ਵੱਡਾ ਗਲੋਬਲ ਮਸਲਾ ਸਮਝਿਆ ਜਾਂਦਾ ਹੈ। ਪੈਟਰੋਲ ਦੀ ਬੇਬਹਾ ਵਰਤੋਂ, ਇੰਡਸਟਰੀ ਅਤੇ ਜ਼ਰਾਇਤ ਵਿਚ ਕੈਮੀਕਲਜ਼ ਦੀ ਅੰਧਾਧੁੰਦ ਵਰਤੋਂ ਅਤੇ ਕਈ ਹੋਰ ਕਾਰਨਾਂ ਕਰਕੇ ਧਰਤੀ, ਪਾਣੀ ਅਤੇ ਹਵਾ ਪਲੀਤ ਹੁੰਦੇ ਜਾ ਰਹੇ ਹਨ। ਜਿਸ ਕਾਰਨ ਨਵੀਆਂ ਨਵੀਆਂ ਬੀਮਾਰੀਆਂ

ਪੈਦਾ ਹੋ ਰਹੀਆਂ ਹਨ। ਤਾਪਮਾਨ ਦਾ ਦਰਜਾ ਵਧਦਾ ਜਾਂਦਾ ਹੈ। ਗਲੇਸ਼ੀਅਰ ਪਿਘਲ ਰਹੇ ਹਨ। ਸਾਗਰਾਂ ਦੇ ਪਾਣੀਆਂ ਵਿਚ ਚੜ੍ਹਾ ਆ ਰਿਹਾ ਹੈ। ਜੇ ਇਸੇ ਤਰ੍ਹਾਂ ਹੀ ਜਾਰੀ ਰਿਹਾ, ਇਸ ਨੂੰ ਠੱਲ ਨਾ ਪਾਈ ਗਈ ਤਾਂ ਇਕ ਡਿਗਰੀ ਤਾਪਮਾਨ ਵਧਣ ਨਾਲ ਇਕ ਮੀਟਰ ਤਕ ਸਮੁੰਦਰ ਦਾ ਪਾਣੀ ਚੜ੍ਹ ਸਕਦਾ ਹੈ। ਕਈ ਜਜ਼ੀਰਿਆਂ ਅਤੇ ਮੁਲਕਾਂ ਦੀਆਂ ਨੀਵੀਆਂ ਥਾਂਵਾਂ ਡੁੱਬ ਸਕਦੀਆਂ ਹਨ। ਲੱਖਾਂ ਕਰੋੜਾਂ ਲੋਕ ਉਜੜ ਸਕਦੇ ਹਨ। ਬੰਗਲਾਦੇਸ਼ ਅਤੇ ਲੰਕਾ ਵਰਗੀਆਂ ਥਾਵਾਂ ਇਸ ਘੇਰੇ ਵਿਚ ਆ ਸਕਦੀਆਂ ਹਨ। ਕਈ ਥਾਵਾਂ ਉੱਪਰ ਵਧੇਰੇ ਬਾਰਸ਼ ਹੋਣ ਦਾ ਇਮਕਾਨ ਬਣ ਸਕਦਾ ਹੈ ਅਤੇ ਕਈ ਥਾਂਵਾਂ ਸੋਕੇ ਦੀ ਮਾਰ ਥੱਲੇ ਆ ਜਾਣਗੀਆਂ।

ਵਾਤਾਵਰਨ ਦੀ ਇਸ ਤਬਦੀਲੀ ਕਾਰਨ ਜਾਨਵਰਾਂ ਅਤੇ ਪੌਦਿਆਂ ਦੀਆਂ ਕਈ 'ਸਪੀਸ਼ੀਜ਼' ਖਤਮ ਹੋ ਜਾਣ ਦਾ ਡਰ ਹੈ। ਨਤੀਜੇ ਵਜੋਂ ਮਨੁੱਖ ਜਾਤੀ ਉੱਪਰ ਵੀ ਇਸ ਦਾ ਵੱਡਾ ਅਸਰ ਪੈ ਸਕਦਾ ਹੈ। ਵਿਗਿਆਨੀਆਂ ਦੀ ਰਾਇ ਵਿਚ ਧਰਤੀ ਦੇ ਸਾਰੇ ਸਿਸਟਮ ਨੂੰ ਹੀ ਖਤਰਾ ਪੈਦਾ ਹੋ ਕੇ ਸਭ ਕੁਝ ਤਬਾਹ ਹੋ ਜਾਣ ਦਾ ਡਰ ਵੀ ਹੈ। ਜਿਸ ਤੋਂ ਕੋਈ ਅਮੀਰ ਗ਼ਰੀਬ ਸੁਰੱਖਿਅਤ ਨਹੀਂ ਰਹੇਗਾ।

ਇਉਂ ਅੱਜ ਦਾ ਇਹ ਇਕ ਬੜਾ ਹੀ ਮਹੱਤਵਪੂਰਨ ਕੰਮ ਹੈ ਕਿ ਆਮ ਲੋਕਾਂ ਨੂੰ ਇਸ ਬਾਰੇ ਜਾਗਰੂਕ ਕੀਤਾ ਜਾਵੇ ਕਿ ਸਾਡੀਆਂ ਕਿਹੜੀਆਂ ਕਿਰਿਆਵਾਂ ਵਾਤਾਵਰਨ ਦੇ ਤਾਪਮਾਨ ਨੂੰ ਵਧਾਉਣ ਦਾ ਕਾਰਨ ਬਣਦੀਆਂ ਹਨ ਅਤੇ ਉਹਨਾਂ ਕਿਰਿਆਵਾਂ ਤੋਂ ਲੋਕਾਂ ਨੂੰ ਰੋਕਿਆ ਜਾਵੇ। ਆਪਣੇ ਘਰ ਤੋਂ ਸ਼ੁਰੂ ਕਰਕੇ ਹਰ ਘਰ ਤਕ ਇਹ ਆਵਾਜ਼ ਪੁਚਾਈ ਜਾਣੀ ਚਾਹੀਦੀ ਹੈ। ਉਤਪਾਦਕਾਂ ਅਤੇ ਸਰਕਾਰਾਂ ਉੱਪਰ ਜ਼ੋਰ ਪਾਇਆ ਜਾਵੇ ਕਿ ਉਹ ਇਸ ਬਾਰੇ ਅਜਿਹੇ ਕਦਮ ਚੁੱਕਣ ਜਿਹਨਾਂ ਨਾਲ ਵਾਤਾਵਰਨ ਨੂੰ ਖਰਾਬ ਹੋਣ ਤੋਂ ਬਚਾਇਆ ਜਾ ਸਕੇ।

ਦੁਨੀਆਂ ਭਰ ਦੇ ਵਿਗਿਆਨੀਆਂ ਦੀ ਕਰੀਮ, ਤਿੰਨ ਹਜ਼ਾਰ ਵਿਗਿਆਨੀ, ਯੂ. ਐੱਨ. ਓ. ਦੀ ਪੱਧਰ 'ਤੇ ਇਸ ਵਿਸ਼ੇ ਬਾਰੇ ਕੰਮ ਕਰ ਰਹੇ ਹਨ। ਉਹ ਲੋਕ ਸਾਇੰਸਦਾਨ ਹਨ, ਸਿਆਸਤਦਾਨ ਨਹੀਂ। ਲੋਕ ਆਗੂਆਂ ਦੀ ਉਹਨਾਂ ਤਕ ਰਸਾਈ ਹੋਣੀ ਚਾਹੀਦੀ ਹੈ ਅਤੇ ਉਹਨਾਂ ਨੂੰ ਰਾਜਨੀਤਕ ਆਰਥਿਕਤਾ ਬਾਰੇ ਦਿਲਚਸਪੀ ਲੈਣ ਲਈ ਪ੍ਰੇਰਨਾ ਚਾਹੀਦਾ ਹੈ। ਉਸ ਪੱਧਰ 'ਤੇ ਇਹ ਗੱਲ ਹੋਣੀ ਚਾਹੀਦੀ ਹੈ ਕਿ ਜਦੋਂ ਤਾਈ ਲੋਕਾਂ ਦੀਆਂ ਆਮ ਜ਼ਰੂਰੀ ਲੋੜਾਂ ਪੂਰੀਆਂ ਕਰਨ ਦੀ ਬਜਾਏ, ਵੱਧ ਤੋਂ ਵਧ ਮੁਨਾਫ਼ੇ ਦੀ ਹਵਸ ਪੂਰੀ ਕਰਨ ਲਈ ਪੈਦਾਵਾਰ ਦਾ ਰਿਵਾਜ ਜਾਰੀ ਰਹੇਗਾ, ਉਸ ਵਕਤ ਤਾਈਂ ਪ੍ਰਦੂਸ਼ਨ ਪੈਦਾ ਕਰਨ ਵਾਲੀਆਂ ਕਿਰਿਆਵਾਂ ਉਤਪਾਦਨ ਦੇ ਖੇਤਰ ਵਿਚ ਬੰਦ ਹੋਣੀਆਂ ਮੁਸ਼ਕਲ ਹਨ।

ਮੁਨਾਫੇ ਦੀ ਹਵਸ ਦੀ ਪੂਰਤੀ ਲਈ ਬਹੁਤ ਸਾਰੀਆਂ ਵਸਤਾਂ ਬੇਲੋੜੀਆਂ ਪੈਦਾ ਕੀਤੀਆਂ ਜਾਂਦੀਆਂ ਹਨ, ਜਿਸ ਕਾਰਨ ਮੁੜ ਨਾ ਪੈਦਾ ਹੋਣ ਵਾਲੇ ਪੈਦਾਵਾਰੀ ਸੋਮੇ ਖਤਮ ਹੋ ਰਹੇ ਹਨ। ਵਾਤਾਵਰਣ ਵੀ ਤਬਾਹ ਹੋ ਰਿਹਾ ਹੈ। ਪ੍ਰਦੂਸ਼ਨ ਪੈਦਾ ਕਰਨ ਵਾਲੀ ਊਰਜਾ ਪੈਦਾ ਕਰਨ ਦੀ ਥਾਂ ਪ੍ਰਦੂਸ਼ਨ ਰਹਿਤ ਊਰਜਾ ਪੈਦਾ ਕੀਤੀ ਜਾਣੀ ਚਾਹੀਦੀ ਹੈ। ਪਾਣੀ, ਹਵਾ ਅਤੇ ਸੂਰਜ ਦੀ ਰੌਸ਼ਨੀ ਨਾਲ ਊਰਜਾ ਪੈਦਾ ਕਰਨਾ ਆਦਿ। ਸਿਰਫ ਮੁਨਾਫੇ ਲਈ ਬੇਲੋੜੀਆਂ ਵਸਤਾਂ ਪੈਦਾ ਕਰਨ ਦੀ ਥਾਂ ਮਨੁੱਖ ਦੀਆਂ ਬੁਨਿਆਦੀ ਲੋੜਾਂ ਦੀਆਂ ਵਸਤਾਂ ਪ੍ਰਦੂਸ਼ਨ ਰਹਿਤ ਊਰਜਾ ਵਰਤਕੇ ਪੈਦਾ ਕੀਤੀਆਂ ਜਾਣ ਦੀ ਵਿਧੀ ਅਪਨਾਉਣ ਲਈ ਉਤਪਾਦਕਾਂ ਨੂੰ ਪਾਬੰਦ ਕਰਨਾ ਹੀ ਆਪਣੇ ਆਪ ਵਿਚ ਸਾਮਰਾਜ ਵਿਰੋਧੀ ਵਤੀਰਾ ਹੈ।

ਜੰਗਾਂ ਅਤੇ ਜੰਗੀ ਹਥਿਆਰਾਂ ਦੀ ਪੈਦਾਵਾਰ ਨੂੰ ਖਤਮ ਕਰਨ ਦਾ ਸੰਘਰਸ਼ ਵੀ ਸਾਮਰਾਜ -ਵਿਰੋਧੀ ਸੰਘਰਸ਼ ਹੈ। ਸਾਮਰਾਜੀ ਤਾਕਤਾਂ ਨਾ ਸਿਰਫ ਜੰਗੀ ਹਥਿਆਰਾਂ ਦੇ ਬਲਬੂਤੇ



ਕਮਜ਼ੋਰ ਦੇਸ਼ਾਂ ਨੂੰ ਕਾਬੂ ਕਰਦੀਆਂ ਹਨ, ਸਗੋਂ ਜੰਗੀ ਸਾਮਾਨ ਵੇਚ ਕੇ ਅਥਾਹ ਮੁਨਾਫੇ ਕਮਾਉਂਦੀਆਂ ਹਨ। ਜੰਗੀ ਹਥਿਆਰ ਪੈਦਾ ਕਰਨ ਵਾਲੀਆਂ ਕਾਰਪੋਰੇਸ਼ਨਾਂ ਅਤੇ ਸਰਕਾਰਾਂ ਦੂਜੇ ਦੇਸ਼ਾਂ ਨੂੰ ਜੰਗੀ ਸਾਮਾਨ ਵੇਚ ਕੇ ਮੁਨਾਫਾ ਕਮਾਉਂਦੀਆਂ ਹਨ। ਇਸ ਤਰ੍ਹਾਂ ਛੋਟੇ ਦੇਸ਼ਾਂ ਦੇ ਲੋਕਾਂ ਦੀ ਟੈਕਸ ਰਾਹੀਂ ਇਕੱਠੀ ਕੀਤੀ ਕਮਾਈ ਹੜੱਪ ਲੈਂਦੀਆਂ ਹਨ। ਜਾਂ ਫਿਰ ਆਪ ਜੰਗ ਛੇੜ ਕੇ ਆਪਣੇ ਹੀ ਲੋਕਾਂ ਦੀ ਕਮਾਈ ਕਾਰਪੋਰੇਸ਼ਨਾਂ ਨੂੰ ਲੁਟਾ ਦਿੱਤੀ ਜਾਂਦੀ ਹੈ। ਸਾਰੀ ਦੁਨੀਆਂ ਦੀ ਜੰਗ ਇੰਡਸਟਰੀ ਦੀ ਪੈਦਾਵਾਰ ਚਾਲੀ ਖਰਬ ਡਾਲਰ ਦੇ ਕਰੀਬ ਹੈ। ਭਲਾ ਇਹ ਚਾਲੀ ਖਰਬ ਡਾਲਰ ਖਰਚ ਕੀਤਿਆਂ ਦੁਨੀਆਂ ਦੇ ਲੋਕਾਂ ਦਾ ਕੀ ਸੰਵਰਦਾ ਹੈ, ਸਿਵਾਇ ਖਰਬਾਂ ਡਾਲਰ ਦੀ ਜਾਇਦਾਦ ਤਬਾਹ ਕਰਨ ਦੇ ਲੱਖਾਂ ਲੋਕਾਂ ਨੂੰ ਮਾਰਨ ਦੇ ਅਤੇ ਅਤਿ ਦਾ ਪ੍ਰਦੂਸ਼ਨ ਪੈਦਾ ਕਰਨ ਦੇ।

ਮਾਰਕਸ ਕਹਿੰਦਾ ਸੀ ਕਿ ਜਦੋਂ ਤਕ ਸਰਮਾਏਦਾਰ ਬਾਕੀ ਹੈ ਜੰਗਾਂ ਬੰਦ ਨਹੀਂ ਹੋ ਸਕਦੀਆਂ। ਅੱਜ ਕਿਹਾ ਜਾ ਸਕਦਾ ਹੈ ਕਿ ਜੇ ਤਬਾਹਕੁਨ ਹਥਿਆਰ ਬਣਾਉਣੇ ਬੰਦ ਕਰ ਦਿੱਤੇ ਜਾਣ ਤਾਂ ਜੰਗਾਂ ਬੰਦ ਹੋ ਸਕਦੀਆਂ ਹਨ। ਜੋ ਸਾਮਾਨ ਪੈਦਾ ਕੀਤਾ ਜਾਂਦਾ ਹੈ, ਉਸ ਦੀ ਖਪਤ ਲਈ ਉਸ ਸਾਮਾਨ ਦੀ ਮੰਡੀ ਚਾਹੀਦੀ ਹੈ। ਜੰਗੀ ਹਥਿਆਰਾਂ ਅਤੇ ਸਾਮਾਨ ਦੀ ਮੰਡੀ ਹੈ ਜੰਗ। ਸੋ ਮੰਡੀ ਪੈਦਾ ਕਰਨ ਲਈ ਜਾਂ ਤਾਂ ਅਮਰੀਕਾ ਵਰਗੇ ਅਭਿਮਾਨੀ ਨੂੰ ਕੋਈ ਬਹਾਨਾ ਘੜਕੇ ਕਿਸੇ ਦੇਸ਼ ਉੱਪਰ ਹਮਲਾ ਕਰਕੇ ਜੰਗ ਛੇੜਨੀ ਪਵੇਗੀ, ਜਿਵੇਂ ਅਫਗਾਨਿਸਤਾਨ ਅਤੇ ਈਰਾਕ 'ਤੇ ਹਮਲੇ ਕੀਤੇ। ਜਾਂ ਫਿਰ ਦੂਸਰੇ ਦੇਸ਼ਾਂ ਨੂੰ ਤੁੱਖਣਾ ਦੇ ਕੇ ਆਪੋ ਵਿਚ ਲੜਾ ਕੇ ਉਹਨਾਂ ਨੂੰ ਹਥਿਆਰ ਵੇਚੇ ਜਾਂਦੇ ਹਨ। ਜਿਵੇਂ ਇਰਾਕ ਤੇ ਈਰਾਨ ਵਿਚਕਾਰ, ਇਰਾਕ ਤੇ ਕੁਵੈਤ ਵਿਚਕਾਰ, ਪਾਕਿਸਤਾਨ ਤੇ ਹਿੰਦੋਸਤਾਨ ਵਿਚਕਾਰ। ਜੇ ਹੋਰ ਕੋਈ ਚਾਰਾ ਨਾ ਚੱਲੇ ਤਾਂ ਖੁਦ ਅਤਿਵਾਦ ਪੈਦਾ ਕਰਕੇ ਅਤਿਵਾਦ ਦੇ ਵਿਰੁੱਧ ਜੰਗ ਛੇੜ ਲਈ ਜਾਂਦੀ ਹੈ। ਜੇ ਹਥਿਆਰਾਂ ਅਤੇ ਜੰਗੀ ਸਾਮਾਨ ਦਾ ਉਤਪਾਦਨ ਨਾ ਹੋਵੇ ਤਾਂ ਜੰਗਾਂ ਆਪੇ ਹੀ ਖਤਮ ਹੋ ਜਾਣਗੀਆਂ।

ਦੁਨੀਆਂ ਦੇ ਸਾਰੇ ਦੇਸ਼ ਯੂ. ਐੱਨ. ਓ. ਦੇ ਮੈਂਬਰ ਹਨ। ਯੂ. ਐਨ. ਓ. ਦੀ ਜਨਰਲ ਅਸੈਂਬਲੀ ਵਿਚ ਮਤਾ ਪਾਸ ਕਰ ਸਕਦੀ ਹੈ ਕਿ ਜਿਹੜਾ ਦੇਸ਼ ਕਿਸੇ ਦੂਜੇ ਦੇਸ਼ 'ਤੇ ਹਮਲਾ ਕਰੇਗਾ ਜਾਂ ਕਿਸੇ ਦੇਸ਼ ਦੇ ਘਰੇਲੂ ਮਾਮਲੇ ਵਿਚ ਦਖਲ ਦੇਵੇਗਾ ਉਹ ਦੇਸ਼ ਦੋਸ਼ੀ ਕਰਾਰ ਦਿੱਤਾ ਜਾਵੇਗਾ। ਦੋਸ਼ੀ ਦੇਸ਼ ਦੇ ਲੀਡਰਾਂ ਨੂੰ ਕੌਮਾਂਤਰੀ ਅਦਾਲਤ ਵੱਲੋਂ ਸਜ਼ਾ ਦਿੱਤੀ ਜਾਵੇਗੀ। ਦੂਜੇ ਪਾਸੇ ਜਨਤਕ ਲਹਿਰ ਉਸਾਰੀ ਜਾਵੇ ਕਿ ਜਿਹੜੀਆਂ ਸਰਕਾਰਾਂ ਜੰਗੀ ਸਾਮਾਨ ਬਣਾਉਂਦੀਆਂ ਹਨ, ਜੰਗੀ ਹਥਿਆਰਾਂ 'ਤੇ ਲੋਕਾਂ ਦਾ ਸਰਮਾਇਆ ਖਰਚ ਕਰਕੇ ਬਰਬਾਦੀ ਕਰਦੀਆਂ ਹਨ, ਉਹਨਾਂ ਨੂੰ ਵੋਟਾਂ ਰਾਹੀਂ ਗੱਦੀ ਤੋਂ ਪਾਸੇ ਕੀਤਾ ਜਾਵੇ। ਜਿਹੜੀਆਂ ਕਾਰਪੋਰੇਸ਼ਨਾਂ ਜੰਗੀ ਸਾਮਾਨ ਬਣਾਉਂਦੀਆਂ ਹਨ ਉਹਨਾਂ ਦੇ ਹੋਰ ਪੈਦਾ ਕੀਤੇ ਸਾਮਾਨ ਦਾ ਬਾਈਕਾਟ ਕੀਤਾ ਜਾਵੇ।

ਅੱਜ ਸਭ ਤੋਂ ਵੱਡੀਆਂ ਤਾਕਤਾਂ ਹਨ ਵੋਟ ਦੀ ਤਾਕਤ ਅਤੇ ਨੋਟ ਦੀ ਤਾਕਤ ਭਾਵ ਖਰੀਦਦਾਰ ਦੀ ਤਾਕਤ। ਵੋਟਾਂ ਪਾ ਕੇ ਸਰਕਾਰਾਂ ਬਦਲੀਆਂ ਜਾ ਸਕਦੀਆਂ ਹਨ ਅਤੇ ਕਿਸੇ ਕਾਰਪੋਰੇਸ਼ਨ ਦੇ ਮਾਲ ਦਾ ਬਾਈਕਾਟ ਕਰਕੇ, ਕਾਰਪੋਰੇਸ਼ਨ ਨੂੰ ਦਿਨਾਂ ਅੰਦਰ ਫੇਲ੍ਹ ਕੀਤਾ ਜਾ ਸਕਦਾ ਹੈ। ਕਾਰਪੋਰੇਸ਼ਨਾਂ ਸਭ ਤੋਂ ਵੱਧ ਖਰੀਦਦਾਰਾਂ ਤੋਂ ਡਰਦੀਆਂ ਹਨ। ਸਰਕਾਰਾਂ ਤੋਂ ਨਹੀਂ ਡਰਦੀਆਂ। ਸਰਕਾਰਾਂ ਤਾਂ ਕਾਰਪੋਰੇਸ਼ਨਾਂ ਦਾ ਹੱਥ ਠੋਕਾ ਬਣਦੇ ਰਹਿ ਗਈਆਂ ਹਨ।

ਦੁਨੀਆਂ ਭਰ ਦੇ ਪੈਮਾਨੇ 'ਤੇ ਅੱਜ ਦੋ ਹੀ ਸੁਪਰੀਮ ਸ਼ਕਤੀਆਂ ਹਨ। ਸਰਮਾਇਆ ਭਾਵ ਗਲੋਬਲ ਕਾਰਪੋਰੇਸ਼ਨਾਂ ਅਤੇ ਲੋਕ। ਇਹਨਾਂ ਦੀ ਸਿੱਧੀ ਟੱਕਰ ਹੈ। ਜਿਹਨਾਂ ਦੀ ਲੜਾਈ ਵਿਚ ਆਖਰ ਲੋਕਤਾ ਦੀ ਹੀ ਜਿੱਤ ਹੋਣੀ ਹੈ। ਸਵਾਲ ਸਾਰੇ ਮਸਲੇ ਬਾਰੇ ਜਨਤਾ ਨੂੰ ਸਿਆਸੀ ਤੌਰ ਉੱਪਰ ਜਾਗਰੂਕ ਕਰਨ ਦੀ ਲੋੜ ਦਾ ਹੈ।

## ਸਾਮਰਾਜ ਦਾ ਵਿਸ਼ਵੀਕਰਨ

ਸਾਮਰਾਜੀ ਤਾਕਤਾਂ ਦੇ ਇਕ ਧਰੁਵੀ ਵਿਸ਼ਵੀਕਰਨ ਦੇ ਖਿਲਾਫ ਜ਼ੋਰਦਾਰ ਸੰਘਰਸ਼ ਹੋਇਆ ਹੈ। ਸੀਐਟਲ ਤੋਂ ਸ਼ੁਰੂ ਕਰਕੇ ਸਪੇਨ, ਫਰਾਂਸ, ਕੈਨੇਡਾ ਅਤੇ ਇੰਡੀਆ ਅੰਦਰ ਜਿੱਥੇ ਵੀ ਸੰਸਾਰ ਵਪਾਰ ਸੰਸਥਾ (W.T.O.)ਦੀਆਂ ਇਕੱਤਰਤਾਵਾਂ ਹੋਈਆਂ, ਸਭ ਥਾਵਾਂ 'ਤੇ ਲੋਕਾਂ ਵੱਲੋਂ ਜ਼ੋਰਦਾਰ ਮੁਜ਼ਾਹਰੇ ਕੀਤੇ ਗਏ ਸਨ। ਭਾਵੇਂ ਇਹ ਪ੍ਰਦਰਸ਼ਨ ਆਪ ਮੁਹਾਰੇ ਦ੍ਰਿਸ਼ਟੀਕੋਣਹੀਣ ਸਨ, ਜਿਨ੍ਹਾਂ ਨੇ ਸਾਮਰਾਜੀ ਵਿਸ਼ਵੀਕਰਨ ਦਾ ਕੋਈ ਲੋਕ-ਹਿਤੂ ਵਿਸ਼ਵੀ ਬਦਲ ਪੇਸ਼ ਨਹੀਂ ਕੀਤਾ, ਪਰ ਇਹਨਾਂ ਪ੍ਰਦਰਸ਼ਨਾਂ ਨੇ ਕਮਜ਼ੋਰ ਦੇਸ਼ਾਂ ਦੇ ਹਿਤਾਂ ਨੂੰ ਬਲ ਜ਼ਰੂਰ ਬਖਸ਼ਿਆ ਹੈ, ਜਿਸ ਨਾਲ ਇਕ ਧਰੁਵੀ ਵਿਸ਼ਵੀਕਰਨ ਦਾ ਬਦਲ ਬਹੁਧਰੁਵੀ ਵਿਸ਼ਵੀਕਰਨ ਦੀ ਸੂਰਤ ਵਿਚ ਸਾਹਮਣੇ ਆਇਆ ਹੈ। ਨਤੀਜੇ ਵਜੋਂ ਵਿਸ਼ਵੀਕਰਨ 'ਤੇ ਅਮਰੀਕਾ ਦੀ ਅਜਾਰੇਦਾਰੀ ਖਤਮ ਹੋ ਗਈ ਹੈ। ਜਿਸ ਗੱਲ ਵਿਚ ਅਫਗਾਨਿਸਤਾਨ ਅਤੇ ਇਰਾਕ ਦੀ ਜੰਗ ਨੇ ਵੀ ਹਿੱਸਾ ਪਾਇਆ ਹੈ।

ਸਾਮਰਾਜ ਦੇ ਇਰਾਦਿਆਂ ਅਤੇ ਸਕੀਮਾਂ ਨੂੰ ਨਾਕਾਮ ਕਰਨ ਲਈ, ਸਾਮਰਾਜੀ ਵਿਸ਼ਵੀਕਰਨ ਨਾਲ ਟੱਕਰ ਲੈਣ ਲਈ ਮਾਰਕਸੀ ਨਜ਼ਰੀਏ ਵਾਲਾ ਵਿਸ਼ਵੀਕਰਨ ਪੇਸ਼ ਕੀਤਾ ਜਾਣਾ ਜ਼ਰੂਰੀ ਹੈ। ਮਨੁੱਖੀ ਹੱਕਾਂ ਦੀ ਰੱਖਿਆ ਦੀ ਸੰਸਾਰ ਵਿਆਪੀ ਲਹਿਰ ਦਿਨੋ ਦਿਨ ਤਕੜੀ ਹੁੰਦੀ ਜਾਂਦੀ ਹੈ ਅਤੇ ਇਸ ਦਾ ਰੂਪ ਵੀ ਨਿਖਰਦਾ ਜਾ ਰਿਹਾ ਹੈ। ਮਨੁੱਖੀ ਹੱਕਾਂ ਦੀ ਉਲੰਘਣਾ ਕੇਵਲ ਜਿਸਮਾਨੀ ਦਮਨ ਜਾਂ ਬੰਦਸ਼ਾਂ ਹੀ ਨਹੀਂ। ਆਰਥਿਕ, ਸਮਾਜਕ ਅਤੇ ਮਾਨਸਿਕ ਦਮਨ ਵੀ ਮਨੁੱਖੀ ਹੱਕਾਂ ਦੇ ਵਿਰੁੱਧ ਹਨ। ਮਨੁੱਖੀ ਹੱਕਾਂ ਵਿਚ ਰੋਜ਼ਗਾਰ, ਵਿੱਦਿਆ, ਸਿਹਤ ਸੁਵਿਧਾ ਪ੍ਰਾਪਤ ਕਰਨ, ਵਿਚਾਰ ਰੱਖਣ, ਪ੍ਰਗਟ ਕਰਨ, ਪ੍ਰਦਰਸ਼ਨ ਕਰਨ ਅਤੇ ਵੋਟ ਦਾ ਹੱਕ ਆਦਿ ਸਭ ਸ਼ਾਮਲ ਹਨ। ਇਹ ਕੰਮ ਜ਼ਰਾ ਸੂਖਮ ਕਿਸਮ ਦਾ ਹੈ, ਜਿਸ ਲਈ ਵਕੀਲਾਂ, ਵਿਤੀ ਮਾਹਿਰਾਂ, ਸਮਾਜ ਵਿਗਿਆਨੀਆਂ ਅਤੇ ਮਨੋਵਿਗਿਆਨੀਆਂ ਦੀ ਮਦਦ ਦੀ ਲੋੜ ਹੈ।

ਗ਼ਰੀਬੀ ਵਿਰੁੱਧ ਲਹਿਰ ਵੀ ਕੌਮਾਂਤਰੀ ਰੂਪ ਧਾਰੀ ਜਾ ਰਹੀ ਹੈ ਜਿਸਦਾ ਮਕਸਦ ਹੈ ਕਿ ਕੋਈ ਮਨੁੱਖ ਵੀ ਗ਼ਰੀਬੀ ਦੀ ਹੱਦ ਤੋਂ ਥੱਲੇ ਨਹੀਂ ਰਹਿਣਾ ਚਾਹੀਦਾ। ਗ਼ਰੀਬੀ ਵੀ ਹਰ ਮੁਲਕ ਦੀ ਆਪਣੀ ਆਰਥਿਕਤਾ ਦੇ ਪੱਧਰ ਅਨੁਸਾਰ ਨੀਯਤ ਕੀਤੀ ਜਾਂਦੀ ਹੈ। ਦੁਨੀਆਂ ਭਰ ਦੇ ਆਦਿਵਾਸੀ ਲੋਕਾਂ ਦੀ ਕੌਮਾਂਤਰੀ ਜੱਥੇਬੰਦੀ ਕਾਇਮ ਕੀਤੀ ਗਈ ਹੈ। ਹਰ ਦੇਸ਼ ਦੇ ਆਦਿਵਾਸੀ ਲੋਕ ਸਭ ਤੋਂ ਵੱਧ ਦੱਬੇ ਕੁਚਲੇ ਹੋਏ ਲੋਕ ਹਨ।

ਜਿੱਥੇ ਆਰਥਿਕਤਾ ਦੇ ਵਿਸ਼ਵੀ ਰੂਪ ਹੋਣ ਕਾਰਨ ਲੋਕ ਲਹਿਰਾਂ ਨੇ ਵਿਸ਼ਵੀ ਰੂਪ ਧਾਰ ਲਿਆ ਹੈ ਉਥੇ ਰਾਜ-ਪ੍ਰਬੰਧ ਦਾ ਵਿਸ਼ਵੀਕਰਨ ਹੋਣਾ ਵੀ ਜ਼ਰੂਰੀ ਹੋ ਗਿਆ ਹੈ। ਜਦੋਂ ਆਰਥਿਕਤਾ ਦਾ ਰੂਪ ਵਧੇਰੇ ਕਰਕੇ ਕੌਮੀ ਸੀ ਤਾਂ ਸਰਕਾਰਾਂ ਦਾ ਕਾਰਪੋਰੇਸ਼ਨਾਂ 'ਤੇ ਕੁਝ ਕੰਟਰੋਲ ਹੁੰਦਾ ਸੀ। ਜਦੋਂ ਤੋਂ ਆਰਥਿਕਤਾ ਦਾ ਵਿਸ਼ਵੀਕਰਨ ਹੋਇਆ ਹੈ ਉਸ ਨਾਲ ਕਾਰਪੋਰੇਸ਼ਨਾਂ ਸਰਕਾਰਾਂ ਉੱਪਰ ਹਾਵੀ ਹੋ ਗਈਆਂ ਹਨ। ਕਾਰਪੋਰੇਸ਼ਨਾਂ ਸਰਕਾਰਾਂ ਨੂੰ ਹੁਕਮ ਕਰਦੀਆਂ ਹਨ ਕਿ ਜੇ ਤੁਸੀਂ ਸਾਡੇ ਟੈਕਸ ਨਹੀਂ ਘਟਾਉਗੇ ਤਾਂ ਅਸੀਂ ਆਪਣਾ ਸਰਮਾਇਆ ਦੂਸਰੇ ਦੇਸ਼ਾਂ ਵਿਚ ਲੈ ਜਾਵਾਂਗੇ, ਜਿੱਥੇ ਸਾਨੂੰ ਮੁਨਾਫਾ ਵਧੇਰੇ ਮਿਲਦਾ ਹੈ। ਸਰਕਾਰਾਂ ਪਾਸ ਪਹਿਲਾਂ ਤਾਂ ਅਜਿਹਾ ਕੋਈ ਕਾਨੂੰਨ ਨਹੀਂ ਜਿਸ ਨਾਲ ਉਹ ਕਾਰਪੋਰੇਸ਼ਨਾਂ ਨੂੰ ਸਰਮਾਇਆ ਬਾਹਰ ਲਿਜਾਣ ਤੋਂ ਰੋਕ ਸਕਣ, ਦੂਜਾ ਬੈਂਕਾਂ ਦਾ ਪ੍ਰਬੰਧ ਅੱਜ ਕਲ੍ਹ ਅਜਿਹਾ ਹੈ ਕਿ ਕੰਪਿਊਟਰ 'ਤੇ ਹੀ ਸਰਮਾਇਆ ਇਕ ਦੇਸ਼ ਵਿਚੋਂ ਦੂਜੇ ਦੇਸ਼ ਵਿਚ ਲਿਜਾਇਆ ਜਾ ਸਕਦਾ ਹੈ, ਕਿਸੇ ਨੂੰ ਪਤਾ ਵੀ ਨਹੀਂ ਲੱਗ ਸਕਦਾ। ਸਰਮਾਏ ਦੀ ਇਸ ਤਬਦੀਲੀ ਨਾਲ ਮੁਲਕ ਅੰਦਰ ਬੇਕਾਰੀ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਪੈਦਾਵਾਰ ਘਟਣ ਲਗਦੀ ਹੈ, ਮੰਦਵਾੜਾ ਆ ਜਾਂਦਾ ਹੈ। ਲੋਕ ਸਰਕਾਰਾਂ ਦੇ ਵਿਰੁੱਧ ਹੋ ਜਾਂਦੇ ਹਨ। ਹੁਣ ਭਲਾ ਸਰਕਾਰਾਂ ਕੀ



ਕਰਨ? ਉਹ ਤਾਂ ਵਿਚਾਰੀਆਂ ਕਾਰਪੋਰੇਟ ਸੈਕਟਰ ਦੇ ਰਹਿਮ 'ਤੇ ਜੀਉਂਦੀਆਂ ਹਨ। ਇਸ ਕਰਕੇ ਸੋਸ਼ਲ ਡੈਮੋਕਰੇਸੀ ਦਾ ਦਿਨੋ ਦਿਨ ਭੋਗ ਪੈਂਦਾ ਜਾ ਰਿਹਾ ਹੈ। ਜੇ ਵਿਚਾਰਾ ਬਰਾਕ ਓਬਾਮਾ ਵਰਗਾ ਥੋੜ੍ਹਾ ਜਿਹਾ ਕੌਮੀ ਹਿਤਾਂ ਦਾ ਹਾਮੀ ਸਰਮਾਇਆ ਬਾਹਰ ਜਾਣ ਤੋਂ ਰੋਕਣ ਦੀ ਕੋਸ਼ਸ਼ ਕਰਦਾ ਹੈ, ਬੇਕਾਰਾਂ ਦੀ, ਗ਼ਰੀਬਾਂ ਦੀ ਹਾਮੀ ਭਰਨ ਦੀ ਗੱਲ ਕਰਦਾ ਹੈ ਤਾਂ ਕਾਰਪੋਰੇਸ਼ਨਾਂ ਉਸਦਾ ਹੋਰ ਵੀ ਮੱਕੂ ਠੱਪ ਦਿੰਦੀਆਂ ਹਨ। ਪਹਿਲਾਂ ਪਹਿਲ ਉਸਨੇ ਵਾਲ ਸਟਰੀਟ ਨੂੰ ਅੱਖੋਂ ਪਰੋਖੇ ਕਰਨ ਦਾ ਯਤਨ ਕੀਤਾ ਪਰ ਹੁਣ ਮਿਲਵਰਤਣ ਲੈਣਾ ਦੇਣਾ ਪੈ ਰਿਹਾ ਹੈ। ਅਮਰੀਕੀ ਲੋਕਾਂ ਨੂੰ ਇਹ ਸਿਆਸੀ ਸੂਝ ਨਹੀਂ ਕਿ ਇਸ ਗੱਲ ਨੂੰ ਸਮਝ ਸਕਣ। ਨਾ ਸਾਮਰਾਜੀ ਮੀਡੀਆ ਸਮਝਣ ਦਿੰਦਾ ਹੈ।

ਜਿਹਨਾਂ ਦੇਸ਼ਾਂ ਅੰਦਰ ਜਾ ਕੇ ਸਰਮਾਇਆ ਲਾਇਆ ਜਾਂਦਾ ਹੈ ਉੱਥੇ ਵੀ ਕਾਰਪੋਰੇਸ਼ਨਾਂ ਆਪਣੀਆਂ ਸ਼ਰਤਾਂ ਮੰਨਵਾਉਂਦੀਆਂ ਹਨ। ਵਾਤਾਵਰਣ ਦੇ ਅਸੂਲਾਂ ਦੀ ਪਾਲਣਾ ਨਹੀਂ ਕਰਦੀਆਂ। ਮਜ਼ਦੂਰਾਂ ਨੂੰ ਤਨਖਾਹ ਦਸਵਾਂ ਹਿੱਸਾ ਵੀ ਨਹੀਂ ਦਿੰਦੀਆਂ। ਟੈਕਸ ਵੀ ਪੂਰਾ ਦੇਣ ਨੂੰ ਤਿਆਰ ਨਹੀਂ। ਅਥਾਹ ਮੁਨਾਫਾ ਕਮਾਇਆ ਜਾਂਦਾ ਹੈ। ਸੋ ਸਰਕਾਰਾਂ ਵਿਚਾਰੀਆਂ ਹਨ। ਹੁਕਮ ਦੀਆਂ ਬੱਧੀਆਂ ਦਿਨ ਕਟੀ ਜਾਂਦੀਆਂ ਹਨ।

ਅੱਜ ਦੀ ਲੋੜ ਹੈ ਕਿ ਸੰਸਾਰ ਪੱਧਰ 'ਤੇ ਇਹਨਾਂ ਬੇਮੁਹਾਰ ਕਾਰਪੋਰੇਸ਼ਨਾਂ ਨੂੰ ਨੱਥ ਪਾਉਣ ਦਾ ਯਤਨ ਕੀਤਾ ਜਾਵੇ। ਉਸ ਦਾ ਇਕੋ ਇਕ ਤਰੀਕਾ ਹੈ ਸੰਸਾਰ ਪੱਧਰ ਦੀ ਸੱਤਾ ਕਾਇਮ ਕਰਨਾ। ਇਸ ਲਈ ਸੰਯੁਕਤ ਰਾਸ਼ਟਰ ਦਾ ਨਵੀਨੀਕਰਨ ਜ਼ਰੂਰੀ ਹੋ ਗਿਆ ਹੈ। ਯੂ. ਐਨ. ਓ. ਕੋਲ ਸਿਆਸੀ ਸੱਤਾ ਹੋਣੀ ਜ਼ਰੂਰੀ ਹੈ ਜਿਸ ਨਾਲ ਉਹ ਵਾਤਾਵਰਣ ਦੀ ਪਵਿੱਤਰਤਾ ਦੀ ਰੱਖਿਆ ਕਰਨ ਦੇ ਅਸੂਲਾਂ ਦੀ ਪਾਲਣਾ ਕਰਨ ਲਈ ਸਰਕਾਰਾਂ ਨੂੰ ਅਤੇ ਕਾਰਪੋਰੇਸ਼ਨਾਂ ਨੂੰ ਪਾਬੰਦ ਕਰ ਸਕੇ। ਸੰਯੁਕਤ ਰਾਸ਼ਟਰ ਦੁਨੀਆਂ ਵਿਚ ਅਮਨ ਕਾਇਮ ਕਰਨ ਦੀ ਗਾਰੰਟੀ ਕਰ ਸਕੇ, ਜੰਗੀ ਹਥਿਆਰਾਂ ਦੀ ਪੈਦਾਵਾਰ 'ਤੇ ਰੋਕ ਲਾ ਸਕੇ ਅਤੇ ਤਬਾਕੁਨ ਹਥਿਆਰਾਂ ਨੂੰ ਸਹਿਜੇ ਸਹਿਜੇ ਕਿਸੇ ਬਿਲੇ ਲਗਵਾ ਸਕੇ। ਕਾਰਪੋਰੇਸ਼ਨਾਂ ਲਈ ਕੋਈ ਅਸੂਲ ਅਤੇ ਕਾਨੂੰਨ ਬਣਾ ਸਕੇ ਅਤੇ ਲਾਗੂ ਕਰਵਾ ਸਕੇ। ਜਿਵੇਂ ਇਕ ਕਾਰਪੋਰੇਸ਼ਨ ਆਪਣੇ ਸਾਰੇ ਮਜ਼ਦੂਰਾਂ ਨੂੰ ਲਗਪਗ ਇਕੋ ਜਿੰਨੀ ਉਜਰਤ ਦੇਵੇ। ਆਪਣਾ ਮਾਲ ਸਾਰੀ ਦੁਨੀਆਂ ਅੰਦਰ ਮੁਨਾਸਬ ਕੀਮਤਾਂ ਉੱਪਰ ਵੇਚੇ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਕੰਮ ਕਰੇ ਕੌਣ। ਅੱਜਕੀਆਂ ਸਰਕਾਰਾਂ ਤਾਂ ਇਸ ਯੋਗ ਨਹੀਂ ਹਨ। ਇਹ ਕੰਮ ਕੇਵਲ ਦੁਨੀਆਂ ਦੀਆਂ ਲੋਕ ਤਾਕਤਾਂ ਕਰ ਸਕਦੀਆਂ ਹਨ। ਆਪਣੇ ਵੋਟ ਦੀ ਤਾਕਤ ਰਾਹੀਂ ਸਰਕਾਰਾਂ ਨੂੰ ਮਜਬੂਰ ਕਰਕੇ। ਸਰਕਾਰਾਂ ਨੂੰ ਬਦਲਕੇ। ਲੋਕ ਵੀ ਤਾਂ ਹੀ ਕਰਨਗੇ ਜੇ ਉਹ ਸਿਆਸੀ ਤੌਰ 'ਤੇ ਚੇਤੰਨ ਅਤੇ ਫਿਕਰਮੰਦ ਹੋਣਗੇ। ਲੋਕਾਂ ਨੂੰ ਸਿਆਸੀ ਤੌਰ 'ਤੇ ਜਾਗਰੂਕ ਕਰਨ ਦਾ ਕੰਮ ਹੈ ਦੁਨੀਆਂ ਦੇ ਮਾਰਕਸਵਾਦੀਆਂ ਦਾ। ਪਾਰਟੀ ਪਲੇਟਫਾਰਮ ਤੋਂ ਹਰ ਤਰ੍ਹਾਂ ਦੇ ਮੀਡੀਏ ਦੀ ਵਰਤੋਂ ਕਰਕੇ, ਅਵਾਮੀ ਜੱਥੇਬੰਦੀਆਂ ਰਾਹੀਂ ਲੋਕਾਂ ਵਿਚ ਪ੍ਰਚਾਰ ਕਰਕੇ, ਲੋਕਾਂ ਦੀਆਂ ਆਪਣੀਆਂ ਮੰਗਾਂ ਦੀਆਂ ਮੁਹਿੰਮਾਂ ਨਾਲ ਜੁੜਕੇ। ਲੋਕ ਜੱਥੇਬੰਦੀਆਂ ਵਿਚ ਸੱਚੀ ਸੁੱਚੀ ਜਮਹੂਰੀਅਤ ਪੈਦਾ ਕਰਕੇ। ਪਾਰਲੀਮੈਂਟਾਂ, ਅਸੈਂਬਲੀਆਂ, ਸਥਾਨਕ ਚੁਣੀਆਂ ਹੋਈਆਂ ਸੰਸਥਾਵਾਂ ਅੰਦਰ ਅਤੇ ਪਿੰਡਾਂ ਦੀਆਂ ਪੰਚਾਇਤਾਂ ਦੀ ਪੱਧਰ ਤਕ।

ਜਿੱਥੇ ਸੰਸਾਰ ਪੱਧਰ 'ਤੇ ਇਕ ਅਥਾਰਟੀ ਕਾਇਮ ਕਰਨ ਦੀ ਲੋੜ ਹੈ ਉਥੇ ਇਸ ਨਿਸ਼ਾਨੇ 'ਤੇ ਪੁੱਜਣ ਲਈ ਜਮਹੂਰੀਅਤ ਨੂੰ ਹੇਠਾਂ ਤਕ ਲਿਜਾਣ ਦੀ ਲੋੜ ਹੈ। ਹਰ ਪੱਧਰ 'ਤੇ ਲੋਕਾਂ ਦੀ ਸ਼ਮੂਲੀਅਤ ਨਾਲ ਹੀ ਉਹਨਾਂ ਨੂੰ ਸਿਆਸੀ ਤੌਰ 'ਤੇ ਸੁਚੇਤ ਕੀਤਾ ਜਾ ਸਕਦਾ ਹੈ। ਕੇਂਦਰੀ ਤਾਕਤ ਨੂੰ ਮਜ਼ਬੂਤ ਕਰਨ ਲਈ ਥੱਲੇ ਜਮਹੂਰੀਅਤ ਦੀਆਂ ਜੜ੍ਹਾਂ ਮਜ਼ਬੂਤ ਕਰਨੀਆਂ ਲਾਜ਼ਮੀ ਹਨ।❑❑

[2952, Burns Road, Port Coquitlam, B.C., Canada V3C 3V4]

# ਲਹੂ ਦਾ ਅੱਥਰੂ

## ਸੰਤੋਖ ਸਿੰਘ ਸੰਤੋਖ

ਪੰਜਾਬੀ ਦਾ ਅਖਾਣ ਹੈ ਕਿ ਕਿਸੇ ਬੰਦੇ ਨੂੰ ਚੰਗੀ ਤਰ੍ਹਾਂ ਜਾਨਣ ਲਈ ਦੋ ਅਹਿਮ ਸਰੋਤ ਹਨ , 'ਜਾਂ ਰਾਹ ਪਿਆ ਜਾਣੀਏ ਜਾਂ ਵਾਹ ਪਿਆ ਜਾਣੀਏ' । ਮੈਂ ਡਾ. ਜਗਤਾਰ ਨੂੰ ਦੋਵੇਂ ਤਰ੍ਹਾਂ ਜਾਨਣ ਦੀ ਕੋਸ਼ਿਸ਼ ਕੀਤੀ ਹੈ । ਉਸ ਨਾਲ ਵਾਹ ਪਾ ਕੇ ਵੀ ਦੇਖਿਆ ਹੈ ਅਤੇ ਰਾਹ ਪੈ ਕੇ ਸਫਰ ਵੀ ਇਕੱਠਿਆਂ ਕੀਤਾ ਹੈ। ਜ਼ਿੰਦਗੀ ਦੇ 55 ਸਾਲਾਂ ਦੀ ਸਾਂਝ ਦੀ ਲੰਮੀ ਕੜੀ ਰਹੀ ਹੈ। ਮੇਰਾ ਜਗਤਾਰ 'ਤੇ ਭਰੋਸਾ ਰਿਸ਼ਤੇਦਾਰਾਂ ਤੋਂ ਵੱਧ ਰਿਹਾ ਹੈ । ਉਹਦੇ ਨਾਲ ਹਰ ਮਸਲੇ ਸੰਬੰਧੀ ਗੱਲਬਾਤ, ਭੇਤ-ਸਾਂਝ ਇਹੋ ਜਿਹੇ ਰੂਪ ਵਿਚ ਰਿਹਾ ਹੈ, ਜਦੋਂ ਕੋਈ ਆਪਣੇ ਆਪ ਨਾਲੋਂ ਆਪਣੇ ਦੋਸਤ ਨੂੰ ਵੱਧ ਮਾਣ ਦਿੰਦਾ ਹੋਵੇ।

ਸਾਡੀ ਦੋਸਤੀ ਦੀ ਸ਼ੁਰੂਆਤ 1964 ਵਿਚ 'ਕਵਿਤਾ' ਰਸਾਲੇ ਦੇ ਸਾਲਾਨਾ ਅਤੇ ਕਵਿਤਾ ਅੰਕ ਨਾਲ ਹੋਈ। ਉਸ ਅੰਕ ਵਿਚ ਪੰਜਾਬੀ ਦੇ ਸਾਰੇ ਚੋਟੀ ਦੇ ਕਵੀ ਸ਼ਾਮਲ ਸਨ। ਉਸ ਪਰਚੇ ਦੀ ਦਿੱਖ ਤੇ ਮੈਟਰ ਦਾ ਮਿਆਰ ਏਨਾ ਚੰਗਾ ਸੀ ਜੋ ਕਿ ਕਈ ਸਾਲ ਬਾਅਦ ਤਕ ਵੀ ਉਸ ਦਾ ਜ਼ਿਕਰ ਚਲਦਾ ਰਿਹਾ। 'ਕਵਿਤਾ' ਦਾ ਐਡੀਟਰ ਕਰਤਾਰ ਸਿੰਘ ਬਲੱਗਣ ਸੀ ਅਤੇ 'ਕਵਿਤਾ' ਦੇ ਸਾਲਾਨਾ ਅਤੇ ਕਵਿਤਾ ਨੰਬਰ ਦਾ ਐਡੀਟਰ ਜਗਤਾਰ ਸੀ ।

ਪੰਜਾਬੀ ਕਾਵਿ-ਜਗਤ ਵਿਚ 'ਦੁੱਧ ਪੱਥਰੀ' ਦੇ ਛਪਣ ਤੋਂ ਲੈ ਕੇ ਜਗਤਾਰ ਦਾ ਜ਼ਿਕਰ ਹਮੇਸ਼ਾ ਮੋਹਰੀ ਸ਼ਾਇਰਾਂ ਵਿਚ ਹੁੰਦਾ ਰਿਹਾ ਹੈ। ਉਸ ਨੂੰ ਕਿਸੇ ਲਹਿਰ ਜਾਂ ਕਿਸੇ ਅਖੌਤੀ ਵਾਦ ਜਾਂ ਧਾਰਾ ਦਾ ਕਵੀ ਨਹੀਂ ਗਰਦਾਨਿਆ ਜਾ ਸਕਦਾ। ਜਗਤਾਰ ਦੀ ਕਵਿਤਾ ਦੀ ਧਰਾਤਲ ਹਮੇਸ਼ਾ ਪ੍ਰਗਤੀਵਾਦੀ ਰਹੀ ਹੈ। ਇਹੀ ਮਾਣ ਉਸ ਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਰਖਦਾ ਰਿਹਾ ਹੈ ।

ਸ਼ੇਰ ਜੰਗ ਜਾਂਗਲੀ ਭਾਰਤ ਸਮੇਂ ਤੋਂ ਹੀ ਜਗਤਾਰ ਤੇ ਜਸਵੰਤ ਸਿੰਘ ਕੰਵਲ ਦਾ ਮਿੱਤਰ ਸੀ। ਉਹ 'ਦੇਸ ਪ੍ਰਦੇਸ' ਦੇ ਦਫਤਰ ਵਿਚ ਕੰਮ ਕਰਦਾ ਸੀ। ਤਰਸੇਮ ਪੁਰੇਵਾਲ ਨਾਲ ਮੇਰੀ ਵੀ ਦੋਸਤੀ ਸੀ। ਅਸੀਂ ਸਲਾਹ ਕਰਕੇ ਇਹਨਾਂ ਦੋਹਾਂ, ਜਗਤਾਰ ਤੇ ਕੰਵਲ, ਨੂੰ ਇੰਗਲੈਂਡ ਆਉਣ ਦਾ ਸੱਦਾ ਭੇਜਿਆ। ਹਵਾਈ ਟਿਕਟਾਂ ਦੇ ਪੈਸੇ ਤਰਸੇਮ ਪੁਰੇਵਾਲ ਨੇ ਦੇਣੇ ਮੰਨ ਲਏ। ਉਸ ਨੇ ਇਕ ਹਵਾਈ ਟਿਕਟਾਂ ਦੇ ਛਪਦੇ ਇਸ਼ਤਿਹਾਰ ਵਾਲੇ ਤੋਂ ਪੈਸੇ ਲੈਣੇ ਸਨ। ਉਸ ਤੋਂ ਦੋ ਟਿਕਟਾਂ ਲੈ ਕੇ ਅਸੀਂ ਉਹਨਾਂ ਨੂੰ ਭੇਜ ਦਿੱਤੀਆਂ। ਜੋ ਕਿ ਬਾਅਦ ਵਿਚ ਕਲੀਅਰ ਨਾ ਹੋ ਸਕੀਆਂ। ਟਿਕਟਾਂ ਦੇ ਕਲੀਅਰ ਨਾ ਹੋਣ ਦਾ ਪਤਾ 'ਪੰਜਾਬ ਟਾਈਮ' ਅਖਬਾਰ ਨੂੰ ਲੱਗਾ ਤਾਂ ਉਹਨਾਂ ਪਹਿਲੇ ਸਫੇ 'ਤੇ ਇਹ ਖਬਰ ਛਾਪ ਦਿੱਤੀ। ਜਿਸਨੂੰ ਆਧਾਰ ਬਣਾ ਕੇ ਪੰਜਾਬ ਦੀਆਂ ਪੰਜਾਬੀ ਅਖਬਾਰਾਂ ਨੇ ਵੀ ਛਾਪਿਆ। ਸਾਡੀ ਦੋਸਤੀ ਨੇ ਪੰਜਾਬੀ ਲੇਖਕਾਂ ਦੇ ਕਈ ਰੰਗ ਦੇਖੇ ਹਨ। ਜਿਹੜੇ ਕਦੇ ਜਗਤਾਰ ਦਾ ਨਾਂ ਸੁਣਕੇ ਹੀ ਉਸ ਦੇ ਖਿਲਾਫ ਬੋਲਣਾ ਸ਼ੁਰੂ ਕਰ ਦਿੰਦੇ ਸਨ, ਕੁਝ ਸਮੇਂ ਪਿੱਛੋਂ ਉਹਨਾਂ ਵੱਲੋਂ ਜਗਤਾਰ ਦੀ ਕਵਿਤਾ ਦੀ ਸਿਫਤ ਵਿਚ ਜਗਤਾਰ ਨੂੰ ਲਿਖੇ ਖਤ ਵੀ ਦੇਖੇ ਹਨ। ਇਹ ਖੁਸ਼ਕਿਸਮਤੀ ਰਹੀ ਹੈ ਕਿ ਉਹ ਇੰਗਲੈਂਡ ਕਿਸੇ ਵੀ ਵਾਦ-ਵਿਵਾਦੀ ਝੰਜਟ ਸਮੇਂ ਨਹੀਂ ਆਇਆ ਤੇ ਜਦੋਂ ਆਇਆ ਤਾਂ ਚੁੱਪ-ਚਾਪ ਅਮਰੀਕਾ ਤੇ ਕਨੇਡਾ ਤੋਂ ਪਰਤਦਾ ਆ ਗਿਆ । ਏਥੇ ਆ ਕੇ ਕਈ ਹੋਰਾਂ ਵਾਂਗ ਨਾ ਪੈਸਿਆਂ ਲਈ ਹੱਥ ਅੱਡਿਆ, ਨਾ ਸਭਾ ਸੁਸਾਇਟੀਆਂ ਤੋਂ ਮਾਣ ਸਨਮਾਨ ਲਈ ਤਰਲੇ ਕੀਤੇ ਅਤੇ ਨਾ ਹੀ ਗੁਰਦੁਆਰਿਆਂ ਵਿਚ ਕਵਿਤਾ ਪੜ੍ਹ ਕੇ ਪੈਸੇ ਵਸੂਲਣ ਗਿਆ । ਜਿਹਨਾ ਦੋਸਤਾਂ ਨਾਲ ਜਾਣ ਪਹਿਚਾਣ ਸੀ, ਉਹਨਾਂ ਕੋਲ ਠਹਿਰਿਆ ਅਤੇ ਉਹਨਾਂ ਨਾਲ ਹੀ ਘੁੰਮਿਆ ਫਿਰਿਆ ।

ਜਗਤਾਰ ਦੀ ਜ਼ਿੰਦਗੀ ਵਿਚ ਅਣਕਿਆਸੇ ਅਜਿਹੇ ਹਾਦਸੇ ਵਾਪਰੇ ਜੋ ਨਿੱਕੀ ਤੋਂ ਨਿੱਕੀ ਗੱਲ ਦਾ ਅਹਿਸਾਸ ਕਰਨ ਵਾਲੇ ਸ਼ਾਇਰ ਲਈ ਸਦਾ ਸਦਾ ਵਾਸਤੇ ਰੋਗ ਵੀ ਲਾ ਸਕਦੇ ਸਨ ।ਅਤੇ ਉਸ ਨੂੰ ਕਾਵਿ-ਖੇਤਰ ਤੋਂ ਵੀ ਭਜਾ ਸਕਦੇ ਸਨ। ਬੰਦੇ ਦੀ ਇਹੋ ਮਹਾਨਤਾ ਹੈ ਜੋ ਅਣਹੋਣੀ ਹੋਈ 'ਤੇ ਵੀ ਸਹਿਜਤਾ ਨਾਲ ਵਿਚਰ ਸਕੇ। ਭਰ ਜਵਾਨੀ ਵਿਚ ਛੋਟੇ ਭਰਾ, ਭੈਣ, ਭਣਵਈਏ ਦੀਆਂ ਮੌਤਾਂ ਅਤੇ ਸ਼ਰੀਕਾਂ ਨਾਲ ਲੰਮਾ ਮੁਕੱਦਮਾ ਝਗੜ ਕੇ ਵੀ ਜੇ ਜਗਤਾਰ ਚੰਗਾ ਕਵੀ ਹੈ ਤਾਂ ਉਸ ਦੀ



ਇਸ ਦੇਣ ਅੱਗੇ ਸੀਸ ਨਿਵਾਇਆਂ ਹੀ ਬਣਦਾ ਹੈ ।

ਸਕੂਲ ਮਾਸਟਰੀ ਤੋਂ ਡਾਕਟਰੀ ਤਕ ਦਾ ਸਫ਼ਰ ਇਕ ਮਾਹਰਕੇ ਦੀ ਕਾਮਯਾਬੀ ਹੈ। ਉਸ ਨੇ ਤਿੰਨ ਐੱਮ. ਏ. ਪੰਜਾਬ ਯੂਨੀਵਰਸਿਟੀ ਵਿਚੋਂ ਪਹਿਲੇ ਸਥਾਨ 'ਤੇ ਪਾਸ ਕੀਤੀਆਂ ਅਤੇ ਪਾਕਿਸਤਾਨ ਦੀ ਪੰਜਾਬੀ ਕਵਿਤਾ 'ਤੇ ਪੀਐੱਚ. ਡੀ. ਦਾ ਥੀਸਸ ਲਿਖਿਆ। ਮੈਨੂੰ ਪਤਾ ਹੈ ਕਿ ਉਸ ਨੇ ਜਿਸ ਵਿਸ਼ੇ ਬਾਰੇ ਵੀ ਕੁਝ ਜਾਨਣਾ ਹੁੰਦਾ ਸੀ, ਉਸ ਦੀ ਪੂਰੀ ਲਗਨ ਨਾਲ ਸਟੱਡੀ ਕਰਦਾ ਸੀ। ਜੋ ਕੁਝ ਵੀ ਕੀਤਾ, ਆਪਣੀ ਸ਼ਾਇਰੀ ਨੂੰ ਹੋਰ ਗਹਿਰਾਈ ਪ੍ਰਦਾਨ ਕਰਨ ਤੇ ਬੁਲੰਦੀਆਂ 'ਤੇ ਪਹੁੰਚਾਉਣ ਲਈ ਕੀਤਾ। ਉਸ ਨੇ ਆਪਣੀ ਅਣਖ ਕਾਇਮ ਰੱਖੀ। ਉਸ ਨੇ ਆਪਣੀ ਜ਼ਮੀਰ ਤੋਂ ਡਿੱਗ ਕੇ ਕੁਰੱਪਟ ਸਮਾਜ ਵਿਚ ਕੋਈ ਸੌਦੇਬਾਜ਼ੀ ਨਹੀਂ ਕੀਤੀ। ਨਹੀਂ ਤਾਂ ਕੋਈ ਕਾਰਨ ਨਹੀਂ, ਉਹ ਵੀ ਕਈ ਸਰਕਾਰੀ, ਗ਼ੈਰ-ਸਰਕਾਰੀ ਪਰਪੰਚ ਰਚ ਸਕਦਾ ਸੀ ਅਤੇ ਕਿਸੇ ਯੂਨੀਵਰਸਿਟੀ ਦੀ ਬੇਪਾਵਾ ਕੁਰਸੀ 'ਤੇ ਬੈਠ ਸਕਦਾ ਸੀ।

ਪਾਕਿਸਤਾਨ ਦੀ ਪੰਜਾਬੀ ਕਵਿਤਾ 'ਤੇ ਡਾਕਟਰੇਟ ਕਰਨ ਸਮੇਂ ਸਿੱਧੀ ਡਾਕ ਸੇਵਾ ਬੰਦ ਹੋਣ ਕਾਰਨ ਉਸ ਦੀ ਖਤ-ਪੱਤਰੀ ਮੇਰੇ ਰਾਹੀਂ ਹੀ ਹੁੰਦੀ ਸੀ। ਜਿਸ ਕਾਰਨ ਮੇਰਾ ਰਾਬਤਾ ਵੀ ਪਾਕਿਸਤਾਨੀ ਪੰਜਾਬੀ ਲੇਖਕਾਂ ਨਾਲ ਬਣ ਗਿਆ ਸੀ । ਏਸੇ ਤਰ੍ਹਾਂ ਪੁਰਾਣੇ ਕਿਲਿਆਂ ਅਤੇ ਕੰਧ ਚਿੱਤਰਾਂ ਦੀ ਫੋਟੋਗਰਾਫੀ ਦਾ ਸ਼ੌਕ ਪੂਰਾ ਕਰਨ ਸਮੇਂ ਫਿਲਮਾਂ ਖਿੱਚ ਕੇ ਮੈਨੂੰ ਭੇਜਦਾ ਸੀ ਅਤੇ ਮੈਂ ਉਹਨਾਂ ਨੂੰ ਧੁਆ ਕੇ ਵਾਪਸ ਭੇਜਦਾ ਸੀ। ਇਕ ਫਿਲਮ 'ਤੇ ਭਾਰਤ ਦੇ ਕਸਟਮ ਅਧਿਕਾਰੀਆਂ ਦਸ ਹਜ਼ਾਰ ਰੁਪਏ ਦੀ ਮੰਗ ਕੀਤੀ ਤਾਂ ਉਸ ਨੇ ਵਸੂਲ ਕਰਨ ਤੋਂ ਨਾਂਹ ਕਰ ਦਿੱਤੀ। ਉਹ ਵਾਪਸ ਡਾਕ ਰਾਹੀਂ ਮੇਰੇ ਪਾਸ ਆ ਗਈ। ਭਾਰਤ ਦੀ ਸਾਧਾਰਨ ਡਾਕ ਦੀ ਗਾਰੰਟੀ ਨਾ ਹੋਣ ਕਾਰਨ ਮੈਂ ਹਮੇਸ਼ਾ ਰਜਿਸਟਰਡ ਡਾਕ ਹੀ ਭੇਜਦਾ ਸੀ।ਏਸੇ ਤਰ੍ਹਾਂ ਇਕ ਫਿਲਮ ਪੂਰੇ ਚਾਰ ਸਾਲ ਬਾਅਦ ਮਿਲੀ।

ਹੁਣ ਸ਼ਾਇਦ ਹੀ ਕਿਸੇ ਨੂੰ ਇਹ ਪਤਾ ਹੋਵੇ ਕਿ ਜਗਤਾਰ ਦਾ ਇਹ ਸ਼ਿਅਰ ਭਾਰਤ ਤੇ ਪਾਕਿਸਤਾਨ ਦੋਹਾਂ ਪੰਜਾਬਾਂ ਵਿਚ ਜਗਤਾਰ ਦੀ ਪਛਾਣ ਸੀ:

*ਪੈਰਾਂ ਨੂੰ ਲਾ ਕੇ ਮਹਿੰਦੀ ਮੇਰੀ ਕਬਰ 'ਤੇ ਕੋਈ*
*ਕਲੀਆਂ ਚੜ੍ਹੌਣ ਆਇਆ ਪਰ ਅੱਗ ਲਾ ਗਿਆ ਹੈ*

ਜਿਸ ਤਰ੍ਹਾਂ ਹੁਣ ਜਗਤਾਰ ਦਾ ਇਹ ਸ਼ਿਅਰ ਉਸ ਦੀ ਪਛਾਣ ਬਣਿਆ ਹੋਇਆ ਹੈ:

*ਹਰ ਮੋੜ 'ਤੇ ਸਲੀਬਾਂ ਹਰ ਪੈਰ 'ਤੇ ਹਨੇਰਾ*
*ਫਿਰ ਵੀ ਅਸੀਂ ਰੁਕੇ ਨਾ ਸਾਡਾ ਵੀ ਦੇਖ ਜੇਰਾ*

ਜਗਤਾਰ ਕਈ ਛਿਣਾਂ ਵਿਚ ਅਜੀਬ ਜਾਪਦਾ ਸੀ। ਕਾਹਲੀ, ਅਲਗਰਜੀ, ਕਿਸੇ ਚੀਜ਼ ਨੂੰ ਦੇਖਦਿਆਂ ਆਪਣਾ ਆਪ ਭੁੱਲ ਜਾਣਾ ਇਕੋ ਸਮੇਂ ਵਾਪਰ ਜਾਂਦਾ ਸੀ। ਅਸੀਂ ਹਾਲੈਂਡ ਵਿਚ ਐਮਸਟਰਡੈਮ ਸਟੇਸ਼ਨ ਤੋਂ ਪ੍ਰਸਿੱਧ ਚਿੱਤਰਕਾਰ ਵੈਨਗਾਗ ਦਾ ਮਿਊਜ਼ੀਅਮ ਦੇਖਣ ਜਾ ਰਹੇ ਸਾਂ। ਸੋਲਾਂ ਨੰਬਰ ਦੀ ਬੱਸ ਵਿਚ ਉਸ ਦੇ ਹੱਥ ਵਿਚ ਇਕ ਡਾਇਰੀ ਸੀ, ਜਿਸ ਵਿਚ ਉਹ ਸਫਰ ਦੇ ਨਿੱਕੇ ਨਿੱਕੇ ਵੇਰਵੇ ਦਰਜ ਕਰੀ ਜਾਂਦਾ ਸੀ। ਜਦੋਂ ਅਸੀਂ ਬੱਸ ਵਿਚੋਂ ਉਤਰੇ ਤਾਂ ਉਹ ਨੋਟ ਬੁੱਕ ਬੱਸ ਵਿਚ ਹੀ ਭੁੱਲ ਆਇਆ ਸੀ। ਮਿਊਜ਼ੀਅਮ ਵਿਚ ਜਾ ਕੇ ਉਹਨੂੰ ਪਤਾ ਲੱਗਾ ਕਿ ਉਹ ਨੋਟ ਬੁੱਕ ਭੁੱਲ ਆਇਆ ਹੈ। ਬੜਾ ਸਟਪਟਾਇਆ। ਅਸੀਂ ਵਾਪਸ ਸਟੇਸ਼ਨ 'ਤੇ ਗਏ ਅਤੇ ਉੱਥੇ ਬੱਸਾਂ ਵਾਲਿਆਂ ਤੋਂ ਡਾਇਰੀ ਬਾਰੇ ਜਦੋਂ ਪੁੱਛ-ਗਿੱਛ ਕਰਨ ਲੱਗੇ ਤਾਂ ਜਗਤਾਰ ਝਟ ਪਟ ਕਹਿਣ ਲੱਗਾ "ਬੱਸ ਨੰਬਰ ਸੋਲਾਂ" । ਮੈਂ ਕਿਹਾ ਏਥੇ ਅੰਗਰੇਜ਼ੀ ਬੋਲ ਜਾਂ ਡੱਚ, ਤਾਂ ਸ਼ਾਇਦ ਇਹ ਕੁਝ ਸਮਝ ਸਕਣ। ਤੇਰੇ ਪੰਜਾਬੀ ਸੋਲਾਂ ਨੂੰ ਕੌਣ ਜਾਣੇਗਾ? ਤਦ ਇਸ ਨੂੰ ਦੂਜੇ ਦੇਸ਼ ਦਾ ਖਿਆਲ ਆਇਆ ਤਾਂ ਅੰਗਰੇਜ਼ੀ ਵਿਚ ਆਪਣੀ ਗੱਲ ਦੱਸੀ ਤੇ ਦੂਜੇ ਦਿਨ ਫਿਰ ਪਤਾ ਕਰਨ ਦਾ ਕਹਿ ਕੇ ਵਾਪਸ ਆ ਗਏ। ਏਸੇ ਤਰ੍ਹਾਂ ਅਸੀਂ ਝਾਂਸੀ ਤੋਂ ਆਗਰੇ ਰੇਲ ਰਾਹੀਂ ਆ ਰਹੇ ਸੀ। ਰਸਤੇ ਵਿਚ ਉਹ ਉਪਰਲੇ ਫੱਟੇ 'ਤੇ ਚੜ੍ਹ ਕੇ ਲੰਮਾ ਪੈ ਗਿਆ। ਕੁਝ ਚਿਰ ਪਿੱਛੋਂ ਆਖਣ ਲੱਗਾ ਕਿ ਮੇਰੀ ਕੋਟੀ ਬੈਗ ਵਿਚੋਂ ਕੱਢ ਕੇ ਫੜਾਈਂ ਮੈਂ ਸਿਰਾਹਣੇ ਰੱਖਣੀ ਹੈ। ਮੈਂ ਕਿਹਾ ਕਿ ਸਾਰਾ ਬੈਗ ਹੀ ਰੱਖ ਲੈ। ਮੰਨਿਆ ਨਹੀਂ। ਕੋਟੀ ਕੱਢ ਕੇ ਮੈਂ ਫੜਾ ਦਿੱਤੀ।ਆਗਰੇ ਆ ਕੇ ਗੱਡੀਉਂ ਉੱਤਰਕੇ ਜਦੋਂ ਟੈਕਸੀ ਫੜਨ

ਲੱਗੇ ਤਾਂ ਉਸ ਨੂੰ ਕੋਟੀ ਦਾ ਖਿਆਲ ਆਇਆ; ਤਦ ਗੱਡੀ ਦਿੱਲੀ ਨੂੰ ਰਵਾਨਾ ਹੋ ਚੁੱਕੀ ਸੀ। ਮਗਰੋਂ ਪਛਤਾਇਆਂ ਨਾ ਕੋਟੀ ਮੁੜ ਸਕਦੀ ਸੀ ਤੇ ਨਾ ਹੀ ਅਮਰੀਕਾ ਤੇ ਕਨੇਡਾ ਦੇ ਸਫਰ ਦੀ ਡਾਇਰੀ। ਏਸੇ ਤਰ੍ਹਾਂ ਅਮਰੀਕਾ ਵਿਚ ਦੋਸਤਾਂ ਦੇ ਪਤਿਆਂ ਵਾਲੀ ਡਾਇਰੀ ਪਹਿਲਾਂ ਭੁੱਲ ਚੁੱਕਾ ਸੀ।

ਗੌਰਮਿੰਟ ਕਾਲਿਜ ਹੁਸ਼ਿਆਰਪੁਰ ਵਿਚ ਜਗਤਾਰ, ਵਿਰਦੀ ਅਤੇ ਪਰਬਿੰਦਰ ਇਕੱਠੇ ਪੜ੍ਹਾਉਂਦੇ ਸਨ। ਤਿੰਨਾਂ ਦੀ ਬੜੀ ਸਾਂਝ ਸੀ। ਵਿਰਦੀ ਅਤੇ ਜਗਤਾਰ ਹਮੇਸ਼ਾ ਆਪਣੀ ਲਿਖਤ 'ਤੇ ਫਖਰ ਕਰਦੇ ਸਨ। ਉੱਥੇ ਹੀ ਡਾਕਟਰ ਰਣਧੀਰ ਸਿੰਘ ਚੰਦ ਇਕ ਸਮੇਂ ਇਹਨਾਂ ਦਾ ਪ੍ਰਿੰਸੀਪਲ ਬਣਕੇ ਆਇਆ। ਜੋ ਕਿ ਇਹਨਾਂ ਤੋਂ ਕਾਫੀ ਜੂਨੀਅਰ ਸੀ। ਇਹਨਾਂ ਉਸ ਨੂੰ ਪੂਰਾ ਸਹਿਯੋਗ ਦਿੱਤਾ।

ਇਕ ਵਾਰ ਡਾਕਟਰ ਸੁਤਿੰਦਰ ਸਿੰਘ ਨੂਰ ਨੇ ਦਿੱਲੀ ਯੂਨੀਵਰਸਿਟੀ ਵਿਚ ਤਿੰਨ ਕਵੀਆਂ ਦੇ ਮਾਣ ਵਿਚ ਫੰਕਸ਼ਨ ਰੱਖਿਆ। ਪੰਜਾਬ ਤੋਂ ਜਗਤਾਰ, ਸਵਿਟਜ਼ਰਲੈਂਡ ਤੋਂ ਦੇਵ ਅਤੇ ਇੰਗਲੈਂਡ ਤੋਂ ਮੈਂ। ਉਹਨੀਂ ਦਿਨੀਂ ਇਕ ਇੰਗਲੈਂਡੀਏ ਨੇ ਦਿੱਲੀ ਦੀ ਪੰਜਾਬੀ ਲੇਖਕਾ ਨਾਲ ਨਵੀਂ ਨਵੀਂ ਸ਼ਾਦੀ ਕਰਾਈ ਸੀ। ਲੇਖਿਕਾ ਦੇ ਪਤੀ ਨੂੰ ਵੀ ਦਿੱਲੀ ਵਾਲਿਆਂ ਮਾਣ ਵਜੋਂ ਸਟੇਜ 'ਤੇ ਬਿਠਾਇਆ। ਜਦੋਂ ਜਗਤਾਰ ਨੂੰ ਕਵਿਤਾ ਪੜ੍ਹਣ ਲਈ ਕਿਹਾ, ਉਸ ਨੇ ਹਾਲੇ ਇਕ ਸਤਰ ਹੀ ਬੋਲੀ ਸੀ ਕਿ ਸਟੇਜ 'ਤੇ ਬੈਠਾ ਵਲੈਤੀਆ ਗੱਲਾਂ ਕਰ ਰਿਹਾ ਸੀ। ਜਗਤਾਰ ਨੇ ਕਿਹਾ ਜਾਂ ਗੱਲਾਂ ਕਰੋ ਜਾਂ ਕਵਿਤਾ ਸੁਣੋ। ਉਹ ਚੁੱਪ ਕਰ ਗਏ ਪਰ ਜਦੋਂ ਫੇਰ ਉਸਨੇ ਉਹੋ ਸਤਰ ਬੋਲੀ ਤਾਂ ਉਹ ਫੇਰ ਗਲੀਂ ਲੱਗ ਗਏ। ਜਗਤਾਰ ਉਸੇ ਸਮੇ ' ਸਟੇਜ ਤੋਂ ਉਤਰਿਆ ਤੇ ਮੇਰੇ ਕੋਲ ਆਇਆ। ਅਸੀਂ ਦੋਵੇਂ ਹਾਲ ਵਿਚੋਂ ਬਾਹਰ ਨਿਕਲ ਆਏ।

ਕੇਂਦਰੀ ਪੰਜਾਬੀ ਲੇਖਕ ਸਭਾ ਦਾ ਜਗਤਾਰ ਦੋ ਸਾਲ ਪ੍ਰਧਾਨ ਰਿਹਾ। ਉਸ ਨੂੰ ਪ੍ਰਧਾਨਗੀ ਸਰਬ ਸੰਮਤੀ ਨਾਲ ਮਿਲੀ ਸੀ, ਬਿਨਾਂ ਚੋਣ ਲੜਨ ਤੋਂ। ਦੂਜੀ ਵਾਰੀ ਪ੍ਰਧਾਨ ਬਣਨ ਤੋਂ ਨਾਂਹ ਕਰ ਦਿੱਤੀ ਪਰ ਉਸ ਦੀ ਉੱਤਰ-ਅਧਿਕਾਰੀ ਟੀਮ ਲਈ ਜਦੋਂ ਵੋਟਾਂ ਮੰਗਣ ਮਾਲਵਾ ਖੇਤਰ ਦਾ ਦੌਰਾ ਕਰਨ ਗਿਆ ਤਾਂ ਮੈਂ ਵੀ ਉਹਦੇ ਨਾਲ ਗਿਆ। ਮੇਰੇ ਲਈ ਵੀ ਇਹ ਨਵਾਂ ਤਜਰਬਾ ਸੀ ਲੇਖਕਾਂ ਅਤੇ ਵੋਟਰਾਂ ਨੂੰ ਮਿਲਣ ਦਾ, ਜੋ ਇੰਗਲੈਂਡ ਰਹਿੰਦਿਆਂ ਨਹੀਂ ਸੀ ਜਾਣਿਆ ਜਾ ਸਕਦਾ।

ਜਲੰਧਰ ਇਕ ਵੇਰ ਰਾਮ ਸਰੂਪ ਅਣਖੀ ਮਿਲਿਆ ਤਾਂ ਜਗਤਾਰ ਬਾਰੇ ਗਲ ਚੱਲੀ। ਉਹ ਦੱਸ ਰਿਹਾ ਸੀ ਕਿ ਜਗਤਾਰ ਦਾ ਇਕ ਗੀਤ ''ਤਿੱਤਰਾਂ ਵਾਲੀ ਫੁਲਕਾਰੀ'' ਖੁਸਰੇ ਗਾਉਂਦੇ ਫਿਰਦੇ ਹਨ। ਕੁਝ ਦਿਨਾਂ ਬਾਅਦ ਜਗਤਾਰ ਤੇ ਮੈਂ ਇਕ ਗਾਉਣ ਵਾਲੀ ਬੀਬੀ ਨੂੰ ਮਿਲੇ ਤਾਂ ਉਹ ਜਗਤਾਰ ਦੇ ਗੀਤ ਦੀ ਪ੍ਰਸ਼ੰਸਾ ਕਰ ਰਹੀ ਸੀ, ਜੋ ਉਸ ਨੇ ਟੀ. ਵੀ. 'ਤੇ ਗਾਇਆ ਸੀ । ਮੈਂ ਪੁੱਛਿਆ ਕਿਹੜਾ ਗੀਤ ਸੀ। ਜਦ ਉਸ ਨੇ ਕਿਹਾ, ''ਤਿੱਤਰਾਂ ਵਾਲੀ ਫੁਲਕਾਰੀ'' ਤਦ ਮੇਰਾ ਮੱਲੋਮੱਲੀ ਹਾਸਾ ਨਿਕਲ ਗਿਆ। ਜਦੋਂ ਜਗਤਾਰ ਨੇ ਜ਼ਿੱਦ ਕਰਕੇ ਪੁੱਛਿਆ ਤਾਂ ਮੈਂ ਅਣਖੀ ਦਾ ਹਵਾਲਾ ਦਿੱਤਾ ਕਿ ਉਹੋ ਗੀਤ ਖੁਸਰੇ ਗਾਉਂਦੇ ਹਨ ਤੇ ਉਹੋ ਹੀ ਇਸ ਬੀਬੀ ਨੇ ਗਾਇਆ। ਜਗਤਾਰ ਨੇ ਉਸ ਦੀ ਸਾਦਗੀ ਬਾਰੇ ਦੱਸਿਆ ਤੇ ਉਸ ਬੀਬੀ ਨੇ ਉਸ ਦੀ ਲੋਕ ਪਸੰਦੀ ਬਾਰੇ ।

ਜਗਤਾਰ ਦੀਆਂ ਗ਼ਜ਼ਲਾਂ ਚੰਗੇ ਤੋਂ ਚੰਗੇ ਆਰਟਿਸਟਾਂ ਨੇ ਗਾਈਆਂ ਹਨ। ਇੰਗਲੈਂਡ ਵਿਚ ਵੀ ਕਈ ਆਰਟਿਸਟ ਉਹਦੀਆਂ ਗ਼ਜ਼ਲਾਂ ਗਾਉਂਦੇ ਹਨ। ਖੱਬੇ ਪੱਖੀ ਸੋਚ ਵਾਲੇ ਆਮ ਹੀ ''ਹਰ ਮੋੜ 'ਤੇ ਸਲੀਬਾਂ ਹਰ ਪੈਰ 'ਤੇ ਹਨੇਰਾ'' ਵਾਲੀ ਗ਼ਜ਼ਲ ਨਾਲ ਮੀਟਿੰਗ ਸ਼ੁਰੂ ਕਰਦੇ ਹਨ। ਇਸ ਗ਼ਜ਼ਲ ਨੂੰ ਅਵਤਾਰ ਉਪਲ ਨੇ ਆਪਣੀ ਕੈਸਟ ਵਿਚ ਸ਼ਾਸਤਰੀ ਸੰਗੀਤ ਅਨੁਸਾਰ ਗਾਇਆ ਹੈ।

''ਮੇਰੇ ਅੰਦਰ ਇਕ ਸਮੁੰਦਰ'' ਜਗਤਾਰ ਦੀਆਂ ਗਜ਼ਲਾਂ ਦੀ ਪੁਸਤਕ 2001 ਵਿਚ ਛਪੀ। ਇਸ ਵਿਚ ਮੁਖਬੰਦ ਦੇ ਤੌਰ 'ਤੇ ਊਧਮ ਸਿੰਘ ਸ਼ਾਹੀ ਵੱਲੋਂ ਲਿਖਿਆ ''ਜ਼ਮਾਨਾ ਆਏਗਾ ਜਗਤਾਰ ਜਦ ਲੋਕ ਸਮਝਣਗੇ'' ਜਗਤਾਰ ਦੀਆਂ ਗਜ਼ਲਾਂ ਨੂੰ ਸਮਝਣ ਲਈ ਕੁੰਜੀ ਦਾ ਕੰਮ ਦਿੰਦਾ ਹੈ। 384 ਸਫਿਆਂ ਦੀ ਇਸ ਪੁਸਤਕ ਵਿਚ 268 ਗਜ਼ਲਾਂ ਹਨ। ਜਿੰਨੀ ਵਿਦਵਤਾ ਅਤੇ ਗਹਿਰਾਈ ਨਾਲ ਇਹ ਲਿਖਿਆ ਗਿਆ ਹੈ ਓਨਾ ਜਗਤਾਰ ਬਾਰੇ ਮੈਂ ਹੋਰ ਕਿਸੇ ਲੇਖਕ ਦਾ ਲੇਖ ਨਹੀਂ ਪੜ੍ਹਿਆ। ਇਸ ਸੰਗ੍ਰਿਹ ਵਿਚ 'ਮੇਰੇ ਅੰਦਰ ਇਕ ਸਮੁੰਦਰ', 'ਸ਼ੀਸ਼ੇ ਦਾ ਜੰਗਲ',



'ਜਜ਼ੀਰਿਆਂ ਵਿਚ ਘਿਰਿਆ ਸਮੁੰਦਰ', 'ਜੁਗਨੂੰ ਦੀਵਾ ਤੇ ਦਰਿਆ' ਅਤੇ 'ਅੱਖਾਂ ਵਾਲੀਆਂ ਪੈੜਾਂ' ਸ਼ਾਮਲ ਹਨ। ਇਹ ਕਿਤਾਬ ਦੀਪਕ ਪਬਲਿਸ਼ਰਜ਼ ਨੇ ਛਾਪੀ ਹੈ ।

ਜਗਤਾਰ ਓਦੋਂ ਅਜੇ ਸਕੂਲ ਮਾਸਟਰ ਸੀ। ਉਹ ਤੇ ਕਰਨੈਲ ਸਿੰਘ ਨਿੱਝਰ ਕੁਲਾਰੀਂ ਪੜ੍ਹਾਉਂਦੇ ਸਨ। ਇਹਨਾਂ ਨੇ ਉੱਥੇ ਕਵੀ ਦਰਬਾਰ ਰੱਖਿਆ ਸੀ ਜਿਸ ਵਿਚ ਪੰਜਾਬ ਭਰ ਵਿਚੋਂ ਚੋਣਵੇਂ ਕਵੀ ਸੱਦੇ ਸਨ। ਉਹਨੀਂ ਦਿਨੀਂ ਮੇਰੀ ਪਹਿਲੀ ਭਾਰਤ ਫੇਰੀ ਸੀ। ਕਵੀ ਦਰਬਾਰ ਤੋਂ ਇਕ ਦਿਨ ਪਹਿਲਾਂ ਬੰਗਲਾਦੇਸ਼ ਵਾਲੀ ਜੰਗ ਸ਼ੁਰੂ ਗਈ। ਮੈਂ ਮਿਥੇ ਪ੍ਰੋਗਰਾਮ ਅਨੁਸਾਰ ਜਲੰਧਰ ਬੱਸ ਅੱਡੇ 'ਤੇ ਅੱਪੜ ਗਿਆ। ਓਦੋਂ ਤਕ ਮੈਂ ਜਗਤਾਰ ਨੂੰ ਮਿਲਿਆ ਨਹੀਂ ਸੀ। ਸ਼ਾਮ ਨੂੰ ਇਕੋ ਬੱਸ ਕੁਲਾਰਾਂ ਨੂੰ ਜਾਂਦੀ ਸੀ। ਮੈਂ ਉਸ ਬੱਸ ਦਾ ਪਤਾ ਕਰਕੇ ਉਸ ਵਿਚ ਬੈਠ ਗਿਆ। ਮੈਂ 'ਆਰਸੀ' ਦਾ ਪਰਚਾ ਪੜ੍ਹ ਰਿਹਾ ਸੀ ਜਦੋਂ ਜਗਤਾਰ ਦੇ ਛੋਟੇ ਭਰਾ ਨੇ ਪੁੱਛਿਆ, ਕੀ ਆਪ ਦਾ ਨਾਂ ਸੰਤੋਖ ਸਿੰਘ ਸੰਤੋਖ ਹੈ। ਮੇਰੇ ਹਾਂ ਕਹਿਣ 'ਤੇ ਉਹ ਜਗਤਾਰ ਤੇ ਸਰਵਣ ਰਾਹੀ ਨੂੰ ਵੀ ਸੱਦ ਲਿਆਇਆ। ਜੰਗ ਸ਼ੁਰੂ ਹੋਣ ਕਰਕੇ ਬੱਸਾਂ ਗਾਰੇ ਨਾਲ ਲਿਪੀਆਂ ਹੋਈਆਂ ਸਨ ਅਤੇ ਉਪਰ ਰੁੱਖਾਂ ਦੀਆਂ ਟਾਹਣੀਆਂ ਰੱਖੀਆਂ ਹੋਈਆਂ ਸਨ। ਉਸ ਬੱਸ ਵਿਚ ਹੀ ਪਹਿਲੀ ਵੇਰ ਮੈਂ ਜਗਤਾਰ ਨੂੰ ਮਿਲਿਆ। ਕਵੀ ਦਰਬਾਰ ਪਿੰਡ ਦੇ ਸਕੂਲ ਵਿਚ ਸੀ। ਕਵੀ ਦਰਬਾਰ ਤੋਂ ਪਹਿਲਾਂ ਚਾਹ ਵਾਲੀ ਕੇਤਲੀ ਵਿਚੋਂ ਦੇਸੀ ਦਾਰੂ ਵਰਤਾਈ ਗਈ। ਸਰਕਾਰੀ ਤੌਰ 'ਤੇ ਬਲੈਕ-ਆਊਟ ਹੋਣ ਕਰਕੇ ਲਾਲਟੈਣ ਦੀ ਰੋਸ਼ਨੀ ਵਿਚ ਕਵੀ ਦਰਬਾਰ ਪੜ੍ਹਿਆ ਗਿਆ। ਦਸ ਵਜੇ ਤਕ 27 ਕਵੀ ਆਪਣੀਆਂ ਕਵਿਤਾਵਾਂ ਪੜ੍ਹ ਚੁੱਕੇ ਸਨ। ਬਹੁ-ਗਿਣਤੀ ਕਵੀਆਂ ਦੀਆਂ ਖੁਲ੍ਹੀਆਂ ਕਵਿਤਾਵਾਂ ਸਨ ਜਿਹੜੀਆਂ ਪੇਂਡੂ ਸਰੋਤਿਆਂ ਦੀ ਸਮਝ ਤੋਂ ਬਾਹਰ ਸਨ। ਏਸੇ ਲਈ ਉਹਨਾਂ ਦੀ ਤ੍ਰਿਪਤੀ ਲਈ ਪਿੰਡ ਦੇ ਇਕ ਕਵੀ ਨੇ ਆਪਣਾ ਅਖਾੜਾ ਲਾਇਆ, ਜੋ ਸਵੇਰੇ ਚਾਰ ਵਜੇ ਤਕ ਆਪਣੀ ਕਵੀਸ਼ਰੀ ਸੁਣਾਉਂਦਾ ਰਿਹਾ। ਅਸੀਂ ਸਾਰੇ ਸਵੇਰੇ ਓਸੇ ਰਾਤ ਵਾਲੀ ਬੱਸ ਵਿਚ ਜਲੰਧਰ ਤਕ ਆਏ ਅਤੇ ਆਪੋ ਆਪਣੇ ਟਿਕਾਣਿਆਂ ਨੂੰ ਤੁਰ ਗਏ।

ਦੀਪਕ ਪਬਲਿਸ਼ਰਜ਼ ਜਲੰਧਰ ਦੇ ਪੰਡਤ ਚਰਨਜੀਤ ਨਾਲ ਜਗਤਾਰ ਦੀ ਯਾਰੀ ਸੀ। ਦੀਪਕ ਤੇ ਉਸ ਦੇ ਭੈਣ ਭਰਾ ਜਗਤਾਰ ਨੂੰ ਚਾਚੂ ਸੱਦਦੇ ਸਨ। ਸ਼ਨਿਚਰ ਅਤੇ ਐਤਵਾਰ ਆਮ ਤੌਰ 'ਤੇ ਉਹਨਾਂ ਦੀ ਦੁਕਾਨ 'ਤੇ ਬੈਠਦਾ ਸੀ। ਆਏ-ਗਏ ਅਤੇ ਲੇਖਕਾਂ ਨੂੰ ਉੱਥੇ ਹੀ ਮਿਲਦਾ ਸੀ। ਹੁਸ਼ਿਆਰਪੁਰ ਰਹਿੰਦਿਆਂ ਵੀ ਉਥੇ ਆਉਂਦਾ ਸੀ। ਉਸ ਦੀਆਂ ਪਹਿਲਾਂ ਸਾਰੀਆਂ ਕਿਤਾਬਾਂ ਦੀਪਕ ਪਬਲਿਸ਼ਰਜ਼ ਤੋਂ ਹੀ ਛਪਦੀਆਂ ਸਨ। ਮੇਰੀਆ ਕਿਤਾਬਾਂ ਵੀ ਜਗਤਾਰ ਨੇ ਉਹਨਾਂ ਪਾਸੋਂ ਹੀ ਛਪਵਾਈਆਂ ਸੀ, ਸਿਵਾਏ ਇਕ ਕਿਤਾਬ 'ਰੰਗ ਰੂਪ' ਦੇ, ਜਿਹੜੀ ਨਵਯੁਗ ਦਿੱਲੀ ਤੋਂ ਛਪੀ ਸੀ। ਮਗਰੋਂ ਹੀ ਉਸ ਨੇ ਚੇਤਨਾ ਪ੍ਰਕਾਸ਼ਨ ਅਤੇ ਲੋਕ ਗੀਤ ਵਾਲਿਆਂ ਤੋਂ ਕਿਤਾਬਾਂ ਛਪਵਾਈਆਂ ਸਨ ।

'ਕਲਾ ਸਿਰਜਕ' ਪਰਚਾ ਕੱਢਣ ਬਾਰੇ ਮੇਰੀ ਤੇ ਮੁਸ਼ਤਾਕ ਦੀ ਰਾਏ ਸੀ ਕਿ ਪਰਚਾ ਨਾ ਕੱਢਿਆ ਜਾਏ। ਜਗਤਾਰ ਦੀ ਸਿਹਤ ਨੂੰ ਧਿਆਨ ਵਿਚ ਰਖਦਿਆਂ ਸਾਡਾ ਵਿਚਾਰ ਸੀ ਕਿ ਇਹ ਵਾਧੋ ਵਾਧੀ ਦੀ ਸਿਰ ਦਰਦੀ ਹੋਵੇਗੀ ਅਤੇ ਇਸ ਨਾਲ ਸਮਾਂ ਨਸ਼ਟ ਹੋਵੇਗਾ। ਜਿੱਥੋਂ ਤਕ ਜਗਤਾਰ ਦੇ ਛਪਣ ਦਾ ਸਵਾਲ ਹੈ ਉਸਨੂੰ ਹਰ ਪਰਚਾ ਮਾਣ ਨਾਲ ਛਾਪਦਾ ਸੀ। ਹੁਣ ਵੀ ਜੇ ਦੇ ਖਿਆ ਜਾਏ ਤਾਂ 'ਕਲਾ ਸਿਰਜਕ' ਨੇ ਕੋਈ ਨਵੀਂ ਲੀਹ ਤਾਂ ਨਹੀਂ ਪਾਈ । ਜਿਹੋ ਜਿਹੇ ਹੋਰ ਪਰਚੇ ਨਿਕਲਦੇ ਸਨ, ਉਹੋ ਜਿਹਾ ਹੀ ਇਹ ਪਰਚਾ ਸੀ। ਇਹ ਉਸ ਦੀ ਜ਼ਿੱਦ ਸੀ। ਪਰਚੇ ਕਾਰਨ ਉਸ ਦੇ ਘਰਦਿਆਂ ਉੱਤੇ ਵੀ ਵਾਧੂ ਭਾਰ ਸੀ।

ਅਖੀਰਲੇ ਦੋ ਤਿੰਨ ਸਾਲ ਉਹਦੀ ਸਿਹਤ ਕਾਫੀ ਕਮਜ਼ੋਰ ਹੋ ਗਈ ਸੀ। ਦਮੇਂ ਤੇ ਸ਼ੂਗਰ ਦੀ ਬੀਮਾਰੀ ਨੇ ਉਸ ਨੂੰ ਪੂਰੀ ਤਰ੍ਹਾਂ ਜਕੜਿਆ ਹੋਇਆ ਸੀ। ਦਿਲ ਦੇ ਦੌਰੇ ਤੋਂ ਬਾਅਦ ਤਾਂ ਉਹ ਆਪਣੇ ਇਸ ਸ਼ਿਅਰ ਦਾ ਹੂ-ਬ-ਹੂ ਨਮੂਨਾ ਸੀ:

*ਸੁਬ੍ਹਾ ਲਗਦੈ ਗੁਲਾਬ ਅਰਗਾ ਮਗਰ ਸ਼ਾਮੀਂ ਬੁਝਣ ਵੇਲੇ*
*ਲਹੂ ਦਾ ਅੱਥਰੂ ਲਗਦੈ ਰਵੀ ਸਾਗਰ ਦੀ ਅੱਖ ਅੰਦਰ* ❑❑

**[84, Anderson Ave. Earley, Reading, Berks, U.K. FG6, 1HB]**

# ਉਮਰਾਂ ਦੀ ਫੁਲਕਾਰੀ [ਧਰਮ ਸਿੰਘ ਕੰਮੇਆਣਾ]

ਧਰਮ ਸਿੰਘ ਕੰਮੇਆਣਾ ਵਿਚੋਂ ਲੰਘਣਾ ਮੇਰੇ ਵਰਗੇ ਪਿੰਡ ਦੇ ਜੰਮੇ ਪਲਿਆਂ ਲਈ ਆਪਣੇ ਪਿਛੋਕੜ ਉੱਤੇ ਝਾਤ ਮਾਰਨ ਦੇ ਸਮਾਨ ਹੈ ਤੇ ਸ਼ਹਿਰ ਦੇ ਜੰਮੇ ਜਾਇਆਂ ਲਈ ਪੇਂਡੂ ਜੀਵਨ ਦੀ ਆਤਮਾ ਤੇ ਨੁਹਾਰ ਦੇ ਦਰਸ਼ਨ ਕਰਨ ਵਾਂਗ (ਉਮਰਾਂ ਦੀ ਫੁਲਕਾਰੀ, ਪੰਨੇ 432, ਮੁੱਲ 400 ਰੁਪਏ, **Snavar Publications, Azad Nagar, Patiala**) ਉਹ ਸਿੱਧੀ ਸਾਦੀ ਤੇ ਜਾਣੀ ਪਛਾਣੀ ਜ਼ਿੰਦਗੀ ਦੀ ਮਹਿਮਾ ਦਾ ਕਵੀ ਹੈ। ਅਜਿਹੀ ਕਵਿਤਾ ਨੂੰ ਉੱਤਮਤਾਈ ਦੀ ਤੱਕੜੀ ਵਿਚ ਤੋਲੇ ਬਿਨਾਂ ਵੀ ਮਾਣਿਆ ਜਾ ਸਕਦਾ ਹੈ। ਇਸ ਵਿਚ ਨੰਗੇ ਪੈਰੀਂ ਸੂਲਾਂ ਤੋਂ ਲੰਘਣ ਵਾਲੇ ਗੱਭਰੂ ਤੇ ਹਾਲੀਆਂ ਦਾ ਭੱਤਾ ਲੈ ਕੇ ਜਾਣ ਵਾਲੀ ਨਾਰ ਦੇ ਧੁਰ ਅੰਦਰ ਦੀਆਂ ਗੱਲਾਂ ਬੁੱਝਣ ਦਾ ਯਤਨ ਹੈ। ਕਵੀ ਦੇ ਸ਼ਬਦਾਂ ਵਿਚ:

*ਪਿੰਡ ਉਸ ਥਾਂ ਦਾ ਨਾਂ ਹੈ*
*ਜਿੱਥੇ ਕੰਮੀਆਂ ਦੇ ਬੂਹਿਆਂ 'ਚ ਕਰਜ਼ਈ ਸਰੀਂਹ ਬੱਝਦੇ ਨੇ*
*ਜਿੱਥੇ ਹੀਰਿਆਂ ਦੇ ਤੁੱਲ, ਪੁੱਤ ਦਾ ਮੁੱਲ ਬਰਾਬਰ ਹੈ ਕਣਕ ਦੇ ਦੋ ਡੱਬੇ।*

ਏਸ ਸਭ ਕੁਝ ਦੇ ਬਾਵਜੂਦ ਸਾਡਾ ਕਵੀ

*ਆਮ ਜਿਹੇ ਪੇਂਡੂ ਘਰਾਂ ਦੀ ਛੱਤ ਉੱਤੇ*
*ਗਰਮੀਆਂ ਦੀ ਰਾਤ ਨੂੰ ਮੰਜੇ 'ਤੇ ਲੇਟਣਾ*
*ਕੋਠਿਆਂ 'ਤੇ ਫਿਰਦੇ ਚੰਦ ਨਾਲ/ਝਾਤ ਝਾਤ ਕਰਨਾ*
*ਤੇ ਹੌਲੀ ਹੌਲੀ ਰੁਮਕਦੇ ਪੌਣਾਂ ਦੇ ਬੁਲ੍ਹਿਆਂ ਦੇ ਗ਼ਲ ਲਗ ਕੇ ਸੌਣਾ*

ਲੱਖਾਂ ਏਅਰ-ਕੰਡੀਸ਼ਨਰਾਂ 'ਚ ਡੁੱਬੀ ਨੀਂਦ ਉਹਨਾਂ ਬੇਪਰਵਾਹ ਰਾਤਾਂ ਦੇ ਸਿਰ ਤੋਂ ਵਾਰ ਸਕਦਾ ਹੈ, ਏਸ ਲਈ ਵੀ ਕਿ ਉਹਦੇ ਕੋਲ ਸਭ ਕੁਝ ਗੰਵਾ ਕੇ ਵੀ

*ਪਿੰਡਾਂ ਦਾ ਇਕ ਬੁੱਢਾ ਬੋਹੜ ਹੈ*
*ਬਾਪੂਆਂ ਵਰਗਾ/ਮਾਵਾਂ ਵਰਗਾ*
*ਅਸੀਸਾਂ ਅਤੇ ਦੁਆਵਾਂ ਵਰਗਾ*

ਧਰਮ ਕੰਮੇਆਣਾ ਦੀ ਕਵਿਤਾ ਵਿਚ ਉਹ ਸਾਰੇ ਰੰਗ ਮਿਲਦੇ ਹਨ ਜਿਹੜੇ ਹਰ ਕਿਸੇ ਦੀ ਕਵਿਤਾ ਵਿਚ ਨਹੀਂ ਮਿਲਦੇ। ਜੇ ਪਰਦੇਸੀਂ ਜਾ ਕੇ ਵਸਣ ਵਾਲੇ ਅਤੇ ਸ਼ਹਿਰਾਂ ਵਿਚ ਨੌਕਰੀ ਕਰਨ ਵਾਲੇ ਪਾਤਰਾਂ ਨੂੰ ਪਿੰਡ ਦੇ ਬੋਹੜ ਵਿਚੋਂ ਅਪਣੱਤ ਲੱਭਦੀ ਹੈ ਤਾਂ ਉਸਦੇ ਚਿੱਤਰੇ ਬੋਹੜ ਦੀ ਛਾਵੇਂ ਪਲੇ ਵਾਗੀ ਮੁੰਡੇ ਦੇ ਹਾਵ ਭਾਵ ਦੀ ਘੱਟ ਮਹੱਤਵ ਵਾਲੇ ਨਹੀਂ ਜਿਹੜਾ ਇਕੱਲੇ ਇਕੱਲੇ ਘਰ ਦੀ ਮੱਝੀਆਂ ਗਾਈਆਂ ਨੂੰ ਮੁਫਤੋ ਮੁਫਤੀ ਚਾਰਦਾ ਤੇ ਉਹਨਾਂ ਨੂੰ ਆਪਣੀਆਂ ਧੀਆਂ ਵਾਂਗ ਪਿਆਰ ਕਰਦਾ ਹੈ। ਉਸਨੇ ਮੋਢੇ ਉੱਤੇ ਡਾਂਗ ਕਿਸੇ ਪਸ਼ੂ ਲਈ ਨਹੀਂ ਸੀ ਵਰਤੀ ਪਰ ਇਕ ਦਿਨ ਇਕ ਵਹਿੜਕੀ ਦੇ ਬੇਕਾਬੂ ਹੋਣ ਪਿੱਛੋਂ ਮਿਲੀਆਂ ਮਾਲਕ ਦੀਆਂ ਗਾਲ੍ਹਾਂ ਨੇ ਉਸਨੂੰ ਏਨਾ ਗੁੱਸਾ ਦਿਲਵਾਇਆ ਕਿ ਉਸ ਤੋਂ ਇਸ ਡਾਂਗ ਨਾਲ ਵਹਿੜਕੀ ਦਾ ਸਿਰ ਪਾੜਿਆ ਗਿਆ। ਉਹ ਇਹ ਕੰਮ ਤਾਂ ਕਰ ਬੈਠਿਆ ਪਰ ਇਸ ਦੇ ਪਛਤਾਵੇ ਵਜੋਂ ਪਾਗ਼ਲ ਹੋ ਕੇ ਰਹਿੰਦੀ ਉਮਰ ਪਿੰਡ ਦੀਆਂ ਗ਼ਲੀਆਂ ਵਿਚ ਪਾਗ਼ਲਾਂ ਵਾਂਗ ਚੱਕਰ ਕੱਢਦਾ ਹੀ ਖਤਮ ਹੋ ਗਿਆ।

ਕੰਮੇਆਣਾ ਦੇ ਮਨ ਦਾ ਦੁੱਖ ਇਹਨਾਂ ਬਿਰਤਾਂਤਕ ਕਵਿਤਾਵਾਂ ਨਾਲੋਂ ਉਸਦੇ ਰਸ-ਭਿੱਜੇ ਗੀਤਾਂ ਵਿਚ ਵਧੇਰੇ ਉਜਾਗਰ ਹੁੰਦਾ ਹੈ। ਖਾਸ ਕਰਕੇ ਉਦੋਂ ਜਦੋਂ ਉਹ ਪੰਜਾਬੀ ਮੁਟਿਆਰ ਨੂੰ ਪੰਜਾਬ ਦਾ ਗੀਤ ਗਾਉਣ ਦਾ ਸੱਦਾ ਦਿੰਦਾ ਹੈ।

*ਇਹਦਾ ਦੁੱਧ, ਪੁੱਤ, ਪਾਣੀ ਤੇ ਮਧਾਣੀ ਗੁੰਮ ਹੈ*



*ਚਿਰ ਹੋਇਆ ਇਹਦੀ ਗਿੱਧਿਆਂ ਦੀ ਰਾਣੀ ਗੁੰਮ ਹੈ*
*ਇਹਦੀ ਪਹਿਲੇ ਪਹਿਲੇ ਪਿਆਰ ਦੀ ਕਹਾਣੀ ਗੁੰਮ ਹੈ*
*ਹਾਣੀ ਹਾਸਿਆਂ ਦੀ ਰੁੱਤ ਮਰ ਜਾਣੀ ਗੁੰਮ ਹੈ*
*ਤੁਸੀਂ ਸੁੱਤੇ ਪਏ ਪੰਜਾਬ ਨੂੰ ਜਗਾਓ ਨੀ ਪੰਜਾਬਣੋ!*

ਇਹ ਦੁੱਖ ਉਦੋਂ ਹੋਰ ਵੀ ਡੂੰਘਾ ਹੋ ਜਾਂਦਾ ਹੈ ਜਦੋਂ ਉਹ ਪੰਜਾਬ ਦੇ ਸੰਤਾਪ ਦੇ ਦਿਨਾਂ ਦੀ ਗੱਲ ਕਰਦਾ ਹੈ। ਉਸਨੇ ਪੰਜਾਬ ਦੇ ਉਹਨਾਂ ਦਿਨਾਂ ਦੇ ਕੱਚ ਤੇ ਸੱਚ ਨੂੰ ਇਸ ਤਰ੍ਹਾਂ ਫੜਿਆ ਹੈ:

*ਵਿਸ਼ ਘੋਲਦਾ, ਫੁੰਕਾਰਦਾ ਹੈ ਮਜ਼੍ਹਬੀ ਜਨੂੰਨ*
*ਵਹਿੰਦਾ ਗਲੀਆਂ-ਬਾਜ਼ਾਰਾਂ ਵਿਚ ਨਿਰਦੋਸ਼ਾ ਖ਼ੂਨ*
*ਤੁਸੀਂ ਦੱਸੋ ਅਸੀਂ ਯਾਰਾਂ ਦੀਆਂ ਲਾਸ਼ਾਂ ਉੱਤੇ ਬਹਿ ਕੇ*
*ਇਸ ਖ਼ੂਨ 'ਚ ਕਦੋਂ ਕੁ ਤੀਕ ਤਰਦੇ ਰਹਾਂਗੇ?*

*ਪਹਿਲੇ ਜ਼ਖਮਾਂ ਦੇ ਦਾਗ਼ ਬਹੁਤ ਕੁਝ ਆਉਂਦਾ ਯਾਦ*
*ਅਸੀਂ ਚੀਰਤਾ ਬੰਗਾਲ, ਅਸੀਂ ਛਾਂਗਤਾ ਪੰਜਾਬ*
*ਦੱਸੋ ਕਦੋਂ ਤੀਕ ਆਪਣਾ ਹੀ ਲਹੂ ਡੋਲ੍ਹ-ਡੋਲ੍ਹਕੇ*
*ਅਸੀਂ ਚਿੱਪੀਆਂ ਸ਼ੈਤਾਨ ਦੀਆਂ ਭਰਦੇ ਰਹਾਂਗੇ।*

*ਸਾਡੇ ਵੈਰੀਆਂ ਨੇ ਸਾਡੇ ਨਾਲ ਖੇਡੇ ਹੱਥਕੰਡੇ*
*ਸਾਡੇ ਰਾਹਾਂ 'ਚ ਖਿਲਾਰ ਦਿੱਤੇ ਭੱਖੜੇ ਦੇ ਕੰਡੇ*
*ਉਹੋ ਰੁਕੀਆਂ ਵੀ ਨਹੀਂ, ਅਸੀਂ ਰੋਕ ਵੀ ਨਾ ਸਕੇ*
*ਸਾਡੇ ਬੂਹਿਓਂ ਆ ਕੇ ਮੁੜੀਆਂ ਬਹਾਰ ਦੀਆਂ ਗੱਲਾਂ।*

*ਸਾਨੂੰ ਭੁੱਲ ਗਏ ਨੇ ਹਾਸੇ ਅਤੇ ਰੋਣਾ ਵੀ ਨਾ ਆਏ*
*ਅਸੀਂ ਪੱਥਰਾਂ ਜਹੇ ਜੇਰੇ ਕਰ ਵਕਤ ਲੰਘਾਏ*
*ਸਾਡੇ ਗੀਤਾਂ ਗਲ ਹਾਰ ਯਾਰੋ ਪਾਏ ਉਹਨਾਂ ਹਾਰਾਂ*
*ਸਾਡੀ ਜ਼ਿੰਦਗੀ 'ਚ ਬੀਤੀਆਂ ਜੋ ਹਾਰ ਦੀਆਂ ਗੱਲਾਂ*

ਉਸਨੇ ਇਹਨਾਂ ਦੁੱਖਾਂ ਤੇ ਮੁਸੀਬਤਾਂ ਨੂੰ ਬਰਦਾਸ਼ਤ ਕਰਨ ਦੇ ਹੀਲੇ ਵੀ ਦੱਸੇ ਹਨ। ਇਹਨਾਂ ਹੀਲਿਆਂ ਵਿੱਚ ਬੰਦੇ ਦਾ ਆਪਣਾ ਉੱਦਮ ਵੀ ਹੈ ਤੇ ਭਾਈਆਂ ਦਾ ਦਿੱਤਾ ਸਾਥ ਵੀ :

*ਬੰਦਾ ਉਹ ਜੋ ਦੁੱਖ ਮੁਸੀਬਤ ਸੀਨੇ 'ਤੇ ਜਰ ਜਾਂਦਾ ਹੈ,*
*ਖ਼ੁਦਕੁਸ਼ੀ ਦਾ ਕੀ ਹੈ, ਐਰਾ ਗ਼ੈਰਾ ਵੀ ਕਰ ਜਾਂਦਾ ਹੈ।*
*ਫਤਹਿ ਨਸੀਬ ਉਹਨਾਂ ਨੂੰ ਹੁੰਦੀ, ਜਿਹਨਾਂ ਸਾਥ ਭਰਾਵਾਂ ਦਾ,*
*ਲੱਖ ਤੀਰਾਂ ਦੇ ਹੁੰਦਿਆਂ ਮਿਰਜ਼ਾ ਜੇ ਕੱਲਾ ਮਰ ਜਾਂਦਾ ਹੈ।*

ਉਹ ਏਸ ਤਰ੍ਹਾਂ ਦੇ ਸਾਥ ਦੀ ਤੰਦ ਦਾ ਸੋਮਾ ਸਾਹਮਣੇ ਵਾਲੇ ਦੇ ਮਨ ਦੀ ਖਾਹਿਸ਼ ਨੂੰ ਮੰਨਦਾ ਹੈ। ਇਸ ਖਾਹਿਸ਼ ਦਾ ਤ੍ਰੌਂਕਾ ਉਸ ਦੀ ਕਵਿਤਾ ਵਿਚ ਥਾਂ ਥਾਂ ਦਿੱਤਾ ਮਿਲਦਾ ਹੈ:

*ਉਦ੍ਹੇ ਮਨ ਅੰਦਰ ਜਦ ਚਾਵਾਂ ਦੀ ਰੁੱਤ ਕੋਈ ਪੈਲ ਪਾਏਗੀ*
*ਉਹ ਕੱਚੀ ਕੰਧ ਉੱਤੇ ਮੋਰ ਦਾ ਚਿੱਤਰ ਬਣਾਏਗੀ*
*ਤੈਨੂੰ ਦੱਸਣ ਲਈ ਕਿ ਤੇਰਿਆਂ ਰੰਗਾਂ 'ਚ ਰਾਜ਼ੀ ਹਾਂ*
*ਉਹ ਤੇਰੀ ਪੱਗ ਦੇ ਰੰਗ ਵਰਗੀ ਨਵੀਂ ਚੁੰਨੀ ਰੰਗਾਏਗੀ*

ਕੰਮੇਆਣਾ ਦੇ ਪਿਆਰ ਗੀਤਾਂ ਦਾ ਸਾਰ 'ਦੋ ਪੰਛੀ' ਨਾਂ ਦੇ ਗੀਤ ਵਿਚ ਮਿਲਦਾ ਹੈ। ਇਸ ਗੀਤ ਦੀ ਦਾਸਤਾਂ ਜਿੰਨੀ ਛੋਟੀ ਹਾਂ ਉਨੀ ਹੀ ਲੰਮੀ। ਪਰ ਜੇ ਤੁਸੀਂ ਇਸ ਦੇ ਬੋਲਾਂ ਨੂੰ ਆਪਣੇ ਮੂੰਹ

ਵਿਚ ਗੁਣਗੁਣਾਉਣ ਲੱਗ ਜਾਉ ਤਾਂ ਇਸ ਦੀ ਮਹਿਕ ਤੁਹਾਡੇ ਅੰਦਰ ਵੀ ਭਰ ਸਕਦੀ ਹੈ:

*ਉੱਡੇ ਉੱਡੇ ਦੋ ਪੰਛੀ ਜਾਂਦੇ, ਜਾਂਦੇ ਵਿਚ ਅਸਮਾਨੀ ਹੋ।*
*ਇਕ ਦਾ ਨਾਂ ਹੈ ਹੁਸਨ ਦੋਸਤੋ, ਦੂਜੇ ਦਾ ਜਵਾਨੀ ਹੈ।*

ਧਰਮ ਕੰਮੇਆਣਾ ਆਪਣੀ ਜਵਾਨੀ ਤੇ ਹੁਸਨ ਉੱਤੇ ਹਾਲੀ ਵੀ ਪਹਿਰਾ ਦਿੰਦਾ ਹੈ। ਇਸ ਵਿਚੋਂ ਨਵੇਂ ਅਰਥ ਲੱਭਣਾ ਉਸਦੇ ਸੁਭਾਅ ਦਾ ਹਿੱਸਾ ਹੈ। ਉਸਦੇ ਆਪਣੇ ਸ਼ਬਦਾਂ ਵਿਚ:

*ਉਹਨੂੰ ਜਦ ਸੰਦਲੀ ਹਵਾ ਦੇ ਬੁੱਲ੍ਹੇ ਵਰਗੇ*
*ਭੋਲੇ ਜਿਹੇ ਦਿਨਾਂ ਦੀ ਮਿੱਠੀ ਜਿਹੀ ਯਾਦ ਆਉਂਦੀ ਹੈ*
*ਜਦੋਂ ਗਲੀ ਵਿਚ ਬਾਂਦਰ ਕਿੱਲਾ ਖੇਡਦੇ ਨੂੰ ਮਾਂ*
*ਰੋਟੀ ਖਾਣ ਲਈ ਗਾਲ੍ਹਾਂ ਕੱਢ ਕੇ ਬੁਲਾਇਆ ਕਰਦੀ ਸੀ*
*ਤੇ ਜਦੋਂ ਬਿੱਲੀ ਦੇ ਘੱਗਰੀ ਪਾ ਕੇ, ਉਹਨੂੰ ਗਲੀਆਂ 'ਚ ਭਜਾ ਕੇ*
*ਹੱਸ ਹੱਸ ਦੂਹਰੇ ਹੋ ਜਾਈਦਾ ਸੀ।*
*ਤਾਂ ਉਹ ਹੋਰ ਹੀ ਵਹਿਣਾਂ 'ਚ ਵਹਿ ਤੁਰਦਾ ਹੈ*
*ਤੇ ਉਹਦੀਆਂ ਝੀਲ ਵਰਗੀਆਂ ਅੱਖਾਂ 'ਚ ਹੜ੍ਹ ਆ ਜਾਂਦਾ ਹੈ*
*ਪਰ ਆਪਣੀ ਮਰੀ ਹੋਈ ਉਮਰ 'ਚੋਂ*
*ਉਹ ਹਾਲੇ ਵੀ ਕੁਝ ਨਾ ਕੁਝ ਬਚਾ ਲਿਆਇਆ ਹੈ*
*ਮਹਿੰਗੇ ਮੋਚੀ ਦੀ ਚਿਲਮ 'ਚ ਭਖਦੇ ਅੰਗਿਆਰ ਵਰਗਾ*
*ਪਹਿਲੀ ਵਾਰੀ ਕਿਸੇ ਮੁੰਡੇ ਨਾਲ ਗੱਲ ਕਰਨ ਲੱਗਿਆਂ*
*ਕਿਸੇ ਅੱਲ੍ਹੜ ਕੁੜੀ ਦੇ ਚਿਹਰੇ 'ਤੇ ਆ ਗਈ ਲਾਲੀ ਵਰਗਾ*
*ਤੇ ਇਹ ਸਭ ਇਸ ਬਚੇ ਹੋਏ ਜਿਉਂਦੇ ਹਿੱਸੇ ਦੀ ਰਹਿਮਤ ਹੈ*
*ਕਿ ਉਹ ਜ਼ਿੰਦਗੀ ਨੂੰ ਖ਼ੂਬਸੂਰਤ ਆਖਦਾ ਹੈ*
*ਤੇ ਬਦਸੂਰਤ ਵਲਗਣਾਂ ਵੱਲ ਕੌੜਾ ਝਾਕਦਾ ਹੈ।*

ਧਰਮ ਸਿੰਘ ਕੰਮੇਆਣਾ ਪਿੰਡ ਰਹੇ ਜਾਂ ਸ਼ਹਿਰ, ਦੇਸ ਵਿਚਰੇ ਜਾਂ ਪਰਦੇਸ, ਪਿੰਡ ਦੀ ਰਹਿਤਲ ਤੇ ਸਭਿਆਚਾਰ ਨੂੰ ਨਹੀਂ ਭੁੱਲਦਾ। ਇਹ ਗੱਲ ਉਸਦੇ ਕਿੱਸੇ 'ਸਾਹਿਬਾਂ' ਵਿਚੋਂ ਵੀ ਉਜਾਗਰ ਹੁੰਦੀ ਹੈ। ਉਸਦੇ ਮਨ ਵਿਚ ਪੇਂਡੂ ਸੁਹੱਪਣ ਦੀ ਸਿਖਰ ਉਹ ਹੈ ਜੋ ਮਿਰਜ਼ਾ ਆਪਣੀ ਸਾਹਿਬਾਂ ਵਿਚੋਂ ਦੇਖਦਾ ਹੈ। ਮਿਰਜ਼ੇ ਦੀਆਂ ਕਾਨੀਆਂ ਤੇ ਮਿਰਜ਼ੇ ਦੀ ਤਾਕਤ ਵੇਖ ਕੇ ਸਾਹਿਬਾਂ ਵੱਲੋਂ ਆਪਣੇ ਪਿਤਾ ਅਤੇ ਭਰਾਵਾਂ ਨੂੰ ਬਚਾਉਣ ਦੀ ਖੇਡ ਵਿਚ ਵੀ ਪਿੰਡ ਦੀ ਉਸ ਕੁੜੀ ਦੇ ਨਕਸ਼ ਉਭਰਦੇ ਹਨ ਜਿਹੜੀ ਆਪਣੇ ਪਰਿਵਾਰ ਦੇ ਲਾਡ ਪਿਆਰ ਵਿਚ ਪਲ ਕੇ ਜਵਾਨ ਹੋਈ ਹੈ। ਲੇਖਕ ਦੇ ਦੱਸਣ ਦਾ ਭਾਵ ਵੀ ਇਹੀਓ ਹੈ ਕਿ ਦੁਚਿੱਤੀ ਦੀਆਂ ਘੜੀਆਂ ਵਿਚ ਥੋੜ੍ਹ-ਰਿਹੀ ਭਾਵਨਾ ਦੇ ਟਾਕਰੇ ਚਿਰ-ਸਥਾਈ ਭਾਵਨਾ ਬਲਵਾਨ ਹੁੰਦੀ ਹੈ। ਕਵੀ ਦੀ ਦਲੀਲ

*ਇਹਨੇ ਅੱਬਾ ਜੇ ਮੇਰਾ ਮਾਰਤਾ, ਮੇਰੇ ਸਿਰ ਤੋਂ ਉਠ ਜੂ ਛਾਂ*
*ਇਹਨੇ ਵੀਰ ਜੇ ਮੇਰਾ ਮਾਰਤਾ, ਸਾਡਾ ਜੱਗ 'ਤੇ ਨਾ ਰਹਿਣਾ ਨਾਂ*
*ਮੇਰੀ ਭਾਬੀ ਵਿਧਵਾ ਹੋ ਜਾਊ, ਹੋ ਜਾਊ ਨਿਖਸਮੀ ਮਾਂ*
*ਸਾਡਾ ਟੱਬਰ ਕਬੀਲਾ ਰੁਲ ਜਾਊ, ਜਿਵੇਂ ਭੌਣ ਤੋਂ ਟੁੱਟਜੇ ਲਾਂ।*

ਇਹ ਲੇਖਕ ਨੇ ਸਾਹਿਬਾਂ ਨੂੰ ਮਿਰਜ਼ੇ ਦਾ ਤੀਰ ਕਮਾਨ ਤੇ ਕਾਨੀਆਂ ਤੋੜਨ ਤੋਂ ਪਹਿਲਾਂ ਸੁੱਤੇ ਮਿਰਜ਼ੇ ਦਾ ਸਿਰ ਆਪਣੀ ਬੁੱਕਲ ਵਿਚੋਂ ਪਰੇ ਕਰਨ ਸਮੇਂ ਅਰਧ ਚੇਤਨ ਅਵਸਥਾ ਵਿਚ ਦੱਸਿਆ ਹੈ। ਸਾਂਝੇ ਤੇ ਵੱਡੇ ਪਰਿਵਾਰਾਂ ਦੇ ਜੀਆਂ ਲਈ ਏਸ ਭਾਵਨਾ ਤੋਂ ਮੁਕਤ ਹੋਣਾ ਸੌਖਾ ਨਹੀਂ ਸੀ। ਖਾਸ ਕਰਕੇ ਉਹਨਾਂ ਸਮਿਆਂ ਵਿਚ ਜਦੋਂ ਦਾ ਇਹ ਕਿੱਸਾ ਹੈ।

ਮੈਂ ਧਰਮ ਸਿੰਘ ਕੰਮੇਆਣਾ ਦੀ ਸਮੁੱਚੀ ਕਵਿਤਾ ਵਿਚੋਂ ਉਸਦਾ ਪਿੰਡ ਵੇਖਦਾ ਹਾਂ। ਉਸ ਦੇ ਪਿੰਡ ਵਿਚੋਂ ਉਸਦਾ ਪੰਜਾਬ ਤੇ ਉਸਦੇ ਪੰਜਾਬ ਵਿਚੋਂ ਉਸਦਾ ਪੂਰੇ ਦਾ ਪੂਰਾ ਸੰਸਾਰ।



ਮੈਂ ਕੰਮੇਆਣਾ ਨੂੰ ਆਪਣੀ ਕਵਿਤਾ ਗਾ ਕੇ ਪੜ੍ਹਦਾ ਵੀ ਸੁਣਿਆ ਹੈ। ਉਸਦੀ ਆਵਾਜ਼ ਵਿਚ ਅਜਿਹਾ ਦਮ ਹੈ ਕਿ ਉਹ ਗਾਉਂਦੇ ਸਮੇਂ ਪੂਰੇ ਦੇ ਪੂਰੇ ਸੰਸਾਰ ਨੂੰ ਆਪਣੀ ਬੁੱਕਲ ਵਿਚ ਲੈ ਲੈਂਦਾ ਹੈ। ਇਹੋ ਕਾਰਨ ਹੈ ਕਿ ਮੇਰਾ ਮਨ ਉਸ ਦੀ ਰਚਨਾ ਨੂੰ ਕਾਵਿਕ ਉੱਤਮਤਾ ਦੀ ਤੱਕੜੀ ਵਿਚ ਤੋਲਣ ਸਮੇਂ ਥੋੜ੍ਹਾ ਡੋਲ ਜਾਂਦਾ ਹੈ।

-ਗੁਲਜ਼ਾਰ ਸਿੰਘ ਸੰਧੂ

## ਸੁਖ਼ਨ ਨਿਸ਼ਾਨੀ [ਮੁਸ਼ਤਾਕ]

'ਸੁਖ਼ਨ ਨਿਸ਼ਾਨੀ' ਮੁਸ਼ਤਾਕ ਦਾ ਅੱਠਵਾਂ ਕਾਵਿ-ਸੰਗ੍ਰਹਿ (ਪੰਨੇ 150, ਮੁੱਲ 150 ਰੁਪਏ, ਐਸਥੈਟਿਕਸ ਪਬਲੀਕੇਸ਼ਨਜ਼, ਲੁਧਿਆਣਾ) ਹੈ ਜਿਸ ਵਿਚ ਉਸਨੇ ਬੜੇ ਹੀ ਪ੍ਰਗੀਤਕ ਅੰਦਾਜ਼ ਵਿਚ ਆਪਣੀਆਂ ਨਜ਼ਮਾਂ ਅਤੇ ਗੀਤ ਪੇਸ਼ ਕੀਤੇ ਹਨ। 'ਪ੍ਰਗੀਤ' ਐਸੀ ਰਚਨਾ ਹੁੰਦੀ ਹੈ ਜਿਸ ਵਿਚ ਭਾਵਾਂ ਦੀ ਤੀਬਰਤਾ ਹੁੰਦੀ ਹੈ ਅਤੇ ਉਸ ਵਿਚ ਭਾਵ, ਅਹਿਸਾਸ ਅਤੇ ਸ਼ਬਦਾਂ ਦਾ ਰਿਦਮ ਹੁੰਦਾ ਹੈ। 'ਪ੍ਰਗੀਤ' ਆਪਣੇ ਸੁਭਾਅ ਵਿਚ ਹਮੇਸ਼ਾ ਰਹਿਣ ਵਾਲਾ ਕਾਵਿ-ਰੂਪ ਹੈ। ਸਾਹਿਤ ਦੇ ਇਤਿਹਾਸ ਵਿਚ ਇਹ ਹਰ ਸਮੇਂ ਅਤੇ ਕਾਲ ਵਿਚ ਮਕਬੂਲ ਰਹਿੰਦਾ ਹੈ। ਇਸਦਾ ਕਾਰਨ ਇਹ ਕਿ ਇਸ ਵਿਚ ਦਿਲ ਦੀ ਜ਼ੁਬਾਨ ਦਾ ਪ੍ਰਗਟਾਵਾ ਹੁੰਦਾ ਹੈ ਅਤੇ ਦਿਲ ਦੀ ਜ਼ੁਬਾਨ ਹਮੇਸ਼ਾ ਹੀ ਅਸਰ ਕਰਨ ਵਾਲੀ ਹੁੰਦੀ ਹੈ।

ਇਸ ਪੁਸਤਕ ਦੀ ਪਹਿਲੀ ਨਜ਼ਮ, 'ਜ਼ਿੰਦਗੀ, ਤੂੰ ਕਿੰਨੀ ਹੁਸੀਨ ਹੈਂ' ਆਪਣੇ ਭਾਸ਼ਕ ਮੁਹਾਵਰੇ ਵਿਚ ਬੜੀ ਹਾਂ-ਮੁਖੀ ਅਤੇ ਆਸ਼ਾ-ਮੁਖੀ ਜਾਪਦੀ ਹੈ, ਲੇਕਿਨ ਆਪਣੇ ਅਰਥਾਂ ਵਿਚ ਉਹ ਕਵਿਤਾ ਵਿਚਲੀ ਕਾਵਿ ਮੈਂ ਦੀ ਉਦਾਸੀ ਅਤੇ ਨਿਰਾਸ਼ਾ ਨੂੰ ਪੇਸ਼ ਕਰ ਜਾਂਦੀ ਹੈ। ਇਸ ਤੋਂ ਬਾਅਦ ਪੁਸਤਕ ਦੀਆਂ ਸਾਰੀਆਂ ਨਜ਼ਮਾਂ ਅਤੇ ਗੀਤ ਕਾਵਿ ਮੈਂ ਦੇ ਇਸ਼ਕੀਆ ਅੰਦਾਜ਼ ਨੂੰ ਦਰਸਾਉਂਦੇ ਹਨ। ਏਥੇ ਇਸ਼ਕੀਆ ਦਾ ਅਰਥ ਸਿਰਫ਼ ਪਿਆਰ ਦੇ ਥੀਮ ਨਾਲ ਹੀ ਸੰਬੰਧ ਨਹੀਂ ਰੱਖਦਾ ਸਗੋਂ ਏਥੇ ਇਸ਼ਕ ਇਨਸਾਨੀਅਤ ਦਾ ਹਮਸਫ਼ਰ ਹੋ ਕੇ ਤੁਰਦਾ ਨਜ਼ਰ ਆਉਂਦਾ ਹੈ।

ਮੁਸ਼ਤਾਕ ਦੀਆਂ ਪਹਿਲੀਆਂ ਕਾਵਿ ਪੁਸਤਕਾਂ ਜਿਵੇਂ 'ਜੀਣ ਜੋਗੇ' ਅਤੇ 'ਬੁੱਤ ਤੋੜਨਾ ਮਨ੍ਹਾ ਹੈ' ਵਿਚ ਔਰਤ ਮਰਦ ਦੇ ਪਿਆਰ ਵਿਚੋਂ ਨਿਕਲੇ ਭਿੰਨ ਭਿੰਨ ਅਹਿਸਾਸ ਪੇਸ਼ ਕੀਤੇ ਗਏ ਸਨ। ਇਸ ਪੁਸਤਕ ਵਿਚ ਵੀ ਕਾਵਿ ਮੈਂ ਦੀ ਮੁਹੱਬਤ ਦਾ ਸਫ਼ਰ ਜਾਰੀ ਹੈ ਲੇਕਿਨ ਉਸ ਵਿਚ ਇਕ ਨਵਾਂ ਅਰਥ ਕਾਵਿ ਮੈਂ ਦੇ ਤੌਖਲੇ ਦਾ ਜੁੜਿਆ ਹੈ। ਉਸਨੂੰ ਆਪਣੀ ਮੁਹੱਬਤ ਅਧੂਰੀ ਜਾਪਦੀ ਹੈ। ਜਿੱਥੇ ਕਿਤੇ ਉਹ ਕਾਵਿ ਤੂੰ ਨੂੰ ਵੀ ਮੁਖ਼ਾਤਿਬ ਹੁੰਦੀ ਹੈ ਉੱਥੇ ਵੀ ਉਸ ਨਾਲ ਮਿਹਣਿਆਂ, ਰੋਸਿਆਂ ਤੋਂ ਇਲਾਵਾ ਸਬੂਤ ਮੰਗਣ ਦਾ ਥੀਮ ਵੀ ਪੇਸ਼ ਹੋਇਆ ਹੈ। ਸਬੂਤ ਮੰਗਣ ਦੇ ਨਾਲ ਨਾਲ ਹੀ ਰਾਮ ਦੇ ਸੀਤਾ ਤੋਂ ਸਬੂਤ ਮੰਗਣ ਵਾਲੇ ਹਵਾਲੇ ਨੂੰ ਵੀ ਜੋੜਿਆ ਗਿਆ ਹੈ ਅਤੇ ਨਾਲ ਹੀ ਇਹ ਵੀ ਕਿਹਾ ਗਿਆ ਹੈ ਕਿ ਪਿਆਰ ਵਿਚ ਕੋਈ ਸਬੂਤ ਨਹੀਂ ਹੁੰਦਾ। ਇਸ ਤਰ੍ਹਾਂ ਇਹ ਥੀਮ ਕਵਿਤਾ ਵਿਚ ਪੇਸ਼ ਕਾਵਿ ਮੈਂ ਦੀ ਜਟਿਲ ਅਤੇ ਦੁਚਿੱਤੀ ਵਾਲੀ ਮਨੋ ਸਥਿਤੀ ਨੂੰ ਪੇਸ਼ ਕਰਦਾ ਹੈ। ਪਿਆਰ ਵਿਚ ਸ਼ੰਕਾ ਪਿਆਰ ਦਾ ਅੰਤ ਵਿਛੋੜੇ ਅਤੇ ਉਦਾਸੀ ਵੱਲ ਨੂੰ ਹੀ ਲਿਜਾਂਦਾ ਹੈ। ਇਸ ਲਈ ਇਸ ਕਵਿਤਾ ਵਿਚ ਪਿਆਰ ਦੇ ਥੀਮ ਵਿਚ ਉਦਾਸੀ ਦੀ ਸਥਿਤੀ ਬੜੇ ਉੱਭਰਵੇਂ ਰੂਪ ਵਿਚ ਪੇਸ਼ ਹੋਈ ਹੈ। ਪਰੰਤੂ ਇਸ ਉਦਾਸੀ ਲਈ ਇਸ ਕਵਿਤਾ ਦੀ ਕਾਵਿ-ਮੈਂ ਖ਼ੁਦ ਜ਼ਿੰਮੇਵਾਰ ਹੈ, ਆਪਣੇ ਦੁਚਿੱਤੀ ਵਾਲੇ ਸੁਭਾਅ ਕਰਕੇ। ਉਸ ਨੇ ਸਾਰਾ ਕੁਝ ਆਪਣੀ ਸੋਚ ਵਿਚ ਚਿਤਵਿਆ ਹੈ ਅਤੇ ਇਹ ਪਿਆਰ ਵਿਚ ਇਕਹਿਰਾ ਅਹਿਸਾਸ ਹੈ ਜੋ ਇਸ ਕਾਵਿ-ਮੈਂ ਨੂੰ ਤਨਹਾਈ ਵੱਲ ਲੈ ਜਾਂਦਾ ਹੈ। ਅਤੇ ਇਹ ਤਨਹਾਈ ਇਸ ਕਦਰ ਵਧ ਜਾਂਦੀ ਹੈ ਕਿ ਉਹ ਆਪਣੇ ਹੀ ਘਰ ਵਾਪਸ ਮੁੜਨਾ ਨਹੀਂ ਚਾਹੁੰਦੀ। ਇਹ ਤਨਹਾਈ ਦੀ ਇੰਤਹਾ ਹੈ ਜਿਸਦੀ ਮਿਸਾਲ ਪੇਸ਼ ਹੈ:

*ਮੈਂ ਮੁੜਨਾ ਨਹੀਂ ਚਾਹੁੰਦਾ ਆਪਣੇ ਹੀ ਘਰ*

*ਜਿੱਥੇ ਹਰ ਪਾਸੇ ਮੈਂ ਹੋਵਾਂਗਾ*
*ਧੂੜ ਵਿਚ ਲਿਪਟੀਆਂ ਦੋਸਤੀ ਦੀਆਂ*
*ਭੁਰੀਆਂ ਭੁਰਦੀਆਂ ਯਾਦ ਦੀਆਂ ਇੱਟਾਂ*
*ਜਾਂ ਮੇਰੀ ਤਨਹਾਈ ਹੋਵੇਗੀ।*

ਤਨਹਾਈ ਵਾਲਾ ਥੀਮ ਮੁਸ਼ਤਾਕ ਦੀ ਸਮੁੱਚੀ ਕਵਿਤਾ ਦੇ ਆਰ ਪਾਰ ਫੈਲਿਆ ਹੋਇਆ ਹੈ। ਏਸੇ ਥੀਮ ਨਾਲ ਸੰਬੰਧਤ ਉਸਦੀ ਇਕ ਕਾਵਿ ਪੁਸਤਕ 'ਤਨਹਾਈਆਂ ਵੀ ਹੈ। ਏਥੇ ਉਸ ਦੀ ਕਵਿਤਾ ਵਿਚ ਇਕ ਅਜੀਬ ਵਿਰੋਧਾਭਾਸ ਹੈ ਕਿ ਕਵਿਤਾ ਵਿਚਲੀ ਕਾਵਿ ਮੈਂ ਆਪਣੀ ਕਵਿਤਾ ਵਿਚ ਲੋਕਾਂ ਦੇ ਦੁੱਖਾਂ ਸੁੱਖਾਂ ਦੇ ਨੇੜੇ ਰਹਿੰਦੀ ਹੈ ਲੇਕਿਨ ਆਪਣੀ ਜ਼ਿੰਦਗੀ ਵਿਚ ਉਹ ਬਿਲਕੁਲ ਤਨਹਾ ਦਿਖਾਈ ਦੇਂਦੀ ਹੈ:

*ਖ਼ੁਸ਼ੀਆਂ ਵੰਡਦੇ ਦੁਨੀਆ ਭਰ ਨੂੰ*
*ਦੋਜ਼ਖ਼ ਆਪਣੀ ਜ਼ਿੰਦਗੀ ਕਰ ਲਈ*
*ਹਾਸੇ ਵੰਡੇ ਯਾਰਾਂ ਨੂੰ ਮੈਂ*
*ਝੋਲੀ ਆਪਣੀ ਸੱਖਣੀ ਕਰ ਲਈ*

ਏਥੋਂ ਤੱਕ ਕਿ ਇਸ ਕਵਿਤਾ ਵਿਚਲੀ ਕਾਵਿ ਮੈਂ ਇਸ ਗੱਲ ਦਾ ਦਾਅਵਾ ਕਰਦੀ ਹੈ ਕਿ ਉਸਨੇ ਤਾਂ ਲੋਕਾਂ ਦੀ ਸੁੱਖ ਮੰਗੀ ਹੈ ਲੇਕਿਨ ਉਸਦੀ ਜ਼ਿੰਦਗੀ ਦੀ ਉਦਾਸੀ ਹੋਰ ਤੋਂ ਹੋਰ ਗਹਿਰੀ ਹੁੰਦੀ ਚਲੀ ਗਈ ਹੈ।

ਇਸ ਕਾਵਿ ਪੁਸਤਕ ਵਿਚ ਮੁਹੱਬਤ ਤੋਂ ਇਲਾਵਾ ਰਾਜਨੀਤੀ ਅਤੇ ਸਮਾਜ ਉਪਰ ਵਿਅੰਗ ਕਰਨ ਵਾਲੀਆਂ ਰਚਨਾਵਾਂ ਵੀ ਹਨ ਜਿਵੇਂ,'ਮੰਦਰ ਵੰਡ', 'ਸ਼ਹੀਦ', 'ਜਾਣ ਵਾਲੇ', 'ਪੁਰਾਣੀ ਖ਼ਬਰ', 'ਏਥੇਨਜ਼', 'ਵਰਲਡ ਮਾਰਕੀਟ', 'ਬੰਬਾਂ ਦੀ ਬਾਰਿਸ਼', 'ਅੱਜ ਦੀ ਖ਼ਬਰ', 'ਜੁਗਲ ਗਾਣ' ਆਦਿ। ਇਨ੍ਹਾਂ ਨਜ਼ਮਾਂ ਵਿਚ ਮੁਸ਼ਤਾਕ ਨੇ ਸਮਾਜ ਵਿਚ ਫੈਲੇ ਭ੍ਰਸ਼ਟਾਚਾਰ ਅਤੇ ਦੋਗਲੀਆਂ ਨੀਤੀਆਂ ਦਾ ਵਿਅੰਗਮਈ ਚਿਤਰਣ ਕੀਤਾ ਹੈ। ਇਸ ਤਰ੍ਹਾਂ ਕਰਨ ਵਿਚ ਉਸਦਾ ਸਾਥ ਹਮੇਸ਼ਾ ਲੋਕਾਂ ਨਾਲ ਰਹਿੰਦਾ ਹੈ ਅਤੇ ਉਸ ਨੂੰ ਇਸ ਗੱਲ ਦਾ ਮਾਣ ਵੀ ਹੈ ਕਿ ਉਸਨੇ ਹਮੇਸ਼ਾ ਲੋਕਾਂ ਦੀ ਬਾਤ ਪਾਈ ਹੈ।

ਲੇਕਿਨ ਇਕ ਗੱਲ ਜਿਹੜੀ ਮੁਸ਼ਤਾਕ ਦੀ ਕਵਿਤਾ ਬਾਰੇ ਖਾਸ ਤੌਰ 'ਤੇ ਕਹੀ ਜਾ ਸਕਦੀ ਹੈ ਉਹ ਇਹ ਕਿ ਉਸਦੀ ਕਵਿਤਾ ਆਪਣੇ ਅੰਤਰੀਵ ਸੁਭਾਅ ਵਿਚ ਪ੍ਰਗੀਤਕ ਹੈ। ਉਹ ਭਾਵੇਂ ਕਵਿਤਾ ਲਿਖ ਰਿਹਾ ਹੋਵੇ, ਭਾਵੇਂ ਗ਼ਜ਼ਲ ਅਤੇ ਭਾਵੇਂ ਗੀਤ, ਭਾਵੁਕ ਸੰਵੇਦਨਾ ਹਮੇਸ਼ਾ ਉਸਦੇ ਅੰਗ ਸੰਗ ਰਹਿੰਦੀ ਹੈ। ਮੁਹੱਬਤ ਦੇ ਰਿਸ਼ਤਿਆਂ ਵਿਚ ਇਕ ਖ਼ਾਸ ਕਿਸਮ ਦੀ ਤੀਬਰਤਾ ਪੇਸ਼ ਹੁੰਦੀ ਹੈ ਜਿਸ ਵਿਚ ਸੋਚ, ਵਿਸ਼ਲੇਸ਼ਣ ਹੋਵੇ ਵੀ ਤਾਂ ਵੀ ਉਸਦਾ ਸੁਭਾਅ ਭਾਵੁਕ ਰਹਿੰਦਾ ਹੈ। ਵੈਸੇ ਤਾਂ ਭਾਵੁਕ ਰਿਸ਼ਤਿਆਂ ਦਾ ਕੋਈ ਤਰਕ ਨਹੀਂ ਹੁੰਦਾ, ਉਸ ਵਿਚ ਜਾਂ ਸਵੀਕ੍ਰਿਤੀ ਹੁੰਦੀ ਹੈ ਜਾਂ ਰੱਦਤਾ। ਮੁਸ਼ਤਾਕ ਦੀ ਕਵਿਤਾ ਵਿਚਲੀ ਕਾਵਿ ਮੈਂ ਉੱਪਰ ਭਾਵੁਕ ਰਿਸ਼ਤਿਆਂ ਵਿਚ ਸਵੀਕ੍ਰਿਤੀ ਨਾਲੋਂ ਰੱਦੇ ਜਾਣ ਦਾ ਪੱਲੜਾ ਭਾਰੀ ਰਹਿੰਦਾ ਹੈ। ਉਹ ਆਪਣੇ ਆਪ ਨੂੰ ਦੂਰ ਕਰ ਲੈਣ, ਪਿਆਰ ਭਰੇ ਖ਼ਤ ਵਾਪਸ ਮੋੜ ਦੇਣ ਵਿਚ ਬੜੀ ਪਹਿਲ ਕਰਦੀ ਨਜ਼ਰ ਆਉਂਦੀ ਹੈ। ਰਿਸ਼ਤੇ ਦੇ ਜੁੜਨ ਦਾ ਅਹਿਸਾਸ ਮੁਸ਼ਤਾਕ ਦੀ ਕਵਿਤਾ ਵਿਚ ਬਹੁਤ ਵਿਰਲਾ ਹੈ। ਉਸਦੀ ਕਾਵਿ ਮੈਂ ਮੁਹੱਬਤਾਂ ਤਾਂ ਕਈ ਕਰਦੀ ਨਜ਼ਰ ਆਉਂਦੀ ਹੈ ਲੇਕਿਨ ਹਰ ਮੁਹੱਬਤ ਉੱਤੋਂ ਉਸਦਾ ਵਿਸ਼ਵਾਸ ਟੁੱਟਦਾ ਹੈ। ਮਨੋਵਿਗਿਆਨਕ ਤੌਰ 'ਤੇ ਇਹ ਐਸੀ ਮਨੋ ਸਥਿਤੀ ਹੈ ਜਿਹੜੀ ਸਵੈ ਉੱਤੇ ਵਿਸ਼ਵਾਸ ਕਰਦੀ ਹੈ ਪਰ ਉੱਤੇ ਕਿੰਤੂ ਕਰਦੀ ਹੈ। ਏਸੇ ਕਰਕੇ ਹੀ ਮੁਸ਼ਤਾਕ ਦੀ ਕਵਿਤਾ ਵਿਚਲੀ ਕਾਵਿ ਮੈਂ ਇਕੱਲ ਅਤੇ ਉਦਾਸੀ ਭੋਗਦੀ ਹੈ। ਇਕੱਲ, ਉਦਾਸੀ, ਤਨਹਾਈ ਮੁਸ਼ਤਾਕ ਦੀ ਕਵਿਤਾ ਦੇ ਪਛਾਣ-ਚਿੰਨ੍ਹ ਬਣ ਕੇ ਉਜਾਗਰ ਹੁੰਦੇ ਹਨ।

-ਦੇਵਿੰਦਰ ਕੌਰ



## ਕੁਕਨੁਸ ਵਰਗੇ ਲੋਕ [ਗੁਰਚਰਨ ਸਿੰਘ ਜੈਤੋ]

ਕੁਕਨੁਸ ਦੀ ਮਿਥ ਅਨੁਸਾਰ ਕੁਕਨੁਸ ਉੱਡਦਾ ਆਕਾਸ਼ਾਂ ਵਿਚ ਹੈ, ਮਰਨ ਲਈ ਧਰਤੀ ਉੱਤੇ ਉੱਤਰ ਕੇ ਆਪਣੇ ਹੀ ਅੰਦਰੋਂ ਨਿਕਲੀ ਅੱਗ ਵਿਚ ਸੜ ਕੇ ਸੁਆਹ ਹੁੰਦਾ ਹੈ ਤੇ ਉਸ ਸੁਆਹ ਵਿਚੋਂ ਨਵਾਂ ਕੁਕਨੁਸ ਪੈਦਾ ਹੋ ਜਾਂਦਾ ਹੈ। ਦੁਨੀਆਂ ਕੁਕਨੁਸ ਵਾਂਗ ਮੁੜ ਮੁੜ ਜੰਮਦੇ ਚੰਗੇ ਤੇ ਮਾੜੇ ਲੋਕਾਂ ਨਾਲ ਭਰੀ ਰਹਿੰਦੀ ਹੈ। ਸਾਡੇ ਵਿਚੋਂ ਹਰ ਕੋਈ ਕੁਕਨੁਸ ਵਾਂਗ ਮੁੜ ਮੁੜ ਜੰਮਦੇ ਮਰਦੇ ਚੰਗੇ ਮਾੜੇ ਲੋਕਾਂ ਵਿਚ ਘਿਰਿਆ ਜੀਅ ਰਿਹਾ ਹੈ। ਗੁਰਚਰਨ ਸਿੰਘ ਜੈਤੋ ਨੇ ਇਹਨਾਂ ਕੁਕਨੁਸ ਵਰਗੇ ਲੋਕਾਂ ਦੀ ਮਾਨਸਿਕਤਾ ਨੂੰ ਸਮਝਣ ਸਮਝਾਉਣ ਦਾ ਉਪਰਾਲਾ ਆਪਣੇ ਨਿਬੰਧ ਸੰਗ੍ਰਹਿ 'ਕੁਕਨੁਸ ਵਰਗੇ ਲੋਕ' ਵਿਚ ਕੀਤਾ ਹੈ।

ਮਨੁੱਖੀ ਵਿਹਾਰ ਵਿਚਲੇ ਮਾੜੇ ਚੰਗੇ ਉਲਾਰ, ਵਿਕ੍ਰਿਤ ਸੋਚ, ਦੰਭ ਤੇ ਮੁਖੌਟਾਸਾਜ਼ੀ ਨੂੰ ਵਿਸ਼ੇਸ਼ ਰੂਪ ਵਿਚ ਵਿਸ਼ਲੇਸ਼ਣ ਦਾ ਬਿੰਦੂ ਬਣਾਉਣ ਦੀ ਲੋੜ ਲੇਖਕ ਨੂੰ ਆਖਿਰ ਪਈ ਕਿਉਂ? ਲੇਖਕ ਨੇ ਇਸ ਪ੍ਰਸ਼ਨ ਦਾ ਉੱਤਰ ਆਪ ਹੀ ਇਸ ਪੁਸਤਕ ਦੇ ਆਰੰਭ ਵਿਚ ਦੇਣ ਦਾ ਯਤਨ ਕੀਤਾ ਹੈ। ਉਹ ਕਹਿੰਦਾ ਹੈ: "ਮੇਰੇ ਨਾਲ ਜੀਵਨ ਵਿਚ ਕੁਝ ਅਜਿਹੇ ਹਾਦਸੇ ਹੋਏ, ਜਦੋਂ ਮੈਂ ਆਪਣੇ ਆਪ ਨੂੰ ਠੱਗਿਆ ਹੋਇਆ ਮਹਿਸੂਸ ਕੀਤਾ। ਮੇਰੇ ਆਪਣਿਆਂ ਨੇ ਹੀ ਜਦੋਂ ਮੇਰੇ ਨਾਲ ਧੋਖਾ ਕੀਤਾ ਤਾਂ ਮੈਨੂੰ ਇਹ ਸਮਝ ਨਹੀਂ ਸੀ ਆ ਰਹੀ ਕਿ ਮੈਂ ਕੀ ਕਰਾਂ? ਜਦੋਂ ਮੈਂ ਕਾਰਨ ਲੱਭਣੇ ਸ਼ੁਰੂ ਕੀਤੇ ਤਾਂ ਇਉਂ ਲੱਗਾ ਕਿ ਮੇਰੇ ਨਾਲ ਹੀ ਨਹੀਂ, ਲਗਪਗ ਹਰ ਇਕ ਨਾਲ ਕਦੇ ਨਾ ਕਦੇ ਧੋਖੇ ਹੋ ਜਾਂਦੇ ਹਨ...ਮੈਨੂੰ ਅਮਰੀਕਨ ਲਾਇਬ੍ਰੇਰੀਆਂ ਵਿਚੋਂ ਕਈ ਕਿਤਾਬਾਂ ਪੜ੍ਹਨ ਲਈ ਮਿਲੀਆਂ ਜਿਹੜੀਆਂ ਬੰਦੇ ਦੀ ਅਜਿਹੀ ਮਾਨਸਿਕਤਾ ਦੇ ਕਾਰਨਾਂ 'ਤੇ ਰੌਸ਼ਨੀ ਪਾਉਂਦੀਆਂ ਹਨ, ਜਿਸ ਕਰਕੇ ਬੰਦਾ ਆਪਣੀ ਆਦਤ ਵਸ ਬੇਈਮਾਨੀਆਂ ਕਰਨ ਤੁਰ ਪੈਂਦਾ ਹੈ। ਅਜਿਹੇ ਬੰਦਿਆਂ ਦੇ ਤਿੜਕੇ ਹੋਏ ਕਿਰਦਾਰ ਤੇ ਤੰਗ ਸੋਚ ਹੀ ਉਨ੍ਹਾਂ ਦੀਆਂ ਕੀਤੀਆਂ ਗ਼ਲਤੀਆਂ ਦਾ ਕਾਰਨ ਬਣਦੇ ਹਨ।...ਜੇ ਕੋਈ ਬੁਰਾ ਕੰਮ ਕਰਨਾ ਚਾਹੁੰਦਾ ਹੈ ਤਾਂ ਕਿਉਂ? ਮੈਂ ਅਜਿਹੇ ਸਵਾਲਾਂ ਦਾ ਜਵਾਬ ਤਲਾਸ਼ਦਿਆਂ ਲੇਖ ਲਿਖਣੇ ਸ਼ੁਰੂ ਕੀਤੇ...ਤੇ ਹੌਲੀ ਹੌਲੀ ਇਸ ਕਿਤਾਬ ਦਾ ਜਨਮ ਹੋਇਆ।"

ਐਪਰ ਪੁਸਤਕ ਵਿਚਲੇ ਸਾਰੇ ਨਿਬੰਧ ਮਨੁੱਖ ਦੀ ਮਾੜੀ ਵਿਕ੍ਰਿਤ ਸੋਚ ਜਾਂ ਸ਼ਖ਼ਸੀਅਤ ਦੀ ਆਈਨਾਸਾਜ਼ੀ ਤਕ ਸੀਮਤ ਨਹੀਂ। ਇਹ ਮਨੁੱਖੀ ਫਿਤਰਤ ਦੇ ਪੂਰੇ ਪਾਸਾਰ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ। ਸਾਨੂੰ ਸਾਰਿਆਂ ਨੂੰ ਹੀ ਆਪਣਾ ਚੰਗਾ ਮਾੜਾ ਚਿਹਰਾ ਦਿਖਾਉਂਦੇ ਹਨ। ਉਸ ਬਾਰੇ ਸੋਚਣ ਲਾਉਂਦੇ ਹਨ। ਆਪਣੇ ਜਾਂ ਬਿਗ਼ਾਨੇ ਲੋਕਾਂ ਦੇ ਲੋਭ/ਕ੍ਰੋਧ/ਹੰਕਾਰ/ਈਰਖਾ/ਕੁਰਬਾਨੀ ਦੇ ਮਾਦੇ ਤੇ ਮਾਤਰਾ ਪਿੱਛੇ ਕਾਰਜਸ਼ੀਲ ਮਨੋਵਿਗਿਆਨ ਨੂੰ ਸਮਝਦੇ ਸਮਝਾਉਂਦੇ ਹਨ। ਹਾਂ ਇਹ ਜ਼ਰੂਰ ਹੈ ਕਿ ਆਪਣਿਆਂ ਤੋਂ ਮਿਲੇ ਦੁੱਖ ਤੇ ਧੋਖੇ ਦਾ ਦਰਦ ਇਹਨਾਂ ਵਿਚੋਂ ਥਾਂ ਥਾਂ ਬੋਲਦਾ ਹੈ। ਇਸ ਦਰਦ ਨੇ ਗੁਰਚਰਨ ਸਿੰਘ ਨੂੰ ਚਿੰਤਨ ਤੇ ਸਿਰਜਣ ਦੇ ਰਾਹ ਤੋਰ ਦਿੱਤਾ ਹੈ।

ਇਹ ਨਿਬੰਧ ਬੰਦੇ ਦੀ ਫਿਤਰਤ ਦਾ ਲੇਖਾ-ਜੋਖਾ ਕਰਦੇ ਹਨ। ਚੰਦ ਸੂਰਜ ਵਾਂਗ ਲਿਸ਼ਕਣ ਦਾ ਭਰਮ ਪਾਲੀ ਬੈਠੇ ਲੋਕਾਂ ਨੂੰ ਆਪਣੇ ਮੱਥੇ ਦੀ ਸਿਆਹੀ ਦਿਖਾਉਂਦੇ ਹਨ। ਹੰਕਾਰ ਨਾਲ ਭਰੇ ਕਿਸੇ ਬੰਦੇ ਨੂੰ ਅਜਿਹਾ ਸ਼ੀਸ਼ਾ ਵਿਖਾਲਦੇ ਹਨ ਕਿ ਉਸ ਦਾ ਗ਼ਰੂਰ ਟੁੱਟ ਜਾਵੇ। ਉਹ ਆਪਣਾ ਮੂੰਹ ਵਿਖਾਣ ਜੋਗਾ ਨਾ ਰਹੇ। ਇਹ ਦੁਨੀਆਂ ਵੀ ਅਜੀਬ ਹੈ। ਜਿਹਨਾਂ ਨੂੰ ਆਪ ਜੀਣਾ ਨਹੀਂ ਆਉਂਦਾ, ਉਹ ਦੂਜਿਆਂ ਦਾ ਜੀਣਾ ਵੀ ਔਖਾ ਬਣਾ ਦਿੰਦੇ ਹਨ। ਜੀਵਨ ਦਾ ਨਹੀਂ ਚੱਜ ਜਿਹਨਾਂ ਨੂੰ ਉਹੀਓ ਸਾਨੂੰ ਜੀਣ ਨਹੀਂ ਦੇਂਦੇ। 'ਕੁਕਨੁਸ ਵਰਗੇ ਲੋਕ' ਦਾ ਰਚਨਾਕਾਰ ਅਜਿਹੇ ਲੋਕਾਂ ਦੇ ਨਕਾਬ ਉਤਾਰਦਾ ਹੈ। ਉਹਨਾਂ ਦੀਆਂ ਸ਼ਾਤਰ ਚਾਲਾਂ ਤੋਂ ਸੁਚੇਤ ਕਰਦਾ ਹੈ। ਉਹਨਾਂ ਦੀ ਜ਼ਮੀਰ ਜਗਾਂਦਾ ਹੈ। ਉਨ੍ਹਾਂ ਦੇ ਇਸ ਵਿਹਾਰ ਦੇ ਮਨੋਵਿਗਿਆਨਕ ਆਧਾਰ ਉਜਾਗਰ ਕਰਦਾ ਹੋਇਆ ਇਕ ਪ੍ਰਕਾਰ ਨਾਲ ਉਹਨਾਂ ਦੀ ਅੰਦਰਲੀ ਮਜਬੂਰੀ ਨੂੰ ਪਛਾਣਦਾ ਹੈ।

ਇਹ ਨਿਬੰਧ ਨਾ ਬਹੁਤ ਵੱਡੇ ਹਨ ਤੇ ਨਾ ਬਹੁਤ ਛੋਟੇ। ਡੇਢ ਸੌ ਪੰਨੇ ਵਿਚ ਪੈਂਤੀ ਨਿਬੰਧ। ਤਿੰਨ ਚਾਰ ਪੰਨੇ ਤੋਂ ਲੈ ਕੇ ਸੱਤ ਅੱਠ ਪੰਨੇ ਤਕ ਵਿਚ ਲੇਖਕ ਮਨੋਵਿਗਿਆਨਕ ਦਲੀਲਾਂ ਤੇ ਉਦਾਹਰਨਾਂ ਨਾਲ ਬਹੁਤ ਕੁਝ ਕਹਿਣ ਵੱਲ ਰੁਚਿਤ ਹੈ। ਉਸ ਦੀ ਬਹੁਤ ਕੁਝ ਕਹਿਣ ਦੀ ਇੱਛਾ ਕਈ ਵਾਰ ਤਿੱਖੇ ਤੇ ਇਕਹਿਰੇ ਪ੍ਰਭਾਵ ਸਿਰਜਣ ਦੇ ਰਾਹ ਦਾ ਰੋੜਾ ਵੀ ਬਣਦੀ ਹੈ। ਕਈ ਵਾਰ ਉਹ ਇਕ ਗੱਲ ਨੂੰ ਪੂਰੀ ਤਰ੍ਹਾਂ ਇਕੋ ਨਿਬੰਧ ਵਿਚ ਨਹੀਂ ਕਹਿੰਦਾ। ਟੋਟੇ ਟੋਟੇ ਕਰ ਕੇ ਕਈ ਨਿਬੰਧਾਂ ਵਿਚ ਖਿੰਡਾ ਦਿੰਦਾ ਹੈ। ਇਸ ਲਈ ਪੁਸਤਕ ਦੇ ਪੂਰੇ ਵਿਸ਼ੇ ਵਸਤੂ ਦਾ ਅਨੁਭਵ ਪੂਰੀ ਪੁਸਤਕ ਨੂੰ ਹੀ ਪੜ੍ਹਨ ਉਪਰੰਤ ਸੰਭਵ ਹੈ, ਕੁਝ ਇਕ ਨਿਬੰਧਾਂ ਨਾਲ ਨਹੀਂ। ਹਰ ਨਿਬੰਧ ਕੁਝ ਨਵੇਂ ਨੁਕਤੇ, ਨਵੀਆਂ ਦਿਸ਼ਾਵਾਂ ਲੈ ਕੇ ਸੋਚ ਦੇ ਨਵੇਂ ਦਰੀਚੇ ਖੋਲ੍ਹਦਾ ਹੈ।

ਗੁਰਚਰਨ ਸਿੰਘ ਦੀ ਦ੍ਰਿਸ਼ਟੀ ਸਵੱਛ, ਉਸਾਰੂ ਤੇ ਸੁਹਿਰਦ ਹੈ। ਉਸ ਨੂੰ ਵਿਕ੍ਰਿਤ ਜਾਂ ਬੀਮਾਰ ਮਾਨਸਿਕਤਾ ਵਾਲੇ ਲੋਕਾਂ ਨਾਲ ਵੈਰ ਜਾਂ ਈਰਖਾ ਦੀ ਥਾਂ ਹਮਦਰਦੀ ਹੈ। 'ਅਧੂਰੇ ਬੰਦੇ' ਨਾਮ ਦੇ ਨਿਬੰਧ ਵਿਚ ਉਹ ਅਜਿਹੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਅਧੂਰੇ ਤੇ ਅਪਾਹਜ ਕਹਿ ਕੇ ਉਹਨਾਂ ਨਾਲ ਹਮਦਰਦੀ ਦੀ ਗੱਲ ਕਰਦਾ ਹੈ। ਉਸ ਨੂੰ ਨਫਰਤ ਬੁਰੇ ਨਾਲ ਨਹੀਂ, ਬੁਰਿਆਈ ਨਾਲ ਹੈ। ਜੇ ਅਧੂਰੇ ਬੰਦੇ ਆਪਣੇ ਅੰਦਰ ਝਾਕ ਕੇ ਆਪਣੀ ਕਮਜ਼ੋਰੀ ਨੂੰ ਸਮਝ ਜਾਣ ਤਾਂ ਉਹ ਇਸ ਤੋਂ ਮੁਕਤ ਹੋ ਸਕਦੇ ਹਨ। ਸਰਲ ਸਪਸ਼ਟ ਸੱਚਾਈ ਭਰਪੂਰ ਕੁਦਰਤੀ ਵਰਤਾਰੇ ਨਾਲ ਹੀ ਬੰਦਾ ਸੁਖੀ ਰਹਿ ਸਕਦਾ ਹੈ। ਅੰਦਰਲੀ ਸੁੱਚ ਬਿਨਾਂ ਕੋਈ ਸੱਚਾ ਨਹੀਂ ਹੋ ਸਕਦਾ। ਅੰਦਰਲੇ ਰੱਜ ਬਿਨਾਂ ਕੋਈ ਰੱਜ ਵੀ ਨਹੀਂ ਸਕਦਾ।

'ਕੁਕਨੁਸ ਵਰਗੇ ਲੋਕ' ਦਾ ਲੇਖਕ ਧਰਮ ਦੇ ਨਾਂ ਉੱਤੇ ਪਸਰੇ ਦੰਭ, ਕਰਮ-ਕਾਂਡ ਤੇ ਵਹਿਮ ਭਰਮ ਤੋਂ ਉੱਪਰ ਉੱਠ ਕੇ ਸਵੈਵਿਸ਼ਵਾਸ ਵਾਲੀ ਦ੍ਰਿੜ ਤੇ ਸੱਚੀ ਸੁੱਚੀ ਸ਼ਖਸੀਅਤ-ਉਸਾਰੀ ਦਾ ਸੁਨੇਹਾ ਦਿੰਦਾ ਹੈ। ਪਦਾਰਥ ਦੀ ਚੂਹਾ ਦੌੜਾ ਵਿਚ ਪੈ ਕੇ ਉਹ ਮਨੁੱਖ ਅੰਦਰਲੀ ਮਨੁੱਖਤਾ ਦਾ ਘਾਣ ਕਰਨ ਨੂੰ ਤਿਆਰ ਨਹੀਂ। ਦੂਜੇ ਦੀ ਅਮੀਰੀ ਤੇ ਸੁੱਖ ਵੇਖ ਕੇ ਈਰਖਾ ਦੀ ਥਾਂ ਉਹ ਮਿਹਨਤ ਨਾਲ ਆਪਣੀ ਸਥਿਤੀ ਸੁਧਾਰਨ ਦੀ ਗੱਲ ਕਰਦਾ ਹੈ। ਕੌਮ, ਧਰਮ, ਵਿਸ਼ਵਾਸ ਜਾਂ ਅੰਦਰਲੇ ਭੈਅ ਕਰਕੇ ਵਿਅਕਤੀ ਹੀ ਨਹੀਂ ਦੇਸ਼ ਤੇ ਕੌਮਾਂ ਵੀ ਲੜਾਈਆਂ ਤੇ ਯੁੱਧਾਂ ਵਿਚ ਉਲਝ ਜਾਂਦੇ ਹਨ। ਵਿਅਕਤੀਆਂ, ਦੇਸ਼ਾਂ, ਕੌਮਾਂ ਨੂੰ ਵੰਡਣ ਵਾਲੀ ਸੋਚ ਨਿਸ਼ਚੇ ਹੀ ਵਿਕ੍ਰਿਤ ਤੇ ਅਧੂਰੀ ਹੈ। ਬੰਦੇ ਦੀ ਖੁਸ਼ੀ ਸਮਾਜ ਤੇ ਸਮੁੱਚੀ ਮਨੁੱਖਤਾ ਦੀ ਖੁਸ਼ੀ ਨਾਲ ਹੀ ਸੰਭਵ ਹੈ। ਇਸ ਸੱਚੀ ਖੁਸ਼ੀ ਲਈ ਮਨ ਨੂੰ ਸੋਧਣ ਦੀ ਆਵੱਸ਼ਕਤਾ ਹੈ। ਝੂਠ ਤੇ ਹਉਮੈ ਕਿਸੇ ਚਿਰਜੀਵੀ ਪ੍ਰਾਪਤੀ ਦੇ ਜ਼ਾਮਨ ਨਹੀਂ ਬਣ ਸਕਦੇ। ਆਤਮ ਪ੍ਰੇਮ ਵਾਲੀ ਸਵੈ-ਕੇਂਦਰਤ ਸ਼ਖਸੀਅਤ ਅੰਦਰੋਂ ਦੁਖੀ ਹੀ ਰਹਿੰਦੀ ਹੈ। ਸੁਖ ਤਾਂ ਕਿਸੇ ਨੂੰ ਸੁਖ ਦੇਣ ਨਾਲ ਹੀ ਮਿਲਣਾ ਹੈ, ਕੁਝ ਖੋਹਣ ਨਾਲ ਨਹੀਂ। ਦੰਭ ਤੇ ਡਰਾਮੇਬਾਜ਼ੀ ਨਾਲ ਦੂਜਿਆਂ ਦਾ ਸ਼ੋਸ਼ਣ ਕਰਨ ਵਾਲੇ ਬੰਦੇ ਅੰਦਰੋਂ ਦੁਖੀ ਤੇ ਭੈਅ-ਭੀਤ ਰਹਿੰਦੇ ਹਨ। ਉਹਨਾਂ ਦੀ ਮੁਕਤੀ ਇਸੇ ਗੱਲ ਵਿਚ ਹੈ ਕਿ ਉਹ ਆਪਣੀ ਬੀਮਾਰ ਮਾਨਸਿਕਤਾ ਤੋਂ ਛੁਟਕਾਰਾ ਪਾਉਣ। ਬੀਮਾਰ ਮਾਨਸਿਕਤਾ ਦੀਆਂ ਅਲਾਮਤਾਂ, ਨੁਕਸਾਨ ਤੇ ਉਸ ਤੋਂ ਛੁਟਕਾਰਾ ਪਾਉਣ ਦਾ ਆਵਾਹਣ ਇਸ ਪੁਸਤਕ ਦੇ ਬਹੁਤੇ ਨਿਬੰਧਾਂ ਦੀ ਸੰਰਚਨਾ ਦਾ ਮੂਲ ਆਧਾਰ ਹੈ।

ਲੇਖਕ ਦਾ ਵਿਚਾਰ ਹੈ ਕਿ ਸਮਾਜ ਦਾ ਢਾਂਚਾ ਹੀ ਵਿਕ੍ਰਿਤ ਹੋ ਚੁੱਕਾ ਹੈ। ਥਾਂ ਥਾਂ ਖ਼ੁਦਗ਼ਰਜ਼ੀ ਦਾ ਬੋਲ ਬਾਲਾ ਹੈ। ਔਰਤ ਜ਼ੁਲਮ, ਜੁਰਮ ਤੇ ਹਿੰਸਾ ਦਾ ਸ਼ਿਕਾਰ ਹੈ। ਸਵੈਵਿਸ਼ਵਾਸ ਤੋਂ ਵਿਹੂਣੀ ਖੋਖਲੀ ਜੀਵਨ ਸ਼ੈਲੀ ਵਾਲੇ ਬੰਦੇ ਡਰੇ, ਸਹਿਮੇ ਜ਼ਿੰਦਗੀ ਦੇ ਦਿਨ ਕੱਟ ਰਹੇ ਹਨ। ਅਸ਼ਾਂਤੀ, ਕਾਹਲ, ਬੇਚੈਨੀ, ਭਟਕਣ ਆਮ ਆਦਮੀ ਦੀ ਹੋਣੀ ਬਣ ਗਈ ਹੈ। ਬਦਲੀਆਂ ਹੋਈਆਂ ਸਥਿਤੀਆਂ ਵਿਚ ਦੁਨੀਆਂ ਤਾਂ ਸੁੰਗੜ ਕੇ ਨਿੱਕੀ ਹੋਈ ਹੈ, ਮਨੁੱਖ ਅਸਲੋਂ ਬੌਣੀ ਸ਼ਖਸੀਅਤ ਵਾਲੇ ਬਣੀ ਗਏ ਹਨ। ਸਵੱਛ ਤੇ ਉਸਾਰੂ ਸੋਚ ਨਾਲ ਆਪਣੇ ਸੰਪਰਕ ਵਿਚ ਆਉਣ



ਵਾਲਿਆਂ ਦੇ ਕੰਮ ਆਉਣ, ਉਹਨਾਂ ਪ੍ਰਤੀ ਸੁਹਿਰਦ ਹੋਣ, ਉਹਨਾਂ ਦੇ ਦੁੱਖ ਹਰਨ ਲਈ ਆਪ ਦੁੱਖ ਜਰਨ ਨਾਲ ਹੀ ਮਨੁੱਖ ਦੀ ਸ਼ਖਸੀਅਤ ਪੂਰੇ ਜਲੌਅ ਨਾਲ ਖਿੜ ਸਕਦੀ ਹੈ। ਇਸ ਲਈ ਸੋਚ ਦੇ ਦਰ ਖੋਲ੍ਹਣੇ ਪੈਣਗੇ।

ਗੁਰਚਰਨ ਸਿੰਘ ਜੈਤੋ ਦੇ ਨਿਬੰਧ ਸਰਲ ਸੁਹਿਰਦ ਪਾਰਦਰਸ਼ੀ ਤੇ ਸਵੱਛ ਸੋਚ ਨੂੰ ਮਨੁੱਖ ਦੀ ਖੁਸ਼ੀ ਦਾ ਜ਼ਾਮਨ ਮੰਨਦੇ ਹਨ। ਇਹਨਾਂ ਦੀ ਅਣਹੋਂਦ ਤੰਗ ਸੋਚ, ਤਿੜਕੇ ਹੋਏ ਕਿਰਦਾਰ, ਵਿਕ੍ਰਿਤ ਵਿਹਾਰ, ਦੰਭ, ਝੂਠ, ਡਰਾਮੇਬਾਜ਼ੀ ਤੇ ਹਉਮੈ ਨਾਲ ਗ੍ਰੱਸੀ ਸ਼ਖਸੀਅਤ ਨੂੰ ਜਨਮ ਦਿੰਦੀ ਹੈ ਜਿਹੜੀ ਆਪ ਵੀ ਦੁਖੀ ਹੁੰਦੀ ਹੈ ਤੇ ਦੂਜਿਆਂ ਨੂੰ ਵੀ ਦੁੱਖ ਵੰਡਦੀ ਹੈ। ਪੂੰਜੀਵਾਦੀ ਆਪਾ ਧਾਪੀ ਤੇ ਸਵਾਰਥ ਤਕ ਸੀਮਤ ਸੋਚ ਨੂੰ ਉਸਾਰੂ ਸੇਧ ਦੇਣ ਵਾਲੇ ਇਹ ਨਿਬੰਧ ਸੱਚਮੁੱਚ ਪੜ੍ਹਨਯੋਗ ਹਨ।

-ਕੁਲਦੀਪ ਸਿੰਘ ਧੀਰ

## ਚੱਕਰਵਿਊ [ਬਲਦੇਵ ਸਿੰਘ ਢੀਂਡਸਾ]

ਬਲਦੇਵ ਸਿੰਘ ਢੀਂਡਸਾ ਚੌਥੇ ਪੜਾਅ ਦੀ ਪੰਜਾਬੀ ਕਹਾਣੀ ਦਾ ਹਸਤਾਖਰ ਹੈ। ਵਿਚਾਰ ਅਧੀਨ ਪੁਸਤਕ (ਪੰਨੇ 136, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਉਸਦਾ ਦੂਜਾ ਕਥਾ-ਸੰਗ੍ਰਹਿ ਹੈ ਜਿਸ ਵਿਚ ਉਸ ਵੱਲੋਂ ਰਚਿਤ ਅੱਠ ਕਹਾਣੀਆਂ ਦਰਜ ਹਨ। ਇਹਨਾਂ ਕਹਾਣੀਆਂ ਵਿਚ ਲੇਖਕ ਨੇ ਪੰਜਾਬ ਦੇ ਦਿਹਾਤ ਵਿਚ ਰਹਿੰਦੇ ਲੋਕਾਂ ਦੀ ਆਰਥਿਕ-ਸਮਾਜਕ ਚੇਤਨਾ ਪੇਸ਼ ਕਰਦਿਆਂ ਬਦਲਦੀ ਪੰਜਾਬੀ ਰਹਿਤਲ ਦੀ ਗੁੰਝਲਦਾਰ ਪ੍ਰਕਿਰਤੀ ਨੂੰ ਮਨੋਵਿਗਿਆਨਕ ਕਥਾ-ਛੋਹਾਂ ਨਾਲ ਵਿਚਤਰਆ ਹੈ। ਲੇਖਕ ਕੋਲ ਸਮਕਾਲੀ ਸਮਾਜ ਦੀ ਵਲੇਵੇਂਦਾਰ ਵਸਤੂ-ਸਥਿਤੀ ਨੂੰ ਆਲੋਚਨਾਮੁਖੀ ਨਜ਼ਰੀਏ ਤੋਂ ਗਲਪ ਵਿਚ ਢਾਲਣ ਦਾ ਹੁਨਰ ਹੈ। ਇਸਦੇ ਨਾਲ ਨਾਲ ਨਵੀਆਂ ਕਥਾ-ਜੁਗਤਾਂ ਦੇ ਮਾਧਿਅਮ ਨਾਲ ਸਿਰਜਿਆ ਜਾਂਦਾ ਪਾਤਰ-ਪ੍ਰਬੰਧ, ਕਥਾਨਕੀ ਵੇਰਵੇ, ਵਾਰਤਾਲਾਪੀ ਚਿੰਤਨ, ਬਿਰਤਾਂਤਕ ਓਹਲੇ ਅਤੇ ਕਥਾ ਨਿਭਾਵੀ ਤੱਤ ਉਸ ਅੰਦਰ ਸੰਭਾਵਨਾਵਾਂ ਭਰਪੂਰ ਕਹਾਣੀਕਾਰ ਬਣਨ ਦੇ ਸੂਚਕ-ਚਿੰਨ੍ਹ ਹਨ।

ਪੁਸਤਕ ਦੀ ਪਹਿਲੀ ਕਹਾਣੀ 'ਫਤਵਾ' ਪੰਜਾਬ ਅੰਦਰ ਪਿਛਲੇ ਕੁਝ ਸਮੇਂ ਤੋਂ ਪਨਪਦੇ ਆ ਰਹੇ ਡੇਰਾਵਾਦ ਦੀ ਤਹਿ ਵਿਚ ਸੁਲਗਦੇ ਪ੍ਰੇਰਕਾਂ ਨੂੰ ਪੇਸ਼ ਕਰਦੀ ਧਾਰਮਿਕ ਆਗੂਆਂ ਦੇ ਦੰਭੀ ਕਿਰਦਾਰ ਨੂੰ ਮੁੱਖ ਪਾਤਰ ਦੀ ਅਸਾਵੀਂ ਮਾਨਸਿਕ ਚੇਤਨਾ ਦੇ ਅੰਗ ਸੰਗ ਰੱਖ ਕੇ ਗੂੜ੍ਹਾ ਬਿਰਤਾਂਤ ਸਿਰਜਦੀ ਹੈ। ਕਹਾਣੀ ਦਾ ਨਿਭਾਅ ਉੱਤਮ ਪੁਰਖੀ ਕਥਾ-ਸ਼ੈਲੀ ਵਾਲਾ ਹੈ ਜਿਸਦਾ 'ਮੈਂ' ਪਾਤਰ ਪਿਤਾ ਵੱਲੋਂ ਕਿਸੇ ਅਖੌਤੀ ਸ਼ਹੀਦ ਦੇ ਨਾਂ 'ਤੇ ਖੋਲ੍ਹੀ ਡੇਰਾਵਾਦ ਦੀ ਦੁਕਾਨ ਦਾ ਵਿਰੋਧ ਕਰਦਾ ਹੈ ਪਰ ਇਸ ਵਿਰੋਧ ਦੀ ਯਾਤਰਾ ਸਵੈ ਤਕ ਸੀਮਤ ਰਹਿੰਦੀ ਹੈ। ਉੱਤਮ ਪੁਰਖੀ ਬਿਰਤਾਂਤਕਾਰ ਦੀ ਮਨੋਬਚਨੀ, ਸੁਪਨੇ, ਸਹਿ ਪਾਤਰਾਂ ਨਾਲ ਸੰਵਾਦ, ਬਗਾਵਤੀ ਚਿੰਤਨ ਨਾਲ ਜੁੜੇ ਮੋਨੋਲਾਗ ਕਹਾਣੀ ਦੀ ਸੰਚਾਰਯੋਗਤਾ ਨੂੰ ਕਾਇਮ ਰੱਖਦੇ ਹਨ। ਕਹਾਣੀ ਦਾ ਬਿਰਤਾਂਤ ਧਰਮ ਦੇ ਸਿਧਾਂਤ ਤੇ ਪੈਰੋਕਾਰਾਂ ਦੇ ਵਿਹਾਰ ਵਿਚ ਪਏ ਪਾੜੇ ਦਾ ਗਲਪੀ ਰੂਪਾਂਤਰਣ ਕਰਦਾ ਨਿਮਨ ਵਰਗ ਦੇ ਲੋਕਾਂ ਦੀ ਧਾਰਮਿਕ ਚੇਤਨਾ ਨਾਲ ਹੁੰਦੇ ਖਿਲਵਾੜ ਨੂੰ ਪੇਸ਼ ਕਰਦਾ ਹੈ।

ਕਹਾਣੀ 'ਇੰਦਾ ਵੀ...' 'ਮੈਂ' ਕਥਾ-ਨਾਇਕ ਦੇ ਪਰਿਵਾਰਕ ਤੇ ਜ਼ਿਹਨੀ ਸਰੋਕਾਰਾਂ ਨੂੰ ਪੇਸ਼ ਕਰਦੀ ਔਰਤ ਦੀ ਆਜ਼ਾਦੀ 'ਤੇ ਕਾਬਜ਼ ਸਮਾਜਕ-ਸੰਸਕ੍ਰਿਤਕ ਪ੍ਰਬੰਧ ਉੱਤੇ ਚੋਟ ਕਰਦੀ ਹੈ। ਸਮਾਜ ਵਿਚ ਵੱਖ ਵੱਖ ਰਿਸ਼ਤਿਆਂ 'ਤੇ ਆਸ਼ਰਿਤ ਔਰਤ ਦਾ ਅਸਤਿਤਵ ਆਜ਼ਾਦ ਹਸਤੀ ਵਜੋਂ ਸਥਾਪਤ ਨਾ ਹੋਣਾ ਤੇ ਵਿਆਹ ਸਿਸਟਮ ਵਿਚ ਔਰਤ ਦੀ ਹੋਂਦ ਬਰਾਬਰ ਭਾਈਵਾਲ ਨਾਲੋਂ ਇਕ ਗੁਲਾਮ ਪ੍ਰਾਣੀ ਵਾਲੀ ਬਣਨ ਦੇ ਡਰੋਂ ਕਹਾਣੀ ਦੀ ਨਾਇਕਾ ਵਿਆਹ ਤੋਂ ਇਨਕਾਰੀ ਹੋ ਜਾਂਦੀ ਹੈ। ਕਹਾਣੀ ਨੂੰ ਬਹੁਪਰਤੀ ਬਣਾਉਣ ਦੇ ਉਦੇਸ਼ ਨਾਲ ਇਸ ਅੰਦਰ ਕੁਝ ਗ਼ੈਰ ਪ੍ਰਸੰਗਕ

ਵੇਰਵੇ ਅਤੇ ਗ਼ੈਰ ਤਾਰਕਿਕ ਵਾਰਤਾਲਾਪ ਸ਼ਾਮਲ ਕੀਤੇ ਹਨ ਮਿਲਦੇ ਹਨ ਜਿਹੜੇ ਬਿਰਤਾਂਤਕ ਸੰਗਠਨ ਨੂੰ ਸੱਟ ਮਾਰਨ ਦੇ ਨਾਲ ਨਾਲ ਲੇਖਕ ਦੀ ਕਥਾ-ਦ੍ਰਿਸ਼ਟੀ ਤੇ ਸੁਹਜ-ਸੰਚਾਰ ਨੂੰ ਪਿਛਾਂਹ ਸੁੱਟਣ ਦਾ ਕਾਰਨ ਬਣਦੇ ਹਨ। ਕਹਾਣੀ ਦਾ ਵਾਰਤਾਲਾਪ ਨਵੀਨ ਅਤੇ ਪੁਰਾਤਨ ਪੀੜ੍ਹੀ ਦੀ ਵਿਚਾਰਧਾਰਕ ਚੇਤਨਾ ਨੂੰ ਪੇਸ਼ ਕਰਦਾ ਰੌਚਿਕ ਵਿਚਾਰ-ਪ੍ਰਬੰਧ ਸਿਰਜਦਾ ਹੈ।

'ਬੋਨਸ' ਕਹਾਣੀ ਦੀ ਬਿਰਤਾਂਤ ਜੁਗਤ ਪੱਤਰ ਸ਼ੈਲੀ ਵਾਲੀ ਹੈ ਜਿਸਦੀ ਨਾਇਕਾ ਰੱਤੀ ਕੈਨੇਡਾ ਜਾਣ ਦੇ ਵਰਤਾਰੇ ਅਧੀਨ ਆਪਣਾ ਮਾਨਸਿਕ ਤੇ ਸਰੀਰਕ ਸੋਸ਼ਣ ਕਰਵਾਉਂਦੀ ਹੈ। ਲੇਖਕ ਨੇ ਰੱਤੀ ਵੱਲੋਂ ਕੈਨੇਡਾ ਪੁੱਜ ਕੇ ਆਪਣੀ ਸਹੇਲੀ ਨੂੰ ਲਿਖੀ ਲੰਮੀ ਚਿੱਠੀ ਦੀ ਜੁਗਤ ਦੁਆਰਾ ਤੇ ਪਿੱਛਲਝਾਤ ਵਿਧੀ ਨਾਲ ਅਜਿਹਾ ਘਟਨਾਵੀ ਬਿਰਤਾਂਤ ਸਿਰਜਿਆ ਹੈ ਜਿਸ ਦੀਆਂ ਤੰਦਾਂ ਪਰਵਾਸ ਧਾਰਨ ਕਰਨ ਦੀ ਪ੍ਰਕਿਰਿਆ ਦੌਰਾਨ ਉਪਜਦੇ ਰਿਸ਼ਤਾਗਤ ਸੰਕਟਾਂ, ਅਸਾਵੇਂ ਮਨੋ-ਵੇਰਵਿਆਂ ਅਤੇ ਔਰਤ ਦੀ ਦਮਨਮੂਲਕ ਸਥਿਤੀ ਨਾਲ ਜੁੜਦੀਆਂ ਹਨ। ਕਹਾਣੀ ਦਾ ਯਥਾਰਥ ਮਨ-ਇੱਛਤ ਕਿਸਮ ਦਾ ਹੈ ਪਰ ਇਸਦੇ ਉਦੇਸ਼ ਦੀ ਵਾਸਤਵਿਕਤਾ ਬਰਕਰਾਰ ਹੋਣ ਕਰਕੇ ਪਾਠਕਾਂ ਨੂੰ ਸਨਸਨੀਖੇਜ਼ ਅਤੇ ਦੁਖਾਂਤਕ ਭਾਵ-ਬੋਧ ਵਾਲਾ ਬਿਰਤਾਂਤ ਪ੍ਰਾਪਤ ਹੁੰਦਾ ਹੈ। ਕਹਾਣੀ ਉੱਤਮ ਪੁਰਖੀ, ਅਨਯ ਪੁਰਖੀ ਕਥਾ ਸ਼ੈਲੀ ਨਾਲ ਤੁਰਦੀ ਰਵਾਨੀ ਤੇ ਰਿਦਮਯੁਕਤ ਘਟਨਾਕ੍ਰਮ ਪੇਸ਼ ਕਰਦੀ ਜਾਂਦੀ ਹੈ।

'ਮਿਰਗ ਤ੍ਰਿਸ਼ਨਾ' ਕਹਾਣੀ ਪੰਜਾਬੀ ਸਮਾਜ ਵਿਚ ਲਿੰਗ ਵਿਤਕਰੇ ਦੇ ਕਰੂਰ ਵਰਤਾਰੇ ਨੂੰ ਚਿਤਰਦੀ ਹੈ। ਕਹਾਣੀ ਵਿਚ ਇਕ ਪਾਸੇ ਔਲਾਦ ਦੀ ਪ੍ਰਾਪਤੀ ਹਿਤ ਨੈਤਿਕ/ਅਨੈਤਿਕ ਕਾਰਜ ਕਰਨ ਦੀ ਖੁੱਲ੍ਹ ਲੈ ਲਈ ਜਾਂਦੀ ਹੈ, ਦੂਜੇ ਪਾਸੇ ਅਮਰਤ ਵਰਗੀ ਨਸ਼ੇੜੀ ਔਲਾਦ ਮਾਤਾ ਪਿਤਾ ਤੇ ਸਮੁੱਚੇ ਪਰਿਵਾਰ ਦੀ ਬਰਬਾਦੀ ਦਾ ਕਾਰਨ ਬਣਦੀ ਦਿਖਾਈ ਗਈ ਹੈ। ਲੇਖਕ ਬਿਰਤਾਂਤਕਾਰ ਵਜੋਂ ਸਪਸ਼ਟ ਨਹੀਂ, ਫਿਰ ਵੀ ਉਸਨੇ ਨਸ਼ੇਖੋਰੀ ਦੀ ਸਮੱਸਿਆ ਤੇ ਸਮਾਜ ਦੀਆਂ ਗੌਣ ਅਲਾਮਤਾਂ ਨੂੰ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ। ਫਲੈਸ਼ ਬੈਕ ਵਿਧੀ ਨਾਲ ਚਲਦਾ ਬਿਰਤਾਂਤ ਰੌਚਿਕ ਕਿਸਮ ਦਾ ਹੈ ਜਿਸਦਾ ਦਾਰਸ਼ਨਿਕ ਆਧਾਰ ਲਿੰਗ ਵਿਤਕਰੇ ਤੋਂ ਰਹਿਤ ਔਲਾਦ ਦੀ ਸਹਿਜ-ਸੁਭਾਵਕ ਪਰਵਰਿਸ਼ ਕਰਨ ਨਾਲ ਜੁੜਦਾ ਹੈ।

'ਚੱਕਰਵਿਊ' ਕਹਾਣੀ ਪੰਜਾਬ ਦੇ ਕਿਸਾਨੀ ਸੰਕਟ ਦੀਆਂ ਵਿਭਿੰਨ ਪਰਤਾਂ ਨੂੰ ਦੁਖਾਂਤਕ ਕਥਾ-ਚੇਤਨਾ ਦੇ ਮਾਧਿਅਮ ਨਾਲ ਚਿਤਰਦੀ ਕਿਸਾਨੀ ਦੀ ਗਿਰਾਵਟ ਦੇ ਕਾਰਜਸ਼ੀਲ ਕਾਰਨਾਂ ਦੀ ਨਿਸ਼ਾਨਦੇਹੀ ਵੀ ਕਰਦੀ ਹੈ। ਕਿਸਾਨਾਂ ਦੇ ਵਧਦੇ ਕਰਜ਼ੇ, ਘਟਦੀ ਆਮਦਨ, ਔਲਾਦ ਦਾ ਅਖੌਤੀ ਉਚ ਵਰਗੀ ਹੰਕਾਰ, ਐਸ਼ਪ੍ਰਸਤੀ, ਭੋਗਵਾਦੀ ਰੁਚੀਆਂ ਆਦਿ ਨੂੰ 'ਮੈਂ' ਪਾਤਰ ਦੀ ਮਨੋਸਥਿਤੀ ਤੇ ਪਰਿਵਾਰਕ ਪ੍ਰਸੰਗ ਦੇ ਮਾਧਿਅਮ ਨਾਲ ਪੇਸ਼ ਕਰਕੇ ਲੇਖਕ ਨੇ ਸਮਕਾਲ ਦੇ ਗੰਭੀਰ ਮਸਲੇ ਨੂੰ ਗਲਪੀ-ਚਿੰਤਨ ਵਿਚ ਢਾਲਣ ਦਾ ਯਤਨ ਕੀਤਾ ਹੈ।

'ਵੇਦਨਾ' ਕਹਾਣੀ ਬਾਰੂ ਨਾਂ ਦੇ ਖੇਤ ਮਜ਼ਦੂਰ ਦੀ ਗਾਥਾ ਹੈ ਜਿਸਦਾ ਜਾਤੀ ਤੇ ਜਮਾਤੀ ਘੇਰਾ ਉਸਦੇ ਸਮਾਜਕ ਵਿਕਾਸ ਲਈ ਰੁਕਾਵਟ ਬਣ ਜਾਂਦਾ ਹੈ। ਕਹਾਣੀ ਵਿਚ ਉੱਤਮ ਪੁਰਖੀ ਬਿਰਤਾਂਤਕਾਰ ਇਕ ਪੱਤਰਕਾਰ ਵਜੋਂ ਬਾਰੂ ਨਾਂ ਦੇ ਬਜ਼ੁਰਗ ਦਲਿਤ ਤੇ ਖੇਤ ਮਜ਼ਦੂਰ ਨਾਲ ਵਾਰਤਾਲਾਪ ਕਰਦਾ ਹੈ, ਜਿਸ ਦੀਆਂ ਗੱਲਾਂ ਪੰਜਾਬ ਦੇ ਅਰਧ ਜਗੀਰੂ ਸਮਾਜ ਵਿਚ ਹੁੰਦੇ ਜਾਤੀ ਵਿਤਕਰੇ ਤੇ ਜਮਾਤੀ ਸ਼ੋਸ਼ਣ ਦੀਆਂ ਵਿਭਿੰਨ ਪਰਤਾਂ ਉਧੇੜਦੀਆਂ ਹਨ। ਕਹਾਣੀ ਵਿਚ ਨਾਟਕੀ ਅੰਸ਼ਾਂ ਦੀ ਭਰਮਾਰ ਹੈ ਤੇ ਸਮਾਜ ਦੇ ਨਿਮਨ ਤਬਕੇ ਦੀਆਂ ਤੰਗੀਆਂ ਤੁਰਸ਼ੀਆਂ ਨੂੰ ਵਿਸ਼ੇਸ਼ ਕਥਾ-ਬਿੰਬ ਵਿਚ ਢਾਲਿਆ ਗਿਆ ਹੈ।

'ਤੰਦਾਂ' ਕਹਾਣੀ ਸੁਮਨ ਨਾਂ ਦੀ ਔਰਤ ਪਾਤਰ ਦੇ ਪਤਨੀ ਅਤੇ ਪ੍ਰੇਮਿਕਾ ਦੇ ਵੱਖੋ-ਵੱਖਰੇ ਸਮਾਜਕ ਰੂਪਾਂ ਨੂੰ ਪੇਸ਼ ਕਰਦੀ ਮਨੋਵਿਗਿਆਨਕ ਪੱਧਰ ਦਾ ਬਿਰਤਾਂਤ ਘੜਦੀ ਹੈ। ਸੁਮਨ ਸਕੂਲ



ਟੀਚਰ ਹੈ ਜਿਹੜੀ ਆਪਣੇ ਪਤੀ ਆਨੰਦ ਦੇ ਨਾਲ ਨਾਲ ਆਪਣੇ ਕੁਲੀਗ ਪਾਲ ਨੂੰ ਵੀ ਪਿਆਰ ਕਰਦੀ ਹੈ ਪਰ ਪਰਿਵਾਰਕ ਤੇ ਸਮਾਜਕ ਦਬਾਅ ਹੇਠ ਆਜ਼ਾਦ ਫੈਸਲਾ ਲੈਣ ਤੋਂ ਅਸਮਰੱਥ ਹੈ। ਪ੍ਰੇਮੀ ਦੀ ਅਚਾਨਕ ਮੌਤ ਪਿੱਛੋਂ ਕਹਾਣੀ ਦਾ ਦੁਖਾਂਤਕ ਅੰਤ ਪਾਠਕਾਂ ਨੂੰ ਕਠਪੁਤਲੀ ਪਾਤਰ ਚਿਤਰਣ ਦੀ ਵੰਨਗੀ ਜਾਪਦਾ ਹੈ। ਮਨੋਵਗਿਆਨਕ ਛੋਹਾਂ, ਸਵੈ-ਸੰਵਾਦ ਤੇ ਨਾਟਕੀਅਤਾ ਕਾਰਨ ਕਹਾਣੀ ਪਾਠਕਾਂ ਨੂੰ ਆਨੰਦਤ ਕਰਦੀ ਰਹਿੰਦੀ ਹੈ।

ਪੁਸਤਕ ਦੀ ਆਖਰੀ ਕਹਾਣੀ 'ਸਵਾਲੀਆ ਚਿੰਨ੍ਹ' ਆਪਣੀ ਇਕਹਿਰੀ ਬਿਰਤਾਂਤਕ ਸੰਚਰਨਾ ਦੁਆਰਾ ਜਾਤੀ ਤੇ ਜਮਾਤੀ ਸ਼ੋਸ਼ਣ ਦੇ ਸ਼ਿਕਾਰ ਪੇਂਡੂ ਪਰਿਵਾਰ ਦੀ ਸੰਘਰਸ਼ਸ਼ੀਲ ਗਾਥਾ ਦਾ ਘਟਨਾਵੀ ਵਰਨਣ ਕਰਦੀ ਹੈ। ਕਹਾਣੀ ਵਿਚ ਗਿਆਨੋ ਨਾਂ ਦੀ ਔਰਤ ਤੇ ਉਸਦਾ ਗ਼ਰੀਬ ਪਤੀ ਅਖੌਤੀ ਉੱਚ ਵਰਗ ਦੇ ਉਤਪੀੜਨ ਦਾ ਸ਼ਿਕਾਰ ਰਹਿੰਦੇ ਹਨ ਜਿਹਨਾਂ ਦੀਆਂ ਸੰਘਰਸ਼ਸ਼ੀਲ ਮਨੋ-ਤਰੰਗਾਂ ਪਾਠਕਾਂ ਨੂੰ ਆਪਣੇ ਰੌਚਿਕ ਤੇ ਰਵਾਨੀਯੁਕਤ ਬਿਰਤਾਂਤ ਨਾਲ ਜੋੜੀ ਰੱਖਦੀਆਂ ਹਨ।

ਬਲਦੇਵ ਸਿੰਘ ਢੀਂਡਸਾ ਨੂੰ ਕਹਾਣੀ ਦੇ ਅੰਤ, ਬਿਰਤਾਂਤਕ-ਜੁਗਤਾਂ ਦੇ ਕਥਾ-ਚਿੰਤਨ ਵਿਚ ਵਧਦੇ ਦਖਲ ਅਤੇ ਕਥਾਨਕੀ ਵੇਰਵਿਆਂ ਦੇ ਸਿਲਸਿਲੇਵਾਰ ਚਿਤਰਣ ਸੰਬੰਧੀ ਹੋਰ ਧਿਆਨ ਦੇਣ ਦੀ ਲੋੜ ਹੈ। ਇਸ ਨਾਲ ਉਸਦੇ ਕਥਾ-ਬਿੰਬਾਂ ਦਾ ਸੁਹਜ ਤੇ ਵਿਚਾਰਧਾਰਕ ਚਿੰਤਨ ਹੋਰ ਨਿਖਰੇਗਾ।

-ਜੇ. ਬੀ. ਸੇਖੋਂ

## ਤੇ ਕਾਨੂ ਮਰ ਗਿਆ [ਸੰਤੋਖ ਧਾਲੀਵਾਲ]

ਵਿਚਾਰ ਅਧੀਨ ਪੁਸਤਕ (ਪੰਨੇ 120, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਪਰਵਾਸੀ ਲੇਖਕ ਸੰਤੋਖ ਧਾਲੀਵਾਲ ਦਾ ਕਹਾਣੀ ਸੰਗ੍ਰਹਿ ਹੈ ਜਿਸ ਵਿਚ ਦਸ ਕਹਾਣੀਆਂ ਦਰਜ ਹਨ। ਇਹਨਾਂ ਵਿਚੋਂ ਛੇ ਕਹਾਣੀਆਂ ਪਰਵਾਸ ਧਾਰਨ ਕਰ ਚੁੱਕੇ ਪੰਜਾਬੀ ਪਰਿਵਾਰਾਂ ਦੇ ਗੁੰਝਲਦਾਰ ਜੀਵਨ-ਯਥਾਰਥ ਨੂੰ ਇਕਹਿਰੇ ਕਥਾ-ਸੰਗਠਨ ਦੁਆਰਾ ਪੇਸ਼ ਕਰਦੀਆਂ ਹਨ ਜਦ ਕਿ ਚਾਰ ਕਹਾਣੀਆਂ ਪਰਵਾਸੀ ਸਮਾਜ, ਸੰਸਕ੍ਰਿਤੀ ਤੇ ਸਿਆਸਤ ਨਾਲ ਜੁੜੇ ਵਰਤਾਰਿਆਂ ਦੀ ਡਾਇਲੈਕਟਸ ਨੂੰ ਸੂਚਨਾਵੀ ਬਿਰਤਾਂਤ ਦੁਆਰਾ ਪੇਸ਼ ਕਰਦੀਆਂ ਹਨ। ਲੇਖਕ ਵਿਚਾਰਧਾਰਕ ਦ੍ਰਿਸ਼ਟੀਕੋਣ ਪੱਖੋਂ ਅਗਾਂਹ ਵਧੂ ਤੇ ਮਾਨਵਵਾਦੀ ਕਥਾ-ਦ੍ਰਿਸ਼ਟੀ ਦਾ ਅਨੁਸਾਰੀ ਹੈ। ਉਸਦੀਆਂ ਕਹਾਣੀਆਂ ਦੀ ਸਿਰਜਣ-ਪ੍ਰਕਿਰਿਆ ਵਿਚ ਦੋ ਜੁੱਟਾਂ ਦੀ ਸਦੀਵੀ ਗਤੀਸ਼ੀਲਤਾ ਹਾਵੀ ਰਹਿੰਦੀ ਹੈ। ਇਹ ਜੁੱਟ ਪੂਰਬੀ ਤੇ ਪੱਛਮੀ ਸੰਸਕ੍ਰਿਤੀ, ਨਰ ਤੇ ਮਾਦਾ ਪਾਤਰ, ਮਾਦਾ ਤੇ ਮਾਦਾ ਪਾਤਰ, ਨੇਕੀ ਤੇ ਬਦੀ, ਵਿਦਰੋਹ ਤੇ ਸਹਿਮਤੀ ਆਦਿ ਦੇ ਮਾਧਿਅਮ ਨਾਲ ਕਥਾ ਬਿਰਤਾਂਤ ਦੀ ਇਕਹਿਰੀ, ਸਹਿਜ ਤੇ ਸਾਧਾਰਨ ਸਿਰਜਣਾ ਵਿਚ ਮਹੱਤਵਪੂਰਨ ਯੋਗਦਾਨ ਪਾਉਂਦੇ ਹਨ। ਪਾਤਰਾਂ ਦੇ ਮਨੋ-ਵੇਗਾਂ ਦੀ ਅਖੌਤੀ ਗੁੰਝਲਦਾਰਤਾ ਤੋਂ ਰਹਿਤ ਧਾਲੀਵਾਲ ਦੇ ਕਥਾ-ਬਿੰਬ, ਪੰਜਾਬੀ ਕਹਾਣੀ ਦੀਆਂ ਪਰੰਪਰਕ ਕਥਾ-ਸਿਰਜਣਾ ਦੀਆਂ ਲੀਹਾਂ 'ਤੇ ਚਲਦੇ ਹਨ।

ਪੁਸਤਕ ਦੀ ਪ੍ਰਥਮ ਕਹਾਣੀ 'ਤੇ ਕਾਨੂ ਮਰ ਗਿਆ' ਸੁਮਾਲੀਆ ਦੇਸ਼ ਵਿਚ ਖਾਨਾਜੰਗੀ ਤੇ ਕੁਦਰਤੀ ਆਫਤਾਂ ਕਾਰਨ ਖਾਨਾਬਦੋਸ਼ਾਂ ਦਾ ਜੀਵਨ ਭੋਗਦੇ ਗ਼ਰੀਬ ਲੋਕਾਂ ਦੇ ਦੁਖਾਂਤਕ ਜੀਵਨ-ਯਥਾਰਥ ਦਾ ਭਾਵੁਕ ਬਿਰਤਾਂਤ ਹੈ। ਦੇਸ਼ ਦੇ ਮੋਗਾਡਿਸ਼ੂ ਸ਼ਹਿਰ ਦੇ ਕੈਂਪ ਵਿਚ ਚੈਰਿਟੀ ਵਰਕਰ ਕਰਿਸਟੀਨਾ ਦਸ ਸਾਲ ਤੋਂ ਘੱਟ ਉਮਰ ਦੇ ਬੱਚਿਆਂ ਦੇ ਕੈਂਪ ਦੀ ਦੇਖਭਾਲ ਕਰਦੀ ਹੈ, ਜਿੱਥੇ ਕਾਨੂ ਨਾਂ ਦਾ ਬੱਚਾ ਆਪਣੇ ਦਾਦੇ ਨਾਲ ਦਾਖਲ ਹੁੰਦਾ ਹੈ। ਦਾਦਾ ਤੇ ਕਰਿਸਟੀਨਾ ਦੇ ਵਾਰਤਾਲਾਪ ਨਾਲ ਅਮਰੀਕੀ ਫੌਜੀਆਂ ਦੁਆਰਾ ਕਤਲ ਹੋਏ ਕਾਨੂ ਦੇ ਮਾਤਾ-ਪਿਤਾ ਦਾ ਦੁਖਾਂਤਕ ਜੀਵਨ-ਬਿਉਰਾ ਪਾਠਕਾਂ ਦੀ ਕਾਨੂ ਨਾਲ ਹਮਦਰਦੀ ਤੇ ਅਮਰੀਕੀ ਸਾਮਰਾਜ ਨਾਲ ਨਫਰਤ ਪੈਦਾ ਕਰ ਦਿੰਦਾ ਹੈ। ਕੈਂਪ ਵਿਚ ਕਾਨੂ ਦੀ ਡਾਵਾਂਡੋਲ ਮਾਨਸਿਕਤਾ ਤੇ ਕਮਜ਼ੋਰ ਸਰੀਰਕ ਸਥਿਤੀ ਉਸਦੀ

ਮੌਤ ਦਾ ਕਾਰਨ ਬਣਦੇ ਹਨ। ਕਹਾਣੀ ਦੀ ਬਿਰਤਾਂਤ-ਜੁਗਤ ਸੂਚਨਾਵੀ ਤੇ ਕਥਾ-ਸੰਗਠਨ ਇਕਹਿਰਾ ਹੈ। ਕਥਾ ਦਾ ਵਿਸ਼ੈਗਤ ਕੈਨਵਸ ਵਿਸ਼ਾਲ ਹੈ ਪਰ ਪਾਤਰ ਕੇਂਦਰਤ ਹੋਣ ਕਾਰਨ ਕਹਾਣੀ ਦਾ ਪ੍ਰਭਾਵ-ਖੇਤਰ ਮੁੱਖ ਪਾਤਰ ਦੀ ਦੁਖਾਂਤਕ ਨਿੱਜਤਾ ਤਕ ਸਿਮਟ ਜਾਂਦਾ ਹੈ।

''ਸਪਰਮ ਡੋਨਰ' ਕਹਾਣੀ ਪੱਛਮੀ ਸੰਸਕ੍ਰਿਤੀ ਦੇ ਨੈਤਿਕਤਾ ਰਹਿਤ ਰਿਸ਼ਤਾ-ਪ੍ਰਬੰਧ ਤੋਂ ਉਪਜਦੇ ਮਸਲਿਆਂ ਤੇ ਤਲਖ ਜੀਵਨ ਵਰਤਾਰਿਆਂ ਨੂੰ ਪੇਸ਼ ਕਰਦੀ ਸਪਰਮ ਡੋਨੇਸ਼ਨ ਜਿਹੀ ਵਿਗਿਆਨਕ ਵਿਧੀ ਨਾਲ ਜੁੜੇ ਵਿਭਿੰਨ ਪਾਸਾਰਾਂ ਨੂੰ ਮਾਨਵਵਾਦੀ ਕਥਾ-ਦ੍ਰਿਸ਼ਟੀ ਦੇ ਮਾਧਿਅਮ ਨਾਲ ਪੇਸ਼ ਕਰਦੀ ਹੈ। ਕਹਾਣੀ ਦਾ ਮੁੱਖ ਪਾਤਰ ਕਲਿੱਫ ਆਪਣੀ ਗ਼ਰੀਬੀ ਤੇ ਬੇਰੁਜ਼ਗਾਰੀ ਤੋਂ ਪ੍ਰੇਸ਼ਾਨ ਹੋ ਕੇ ਆਪਣਾ ਸਪਰਮ ਕਿਸੇ ਸੰਸਥਾ ਨੂੰ ਦੇ ਕੇ ਵਿੱਤੀ ਮਦਦ ਹਾਸਲ ਕਰਦਾ ਹੈ। ਪਰ ਕਈ ਸਾਲਾਂ ਮਗਰੋਂ ਸਪਰਮ ਹਾਸਲ ਕਰਨ ਵਾਲੀ ਔਰਤ ਆਪਣੇ ਪੁੱਤਰ ਨੂੰ ਕਲਿੱਫ ਬਾਰੇ ਦੱਸ ਦਿੰਦੀ ਹੈ ਅਤੇ ਜੁਆਨ ਪੁੱਤਰ ਆਪਣੇ ਪਿਤਾ ਨੂੰ ਮਿਲਣ ਆਉਂਦਾ ਹੈ। ਕਹਾਣੀ ਦੇ ਅੰਤ ਵਿਚ ਕਲਿੱਫ ਦੀ ਪੁੱਤਰ ਨਾਲ ਮਿਲਾਪ ਪਿੱਛੋਂ ਹਾਦਸੇ ਵਿਚ ਮੌਤ ਹੋਣੀ ਗੈਰ ਸੁਭਾਵਕ ਹੋਣ ਦੇ ਨਾਲ-ਨਾਲ ਕਹਾਣੀ ਦੀ 'ਦੁਖਾਂਤ ਤੋਂ ਦੁਖਾਂਤ' ਦੀ ਯਾਤਰਾ ਦਾ ਗੈਰ ਯਥਾਰਥਕ ਬਿਰਤਾਂਤ ਹੋ ਨਿਬੜਦੀ ਹੈ। ਪੱਛਮੀ ਸੰਸਕ੍ਰਿਤੀ ਤੇ ਸਮਜਾਕ ਖੁੱਲ੍ਹ ਦਾ ਪ੍ਰਗਟਾਵਾ ਕਥਾ-ਬਿਰਤਾਂਤ ਦੇ ਆਰ-ਪਾਰ ਫੈਲਿਆ ਹੋਇਆ ਹੈ। ਵਾਰਤਾਲਾਪੀ ਵਰਨਣ, ਨਾਟਕੀਅਤਾ ਤੇ ਭਾਸ਼ਾਈ ਕੁਸ਼ਲਤਾ ਕਾਰਨ ਕਹਾਣੀ ਦੀ ਰੌਚਿਕ ਪੜ੍ਹਨਯੋਗਤਾ ਬਰਕਰਾਰ ਰਹਿੰਦੀ ਹੈ।

'ਬਦਲਾ' ਕਹਾਣੀ ਵਿਚ ਸ਼ਰੀਨਾ ਨਾਂ ਦੀ ਲੜਕੀ ਨੂੰ ਉਸਦੀ ਮੰਮੀ ਦਾ ਪ੍ਰੇਮੀ ਜਬਰ ਜਿਨਾਹ ਦਾ ਸ਼ਿਕਾਰ ਬਣਾ ਦਿੰਦਾ ਹੈ। ਜਵਾਨੀ ਵੇਲੇ ਰੌਜਰ ਨਾਂ ਦਾ ਪਾਤਰ ਸ਼ਰੀਨਾ ਨਾਲ ਵਿਆਹ ਰਚਾ ਲੈਂਦਾ ਹੈ ਪਰ ਐਚ.ਆਈ.ਵੀ. ਨਾਲ ਪੀੜਤ ਹੋਣ ਕਾਰਨ ਸ਼ਰੀਨਾ ਵੀ ਏਡਜ਼ ਗ੍ਰਸਤ ਹੋ ਜਾਂਦੀ ਹੈ। ਸ਼ਰੀਨਾ ਬਦਲਾ ਲਊ ਪ੍ਰਵਿਰਤੀ ਹੇਠ, ਜਬਰ ਜਿਨਾਹ ਕਰਨ ਵਾਲੇ ਉਸਦੀ ਮੰਮੀ ਦੇ ਪ੍ਰੇਮੀ ਰੌਜਰ ਨੂੰ ਲੱਭਦੀ ਤੇ ਹਮ ਬਿਸਤਰ ਹੋਣ ਲਈ ਪ੍ਰੇਰਦੀ ਹੈ ਪਰ ਅਜਿਹਾ ਕਰਨ ਤੋਂ ਪਹਿਲਾਂ ਉਸਨੂੰ ਅਸਲੀਅਤ ਦੱਸ ਦਿੰਦੀ ਹੈ ਤੇ ਉਸਨੂੰ ਉਥੋਂ ਜਾਣ ਲਈ ਕਹਿੰਦੀ ਬਦਲਾ ਲੈਣ ਤੋਂ ਇਨਕਾਰੀ ਹੋ ਜਾਂਦੀ ਹੈ। ਕਹਾਣੀ ਵਿਚ ਪੱਛਮੀ ਸਮਾਜ ਦੀ ਖੁੱਲ੍ਹ-ਖੇਡ ਕਾਰਨ ਉਪਜਦੇ ਜ਼ਿਹਨੀ ਤੇ ਜਿਸਮਾਨੀ ਸੰਕਟ, ਟੁੱਟਦੇ ਜੀਵਨ-ਮੁੱਲ ਤੇ ਖੁਰਦੀ ਆਦਰਸ਼-ਚੇਤਨਾ ਪੇਸ਼ ਹੋਈ ਹੈ। ਪਰ ਮਾਨਵਵਾਦੀ ਕਥਾ-ਦ੍ਰਿਸ਼ਟੀ ਨਾਲ ਕਹਾਣੀ ਦਾ ਸੁਹਜ ਬਰਕਰਾਰ ਰਹਿੰਦਾ ਹੈ।

'ਨਵਾਂ ਘਰ' ਕਹਾਣੀ ਦਾ ਅਨਯ ਪੁਰਖੀ ਬਿਰਤਾਂਤ ਸਮਲਿੰਗਕ ਰਿਸ਼ਤਿਆਂ ਦੇ ਸਮਾਜਕ ਪ੍ਰਬੰਧ ਨਾਲ ਸੰਵਾਦਨੁਮਾ ਟਕਰਾਅ ਵਿਚੋਂ ਪੈਦਾ ਹੁੰਦਾ ਹੈ। ਜਿੱਥੇ ਮੀਨੂੰ ਤੇ ਰੀਤੂ ਸਹੇਲੀਆਂ ਸਮਲਿੰਗੀ ਰਿਸ਼ਤੇ ਵਿਚ ਬੱਝਦੀਆਂ ਹਨ ਪਰ ਰੀਤੂ ਇਸ ਰਿਸ਼ਤੇ ਤੋਂ ਕਿਨਾਰਾ ਕਰਕੇ ਕਿਸੇ ਮਰਦ ਮਿੱਤਰ ਨਾਲ ਸਰੀਰਕ ਸੰਬੰਧ ਬਣਾ ਲੈਂਦੀ ਹੈ। ਮੀਨੂੰ ਦਾ ਵਿਆਹ ਉਸਦੇ ਪਰਿਵਾਰ ਵਾਲੇ ਜਿਸ ਲੜਕੇ ਸਤੀਸ਼ ਨਾਲ ਕਰਨਾ ਚਾਹੁੰਦੇ ਹਨ ਉਹ ਵੀ ਸਮਲਿੰਗੀ ਹੁੰਦਾ ਹੈ ਤੇ ਮੀਨੂੰ ਅਤੇ ਸਤੀਸ਼ 'ਨਵੇਂ ਘਰ' ਵਿਚ ਨਵੇਂ ਸੁਪਨਿਆਂ ਨਾਲ ਜੀਵਨ ਸ਼ੁਰੂ ਕਰਦੇ ਹਨ। ਕਹਾਣੀ ਵਿਚ ਮਨੁੱਖ ਦੇ ਸਮਲਿੰਗੀ ਵਰਤਾਰੇ ਨੂੰ ਪੇਸ਼ ਕਰਦਾ ਲੇਖਕ ਅਚੇਤ ਰੂਪ ਵਿਚ ਮਰਦ ਤੇ ਔਰਤ ਦੇ ਸੁਮੇਲ ਵਾਲੇ ਸੰਸਕ੍ਰਿਤਕ 'ਘਰ' ਦਾ ਹੀ ਚਿੰਨ੍ਹ ਪੇਸ਼ ਕਰਦਾ ਹੈ, ਕਿਸੇ ਨਵੇਂ 'ਘਰ' ਦਾ ਨਹੀਂ। ਕਹਾਣੀ ਦੇ ਘਟਨਾਵੀ ਵੇਰਵੇ,ਕਥਾ-ਰਿਦਮ, ਵਾਰਤਾਲਾਪ,ਪਾਤਰਾਂ ਦੇ ਮਨੋ-ਵੇਗ ਆਦਿ ਦਿਲਚਸਪ ਹਨ।

'ਸੱਖਣੇ ਪਲਾਂ ਦੀ ਰੜਕ' ਕਹਾਣੀ ਪਰਵਾਸੀ ਜੀਵਨ ਦੌਰਾਨ ਨੂੰਹਾਂ-ਧੀਆਂ ਦੇ ਜੁਆਕ ਸਾਂਭਦੇ ਪੰਜਾਬੀ ਬਜ਼ੁਰਗਾਂ ਦੇ ਮਾਨਸਿਕ ਵੇਰਵਿਆ ਤੇ ਘਰੇਲੂ-ਸਮਾਜੀ ਸਰੋਕਾਰਾਂ ਦਾ ਰਿਪੋਰਟਿੰਗ ਦੀ ਪੱਧਰ ਦਾ ਗਲਪੀ ਪ੍ਰਗਟਾਵਾ ਹੈ।ਅਨਯ ਪੁਰਖੀ ਬਿਰਤਾਂਤ ਵਿਧੀ ਦੁਆਰਾ ਲੇਖਕ ਨੇ ਵਾਰਤਾਲਾਪ ਦੀ ਢੁਕਵੀਂ ਵਰਤੋਂ ਕਰਕੇ ਬਜ਼ੁਰਗ ਪਾਤਰਾਂ ਦੀ ਵਿਚਾਰਧਾਰਕ ਸੰਵਾਦਕਤਾ ਨੂੰ ਪੇਸ਼



ਕਰਦਿਆਂ ਆਵਾਸ ਪਰਵਾਸ ਦੇ ਸਦੀਵੀ ਤੇ ਨਵੀਨ ਮਸਲਿਆਂ ਨੂੰ ਪੇਸ਼ ਕੀਤਾ ਹੈ। ਇਹ ਸੰਵਾਦ ਪੰਜਾਬ ਦੇ ਰਾਜਸੀ, ਸਮਾਜਕ ਤੇ ਸਭਿਆਚਾਰਕ ਮੁੱਦਿਆਂ ਨੂੰ ਮੁਖਾਤਬ ਹੋਣ ਦੇ ਨਾਲ ਨਾਲ ਗੁੰਝਲਦਾਰ ਪਰਵਾਸੀ ਜੀਵਨ-ਯਥਾਰਥ ਨੂੰ ਵੀ ਅਭਿਵਿਅਕਤ ਕਰਦਾ ਹੈ।

'ਦੋ ਕਿਨਾਰੇ' ਕਹਾਣੀ ਪਰਵਾਸ ਦੇ ਵਸਤੂ-ਜਗਤ ਵਿਚ ਅਸਫਲ ਪ੍ਰੇਮ ਕਥਾ ਦੇ ਦੋ ਪਾਤਰਾਂ ਦਾ ਨਿਜਮੁਖੀ ਬਿਰਤਾਂਤ ਹੈ। ਰਘੁਵੀਰ ਤੇ ਸੀਮਾ ਵਰਗੇ ਪ੍ਰੇਮੀ ਜੋੜਿਆਂ ਦੇ ਕਠਪੁਤਲੀ ਵਿਵਹਾਰ, ਚੇਤਨਾ ਦੀ ਕਮੀ ਤੇ ਸਮਾਜਕ ਦਬਾਵਾਂ ਦੇ ਭਾਰੂਪਣ ਕਾਰਨ ਇਹ ਕਹਾਣੀ ਸਮਾਜਕ ਯਥਾਰਥ ਦਾ ਤਰਤੀਬਬਧ ਤੇ ਨਿਆਇਕ ਕਥਾ-ਬਿੰਬ ਉਸਾਰਨ ਤੋਂ ਪਿਛਾਂਹ ਰਹਿ ਜਾਂਦੀ ਹੈ। ਕਹਾਣੀ ਦੇ ਸਹਿ-ਬਿਰਤਾਂਤ ਵਿਚਲੇ ਵੇਰਵੇ ਪੱਛਮ ਦੇ ਜੀਵਨ-ਮੁੱਲਾਂ ਤੇ ਆਦਰਸ਼-ਵਿਹੂਣੀ ਜ਼ਿੰਦਗੀ ਤੋਂ ਉਪਜਦੇ ਮਨੋ-ਸੰਕਟਾਂ ਨੂੰ ਰੌਚਿਕ ਕਥਾ-ਦ੍ਰਿਸ਼ਟੀ ਨਾਲ ਚਿਤਰਦੇ ਹਨ।

'ਬੁਰਕਾ' ਕਹਾਣੀ ਮਨੁੱਖ ਦੀ ਅਖੌਤੀ ਧਰਮ-ਚੇਤਨਾ ਅਧੀਨ ਉਸਰਦੀ ਸੰਕੀਰਨ ਵਿਚਾਰ-ਦ੍ਰਿਸ਼ਟੀ ਨਾਲ ਜੁੜਿਆ ਸੋਧਪੂਰਨ ਬਿਰਤਾਂਤ ਹੈ ਜਿਸ ਵਿਚ 'ਮੈਂ' ਮੂਲਕ ਪਾਤਰ ਤੇ ਉਸਦਾ ਦੋਸਤ ਬਸ਼ੀਰਾ ਧਰਮ, ਦੇਸ਼, ਸਮਾਜ ਦੀਆਂ ਹੱਦਬੰਦੀਆਂ ਵਿਚ ਕੈਦ ਹੋ ਕੇ ਲੰਮਾ ਅਰਸਾ ਆਪਸੀ ਨਫਰਤ ਤੇ ਈਰਖਾ ਦੇ ਸ਼ਿਕਾਰ ਰਹੇ ਪਰ ਪਿੱਛੋਂ ਪਾਤਰਾਂ ਅੰਦਰ ਆਈ ਵਿਚਾਰਧਾਰਾਈ ਕਿਸਮ ਦੀ ਕ੍ਰਾਂਤੀਕਾਰੀ ਤਬਦੀਲੀ ਉਹਨਾਂ ਨੂੰ ਇਕਮਿੱਕ ਕਰਨ ਦੇ ਨਾਲ-ਨਾਲ ਵਿਸ਼ਵ ਪੱਧਰ ਦੀ ਧਾਕੜ ਤੇ ਹੋਛੀ ਰਾਜਨੀਤੀ ਨੂੰ ਵੀ ਨੰਗਾ ਕਰ ਦਿੰਦੀ ਹੈ। ਕਹਾਣੀ ਇਸਲਾਮ ਧਰਮ ਦੇ ਵਿਸ਼ਵ ਵਿਆਪੀ ਬਿੰਬ ਨੂੰ ਵਿਗਾੜਨ ਦੇ ਸਾਮਰਾਜੀ ਵਰਤਾਰਿਆਂ ਦੇ ਕਰੂਰ ਚਿਹਰੇ ਦਾ ਵੀ ਪਰਦਾਫਾਸ਼ ਕਰਦੀ ਹੈ। ਕਥਾ-ਚਾਲ ਸਹਿਜ ਤੇ ਇਕਹਿਰੀ ਬਣਤਰ ਵਾਲੀ ਹੈ ਪਰ ਲੇਖਕ ਦਾ ਬਿਰਤਾਂਤਕ ਸੜ੍ਹਾ ਵਾਲਾ ਸਵੈ ਚਿੰਤਨ ਕਲਾ-ਤੱਤਾਂ ਦੀ ਘੁਟਣ ਦਾ ਕਾਰਨ ਬਣਦਾ ਹੈ।

'ਇਕ ਸੋਗੀ ਪਲ ਦੀ ਦਾਸਤਾਨ' ਕਹਾਣੀ ਪਰਵਾਸ ਦੀਆਂ ਸਮਾਜਕ ਖੁੱਲ੍ਹਾਂ ਅੱਗੇ ਤਿਣਕਾ-ਤਿਣਕਾ ਹੁੰਦੇ ਪੰਜਾਬ ਦੇ ਰਿਸ਼ਤਾ-ਪ੍ਰਬੰਧ ਨੂੰ ਪੇਸ਼ ਕਰਦੀ ਹੈ। ਕਥਾ ਬਿਰਤਾਂਤ ਵਿਚ ਇਕ ਧੀ ਪਾਤਰ ਆਪਣੇ ਮਨ ਇਛਤ ਮਰਦ ਦੋਸਤ ਨਾਲ ਵਿਆਹ ਕਰਾਉਣ ਲਈ ਮਾਂ ਨੂੰ ਧਿਰ ਬਣਾ ਕੇ ਪਿਤਾ ਖਿਲਾਫ ਭੜਕਾਉਂਦੀ ਤੇ ਉਸਨੂੰ ਘਰੋਂ ਬੇਘਰ ਕਰ ਦਿੰਦੀ ਹੈ। ਕਹਾਣੀ ਦਾ ਅੰਤ ਦੁਖਾਂਤਕ ਭਾਵ ਬੋਧ ਵਾਲਾ ਹੈ ਤੇ ਕਥਾਨਕੀ-ਢਾਂਚਾ ਗੁੰਦਵਾਂ ਤੇ ਸਿਲਸਿਲੇਵਾਰ ਹੈ ਪਰ ਪਾਤਰਾਂ ਦੇ ਅੰਦਰਵਰਤੀ ਸੰਸਾਰ ਨਾਲੋਂ ਲੇਖਕ ਦੀ ਕਥਾ-ਦ੍ਰਿਸ਼ਟੀ ਬਾਹਰਵਰਤੀ ਚੇਤਨਾ ਤਕ ਸੀਮਤ ਰਹਿੰਦੀ ਹੈ ।

'ਮੰਜ਼ਲ' ਕਹਾਣੀ ਦੀ ਜਸਕਰਨ ਪਾਤਰ 'ਬਦਲਾ' ਕਹਾਣੀ ਦੀ ਸ਼ਰੀਨਾ ਦਾ ਦੂਜਾ ਰੂਪ ਹੈ ਜਿਹੜੀ ਮਾਨਵਵਾਦ-ਆਦਰਸ਼ਵਾਦ ਦੇ ਪ੍ਰਭਾਵ ਅਧੀਨ ਆਪਣੇ ਅਖੌਤੀ ਪ੍ਰੇਮੀ ਅਸਲਮ ਦੀ ਹਵਸਨੁਮਾ ਮੁਹੱਬਤ ਦੇ ਵੇਗ ਵਿਚ ਰੁੜ੍ਹਦੀ ਦੁਖਾਂਤਕ ਜੀਵਨ ਭੋਗਣ ਲਈ ਮਜਬੂਰ ਹੋ ਜਾਂਦੀ ਹੈ। ਜਸਕਰਨ ਦਾ ਟੀਚਰ (ਪ੍ਰੋ) ਸਰਵਨ ਆਦਰਸ਼ ਮਨੁੱਖ ਵਜੋਂ ਪੇਸ਼ ਹੁੰਦਾ ਲੇਖਕ ਦੇ ਨਿੱਜਤਵ ਦੇ ਦਖਲ ਦਾ ਸ਼ਿਕਾਰ ਹੋ ਕਠਪੁਤਲੀ ਤੇ ਕੰਮ ਚਲਾਊ ਪਾਤਰ ਬਣ ਜਾਂਦਾ ਹੈ।

'ਮੁਆਫ਼ੀ' ਕਹਾਣੀ ਧਰਮ ਦੇ ਸਿਧਾਂਤ ਅਤੇ ਵਿਹਾਰ ਦੀ ਇਕਮਿੱਕਤਾ ਵਾਲੀ ਅਵਸਥਾ ਨੂੰ ਪੁੱਜੀ ਸੈਲਵੀਆ ਨਾਂ ਦੀ ਉਸ ਔਰਤ ਦੀ ਮਾਨਵਵਾਦੀ ਦ੍ਰਿਸ਼ਟੀ ਦਾ ਘਟਨਾਵੀ ਪਰਿਪੇਖ ਵਿਚ ਚਿਤਰਨ ਕਰਦੀ ਹੈ ਜਿਸਦੇ ਪੁੱਤਰ ਜੌਰਜ ਨੂੰ ਨਸਲਪ੍ਰਸਤੀ ਤੇ ਲੁੱਟ ਖੋਹ ਅਧੀਨ ਕੌਲਿਨ ਤੇ ਮਾਈਕਲ ਨਾਂ ਦੇ ਗੁੰਡਿਆਂ ਨੇ ਕਤਲ ਕਰ ਦਿੱਤਾ ਸੀ। ਸੈਲਵੀਆ ਉਹਨਾਂ ਗੁੰਡਿਆਂ ਦੇ ਜੁਰਮ ਨੂੰ ਨਫ਼ਰਤ ਕਰਦੀ ਉਕਤ ਮੁਜਰਮਾਂ ਨੂੰ ਮੁਆਫ ਕਰਕੇ ਸਮਾਜ ਦੀਆਂ ਵਿਤਕਰੇ ਤੇ ਈਰਖਾ ਭਰੀਆਂ ਕੰਧਾਂ ਨੂੰ ਤੋੜਨ ਦਾ ਅਹਿਦ ਕਰਦੀ ਹੈ। ਕਹਾਣੀ ਵਿਚ ਵਿਚਾਰਧਾਰਾ ਭਾਰੂ ਹੋਣ ਕਰਕੇ ਕਥਾ ਦੇ ਸੁਹਜ ਤੇ ਕਲਾ-ਤੱਤਾਂ ਨੂੰ ਸੱਟ ਵੱਜਦੀ ਹੈ।

ਕੁਲ ਮਿਲਾ ਕੇ ਆਖਣਾ ਬਣਦਾ ਹੈ ਕਿ ਸੰਤੋਖ ਧਾਲੀਵਾਲ ਕੋਲ ਆਵਾਸ ਤੇ ਪਰਵਾਸ ਦਾ

ਭਰਵਾਂ ਅਨੁਭਵ ਹੈ ਪਰ ਕਥਾ-ਦ੍ਰਿਸ਼ਟੀ ਦੀ ਸਪਸ਼ਟਤਾ, ਪਾਤਰਾਂ ਦੀ ਆਜ਼ਾਦ ਹੋਂਦ, ਕਥਾਨਕੀ-ਵੇਰਵਿਆਂ ਦੀ ਬਹੁਪਰਤਤਾ, ਬਿਰਤਾਂਤ-ਵਿਧੀਆਂ ਦੀ ਨਵੀਨਤਾ ਤੇ ਕਥਾ-ਅੰਤ ਸੰਬੰਧੀ ਚਿੰਤਨ ਆਦਿ ਨੁਕਤਿਆਂ ਬਾਰੇ ਉਸਨੂੰ ਵਧੇਰੇ ਸੁਚੇਤ ਹੋਣ ਦੀ ਲੋੜ ਹੈ। -ਜੇ.ਬੀ.ਸੇਖੋਂ

## ਚੂੜੀਆਂ [ਸਵੈਰਾਜ ਸੰਧੂ]

ਡਾ. ਸਵੈਰਾਜ ਸੰਧੂ ਬਹੁਪੱਖੀ ਸਿਰਜਣਾਤਮਕ ਪ੍ਰਤਿਭਾ ਦਾ ਮਾਲਕ ਹੈ। ਪੰਜਾਬੀ ਲੋਕਧਾਰਾ ਨੂੰ ਜੀਵੰਤ ਰੱਖਣ ਦੇ ਯੋਗਦਾਨ ਹਿਤ ਉਹ ਦੋ ਪੁਸਤਕਾਂ 'ਉੱਤਰੀ ਭਾਰਤ ਦੇ ਲੋਕਨਾਚ' (1998) ਅਤੇ 'ਪੰਜਾਬ ਦੇ ਲੋਕਗੀਤ, ਜਨਮ ਤੋਂ ਮਰਨ ਤੱਕ' (2009) ਸਿਰਜ ਚੁੱਕਾ ਹੈ। ਕਵਿਤਾ ਦੇ ਖੇਤਰ ਵਿਚ ਉਹ ਇਕ ਕਾਵਿ ਸੰਗ੍ਰਹਿ 'ਆਲੇ ਦੁਆਲੇ' (1986) ਅਤੇ ਇਕ ਗੀਤ ਨਾਟ ਸੰਗ੍ਰਹਿ 'ਫੁਲਮੋਰਾਂਝੂ' (2000) ਦਾ ਰਚਨਹਾਰ ਹੈ। ਪੰਜਾਬੀ ਗਲਪ ਦੇ ਖੇਤਰ ਵਿਚ ਉਸਦਾ ਪਹਿਲਾ ਕਹਾਣੀ ਸੰਗ੍ਰਹਿ 'ਗੀਤਾਂ ਵਰਗੇ ਲੋਕ' (2000) ਪ੍ਰਕਾਸ਼ਤ ਹੋ ਚੁੱਕਾ ਹੈ। ਵਿਚਾਰ ਅਧੀਨ ਕਹਾਣੀ ਸੰਗ੍ਰਹਿ 'ਚੂੜੀਆਂ' (ਮਨਪ੍ਰੀਤ ਪ੍ਰਕਾਸ਼ਨ ਦਿੱਲੀ, ਮੁੱਲ 150 ਰੁਪਏ, ਪੰਨੇ 104) ਉਸਦਾ ਦੂਜਾ ਕਹਾਣੀ ਸੰਗ੍ਰਹਿ ਹੈ। ਪੁਸਤਕ ਦੀ ਭੂਮਿਕਾ ਵਿਚ ਕਹਾਣੀਕਾਰ ਦੇ ਖੁਦ ਕਹੇ ਸ਼ਬਦ ਗੌਲਣਯੋਗ ਹਨ: "ਇਹ ਜਰੂਰੀ ਨਹੀਂ ਕਿ ਜਿਸ ਐਨਿਕ (ਦ੍ਰਿਸ਼ਟੀ) ਵਿਚੋਂ ਮੈਂ ਸਮਾਜਕ ਵਰਤਾਰੇ ਨੂੰ ਵੇਖਦਾ ਹਾਂ, ਉਹ ਉਸੇ ਤਰ੍ਹਾਂ ਦਾ ਹੀ ਹੋਵੇ ... ਲੇਖਕ ਆਲੇ ਦੁਆਲੇ ਤੋਂ ਸੁਚੇਤ ਹੁੰਦਾ ਹੋਇਆ, ਜੋ ਹੈ ਤੇ ਜਿਵੇ ' ਹੈ, ਵਿਚੋਂ ਗੁਜ਼ਰਦਾ ਇਸਨੂੰ ਹੋਰ ਸੋਹਣਾ, ਹੋਰ ਸਜੀਲਾ ਤੇ ਸਮੇਂ ਦੇ ਹਾਣ ਦਾ ਹੋਣਾ ਅਤੇ ਬਣਾਉਣਾ ਲੋਚਦਾ ਹੈ, ... ਲੇਖਕ ਵੀ ਜੀਵਨ ਧਰਾਤਲ 'ਤੇ ਵਿਚਰਦਾ ਸਮਾਜ ਵਿਚਲੇ ਨਦੀਨਾਂ ਦੀ ਨਜ਼ਰਸਾਨੀ ਕਰਦਾ ਹੈ, ਉਸ ਦਾ ਕੰਮ ਭੰਨ-ਤੋੜ ਕਰਨਾ ਨਹੀਂ ਹੁੰਦਾ ਸਗੋਂ ਉਹ ਤਾਂ ਗ਼ਲਤ ਉੱਤੇ ਉਂਗਲ ਰੱਖਣ ਦਾ ਕੰਮ ਕਰਦਾ ਹੈ, ਤਾਂ ਜੁ ਦੂਜਿਆਂ ਵਾਸਤੇ ਮਾਰਗ ਦਰਸ਼ਨ ਹੋਵੇ।"

ਇਉਂ ਸਵੈਰਾਜ ਸੰਧੂ ਦੀ ਸਿਰਜਣਾਤਮਕਤਾ ਵਿਚ ਆਲੋਚਕ ਦੀ ਅੱਖ ਵੀ ਹੈ ਜੋ ਸੁਹਿਰਦਤਾ ਅਤੇ ਸਹਿਜਤਾ ਨਾਲ ਪਰੁੱਚੀ ਹੋਈ ਹੈ। ਪੁਸਤਕ ਵਿਚਲੀਆਂ ਸਾਰੀਆਂ ਕਹਾਣੀਆਂ ਉਸ ਦੀ ਅਜਿਹੀ ਸ਼ਖ਼ਸੀਅਤ ਦਾ ਪਰਤੌ ਹਨ। 'ਅੱਬਾਬੀਲ ਤੇ ਅਸਮਾਨ' ਕਹਾਣੀ ਇਨਸਾਨ ਦੀ ਹਿੰਮਤ, ਮਿਹਨਤ ਅਤੇ ਦਲੇਰੀ ਦੀ ਦਾਸਤਾਂ ਹੈ, ਜਿਸ ਦੀ ਨਾਇਕਾ ਰਾਧਾ ਆਪਣੇ ਆਪ ਨੂੰ ਅੱਬਾਬੀਲ ਸਮਝਦੀ ਹੋਈ ਅਨੰਤ ਅਸਮਾਨ ਵਿਚ ਉੱਡਣ ਦੇ ਸਮਰੱਥ ਬਣਦੀ ਹੈ।

'ਭੀਲਣੀ ਦੇ ਬੇਰ' ਕਹਾਣੀ ਸੁੱਚ-ਭਿੱਟ ਦੇ ਸੰਕਲਪ 'ਤੇ ਆਧਾਰਤ ਹੈ ਕਿ ਜਦੋਂ ਜਾਨ ਨੂੰ ਬਣੀ ਹੋਵੇ ਤਾਂ ਬੰਦਾ ਫਿਰ ਸੁੱਚ-ਭਿੱਟ ਨਹੀਂ ਦੇਖਦਾ, ਪਰ ਜਦ ਜਾਨ ਬਚ ਜਾਵੇ ਫਿਰ ਇਹੀ ਸੁੱਚ ਭਿੱਟ ਦਾ ਸੰਕਲਪ ਮਨ ਵਿਚ ਘਰ ਕਰ ਲੈਂਦਾ ਹੈ। ਕਹਾਣੀ ਦੇ ਨਾਇਕ ਦੀ ਜਾਨ ਜੱਗੂ ਮਜਬ੍ਹੀ ਦੀ ਗੜਬੀ ਵਿੱਚੋਂ ਪਾਣੀ ਪੀਣ ਨਾਲ ਬਚਦੀ ਹੈ, ਪਰ ਉਸਦੀ ਮਾਂ ਨੂੰ ਪਤਾ ਲੱਗਣ, ਤੇ ਮਾਂ ਦੇ ਆਖਦੀ ਹੈ: "ਤੂੰ ਪਾਣੀ ਪੀਣ ਦੀ ਗੱਲ ਕਿਸੇ ਨੂੰ ਨਹੀਂ ਦੱਸਣੀ। ਜੇ ਤੇਰੇ ਦਾਦੇ ਨੂੰ ਪਤਾ ਲੱਗ ਗਿਆ ਤਾਂ ਜੱਗੂ ਗ਼ਰੀਬ ਦੀ ਦਾੜ੍ਹੀ ਪੱਟੂਗਾ।" ਇੱਥੇ ਇਹ ਸਮਝ ਨਹੀਂ ਆਉਂਦਾ ਕਿ ਜੱਗੂ ਨੇ ਉਸ ਨੂੰ ਪਾਣੀ ਪਿਲਾ ਕੇ ਪੁੰਨ ਦਾ ਕੰਮ ਕੀਤਾ ਹੈ ਜਾਂ ਗੁਨਾਹ? 21ਵੀਂ ਸਦੀ 'ਚ ਪਾਤਰਾਂ ਦੀ ਅਜਿਹੀ ਸੋਚ ਅੱਖਰਦੀ ਹੈ। 'ਚਿੜੀਆਂ ਦਾ ਮਰਨ' ਕਹਾਣੀ ਦਾ ਨਾਇਕ ਦਿੱਤੂ ਰਾਮ, ਜੋ ਕਿ ਗ਼ਰੀਬ ਤਬਕੇ ਤੇ ਨੀਵੀਂ ਜਾਤ ਨਾਲ ਸੰਬੰਧਤ ਹੈ, ਕਾਮਰੇਡਾਂ ਹੱਥੋਂ ਹੁੰਦੇ ਮਾਣ-ਸਨਮਾਨ ਕਾਰਨ ਉਹਨਾਂ ਵੱਲ ਖਿੱਚਿਆ ਜਾਂਦਾ ਹੈ। ਇਸਦੀ ਇਸ ਨਿੱਕੀ ਜਿਹੀ ਜਾਗਰੂਕਤਾ ਤੇ ਚੇਤਨਤਾ ਨੂੰ ਸੌੜੀ ਸੋਚ ਨਕਸਲਵਾਦੀ ਸਮਝਦੀ ਹੈ ਤੇ ਉਹ ਮੌਤ ਦੇ ਸਾਏ ਹੇਠ ਜਿਉਂਦਾ ਰਾਤ-ਬਰਾਤੇ ਸੱਪ ਦੇ ਡੰਗ ਦਾ ਸ਼ਿਕਾਰ ਹੁੰਦਾ ਹੈ।

ਸੰਨ 1947 ਦੇ ਵਟਵਾਰੇ ਦਾ ਲੇਖਕ ਦੇ ਜ਼ਿਹਨ 'ਤੇ ਡੂੰਘਾ ਅਸਰ ਹੈ। ਇਸੇ ਅਸਰ ਨੂੰ



ਉਸਨੇ ਆਪਣੀਆਂ ਕਹਾਣੀਆਂ 'ਸਾਢੇ ਤਿੰਨ ਫੁੱਟੀ ਕਿਰਪਾਨ', 'ਰਹਿਮਤੇ ਦਾ ਚਰਖਾ', ਤੇ 'ਆਖਰੀ ਸਫਰ' ਵਿਚ ਬਾਖ਼ੂਬੀ ਪੇਸ਼ ਕੀਤਾ ਹੈ। 'ਸਾਢੇ ਤਿੰਨ ਫੁੱਟੀ ਕਿਰਪਾਨ ਵਿਚ' 1947 ਦੇ ਦੰਗੇ-ਫਸਾਦਾਂ ਦੇ ਮੋਹਰੀ ਫੁੰਮਣ ਸਿੰਘ ਦੀ ਦਾਸਤਾਂ ਹੈ ਜਿਸਦਾ ਅੰਤ ਨੇੜੇ ਹੈ ਤੇ ਉਹ ਆਪਣੀ ਕੀਤੀ 'ਤੇ ਪਛਤਾਉਂਦਾ ਹੋਇਆ ਕਹਿੰਦਾ ਹੈ: "ਜੁਆਨੀ ਦੇ ਜੋਰ ਦੇ ਵਸ ਅੰਨ੍ਹੇ ਹੋਏ ਅਸੀਂ, ਜੋ ਜਨਮਾ ਜਨਮਾਂਤਰਾ ਤੋਂ ਔਰਤ ਤੇ ਦੌਲਤ ਦੀ ਥੋੜ੍ਹ ਦੇ ਮਾਰੇ ਹੋਏ ਸਾਂ ... ਐਲੀ ਐਲੀ ਕਰਕੇ, ਜਿੱਧਰ ਨੂੰ ਮੂੰਹ ਹੋਇਆ ਜਾ ਪਏ ... ਬਸ ਹਵਸ ਸੀ ਜੋ ਗਾਜਰਾਂ-ਮੂਲੀਆਂ ਵਾਂਗ ਬੰਦੇ ਮਰਵਾਈ ਗਈ... ਮੈਂ ਤਾਂ ਇਹੋ ਸੋਚ ਕੇ ਡਰੀ ਜਾਨਾਂ ਹੁਣ ਫੇਰ ਪਾਕਿਸਤਾਨ ਨਾਲ ਮੇਲ-ਮਿਲਾਪ ਸ਼ੁਰੂ ਹੋ ਗਿਆ...ਜੇ ਕੋਈ ਉਧਰੋਂ ਦਾ ਸਿਆਣੂੰ ਇੱਧਰ ਆ ਗਿਆ ਤਾਂ ਕੀ ਮੂੰਹ ਵਿਖਾਵਾਂਗੇ ਉਹਨੂੰ ਆਪਦਾ।" ਬਹੁਤ ਵਧੀਆ ਵਿਸ਼ਲੇਸ਼ਣ ਇਸ ਕਹਾਣੀ ਵਿਚ ਕੀਤਾ ਹੈ ਕਿ ਬੰਦੇ ਦੀ ਆਤਮਾ ਕਿਵੇਂ ਕੀਤੇ ਮਾੜੇ ਕੰਮਾਂ ਦਾ ਸੰਤਾਪ ਭੋਗਦੀ ਹੈ। 'ਰਹਿਮਤੇ ਦਾ ਚਰਖਾ' ਕਹਾਣੀ ਪੁਰਾਣੇ ਬੰਦਿਆਂ ਦੀਆਂ ਨਿੱਗਰ ਮੁਹੱਬਤਾਂ ਦੀ ਬਾਤ ਪਾਉਂਦੀ ਹੈ। ਕਹਾਣੀ ਦੇ ਨਾਇਕ ਦੀ ਮਾਂ 1947 ਵੇਲੇ ਆਪਣੀ ਮੁਸਲਿਮ ਸਹੇਲੀ ਰਹਿਮਤੇ ਦਾ ਅਮਾਨਤੀ ਚਰਖਾ ਸਾਰੀ ਉਮਰ ਸਾਂਭਦੀ ਹੈ ਤੇ ਮਰਨ ਹਾਰੀ ਹੋਈ ਵੀ ਚਰਖੇ ਦੀ ਸਲਾਮਤੀ ਦੀ ਤਾਕੀਦ ਕਰਦੀ ਹੈ। 'ਆਖਰੀ ਸਫ਼ਰ' ਕਹਾਣੀ ਵਿਚ ਕਹਾਣੀ ਦੀ ਨਾਇਕਾ ਜੋ ਦੰਗਿਆ ਦੇ ਦਿਨਾਂ ਵਿਚ ਘਰੋਂ ਕਾਲਿਜ ਲਈ ਕੋਚਵਾਨ ਨਾਲ ਨਿਕਲਦੀ ਹੈ, ਉਸਦੀ ਜ਼ਿੰਦਗੀ ਦਾ ਆਖਰੀ ਸਫਰ ਹੋ ਨਿੱਬੜਦਾ ਹੈ, ਜੋ ਉਹ ਵੰਡ ਦੇ ਦੁਖਾਂਤ ਕਾਰਨ ਕੋਚਵਾਨ ਨਾਲ ਹੀ ਤੈਅ ਕਰਦੀ ਹੈ।

ਸਵੈਰਾਜ ਸੰਧੂ ਦੀਆਂ ਕਹਾਣੀਆਂ ਆਪਣੇ ਪਾਤਰਾਂ ਦਾ ਵਧੀਆਂ ਮਨੋਵਿਸ਼ਲੇਸ਼ਣ ਵੀ ਕਰਦੀਆਂ ਹਨ। 'ਫ਼ੂਨ ਫ਼ੂਨ ਤੇ ਫ਼ੂਨ' ਕਹਾਣੀ ਦੀ ਪਾਤਰ ਆਪਣੀ ਵਿਆਹੁਤਾ ਜ਼ਿੰਦਗੀ ਤੋਂ ਭਾਵੇਂ ਪੂਰੀ ਸੰਤੁਸ਼ਟ ਹੈ, ਪਰ ਸਮਰ ਕੋਰਸ 'ਤੇ ਮਿਲੇ ਦੋਸਤ ਨੂੰ ਫੋਨ ਦੁਆਰਾ ਵਾਰ-ਵਾਰ ਤੰਗ ਕਰਕੇ ਉਸਨੂੰ ਅਥਾਹ ਖੁਸ਼ੀ ਤੇ ਸੰਤੁਸ਼ਟੀ ਮਿਲਦੀ ਹੈ। 'ਸਲੀਕਾ' ਕਹਾਣੀ ਦੇ ਪਾਤਰ, ਜੋ ਕਿ ਆਪਣੇ-ਆਪਣੇ ਸਾਥੀਆਂ ਤੋਂ ਦੂਰ ਰਹਿ ਰਹੇ ਸਨ, ਵੀਜ਼ੇ ਲਈ ਇੰਟਰਵਿਊ ਦੇਣ ਸਮੇਂ ਮਿਲਦੇ ਹਨ, ਉਹਨਾਂ ਦੋਹਾਂ ਦੀਆਂ ਭਾਵਨਾਵਾਂ ਨੂੰ ਬੜੇ ਹੀ ਕਲਾਮਈ ਤੇ ਆਦਰਸ਼ਮਈ ਸਲੀਕੇ ਵਾਲਾ ਦਿਖਾਇਆ ਜਾਂਦਾ ਹੈ, ਜਿਸ ਦੀ ਆਮ ਜ਼ਿੰਦਗੀ ਵਿਚ ਉਮੀਦ ਘੱਟ ਹੀ ਹੁੰਦੀ ਹੈ।

'ਆਮ ਬੰਦਾ' ਤੇ 'ਖੋਦਾ ਡਰਾਈਕਲੀਨਰ' ਕਹਾਣੀਆਂ ਨਸ਼ਿਆਂ ਦੇ ਸੇਵਨ ਦੇ ਆਦੀ ਪਾਤਰਾਂ ਨੂੰ ਪੇਸ਼ ਕਰਦੀਆਂ ਹਨ। 'ਆਮ ਬੰਦਾ' ਦਾ ਨੇਕ ਠੇਕੇ 'ਤੇ ਹੀ ਜ਼ਿੰਦਗੀ ਬਸਰ ਕਰਨ ਨੂੰ ਤਰਜੀਹ ਦਿੰਦਾ ਹੈ ਤੇ ਖੋਦਾ ਡਰਾਈਕਲੀਨਰ ਔਲਾਦ ਦੀ ਅਣਹੋਂਦ ਦਾ ਸੰਤਾਪ ਸਲੀਕੇ ਵਿਚ ਰਹਿ ਕੇ ਪੀਣ ਨਾਲ ਅਤੇ ਆਪਣੇ ਕੁੱਤੇ ਦੇ ਸੰਗ ਰਹਿਣ ਝੱਲਦਾ ਹੈ। ਡੱਬੂ ਤੇ ਉਸਦਾ ਸਿਵਾ ਇਕੱਠੇ ਹੀ ਬਲਦੇ ਹਨ।

'ਨਾਨਕ ਸ਼ਾਹੀ ਇੱਟ' ਕਹਾਣੀ ਅਨਜੋੜ ਵਿਆਹ ਸੰਬੰਧਾਂ ਵਿਚੋਂ ਉਪਜੇ ਨਾਜਾਇਜ਼ ਰਿਸ਼ਤੇ ਦੁਆਲੇ ਘੁੰਮਦੀ ਹੈ। ਕਹਾਣੀਕਾਰ ਦੀ ਖ਼ੂਬੀ ਇਹ ਹੈ ਕਿ ਉਸਦੇ ਸਿਰਜੇ ਪਾਤਰ ਕਿਧਰੇ ਵੀ ਘਿਰਣਾ ਦੇ ਪਾਤਰ ਨਹੀਂ ਬਣਦੇ ਸਗੋਂ ਉਹ ਬਹੁਤ ਸਹਿਜ ਤੇ ਸੁਹਜ ਵਾਲੇ ਰੂਪ ਵਿਚ ਪੇਸ਼ ਹੁੰਦੇ ਹਨ। ਸੁਹਜ ਤੇ ਸਲੀਕਾ ਲੇਖਕ ਦੇ ਬਿਰਤਾਂਤ ਵਰਨਣ ਦਾ ਇਕ ਹਿੱਸਾ ਬਣ ਗਿਆ ਹੈ।

'ਸੋਨੇ ਦੇ ਬੀੜੇ' ਕਹਾਣੀ ਗ਼ਰੀਬ ਕੁੜੀ ਦੇ ਉਣੇ ਸੁਪਨਿਆ ਦੀ ਗਾਥਾ ਹੈ, ਜਿਸਦੇ ਜਵਾਨੀ ਪਹਿਰੇ ਲਏ ਸੋਨੇ ਦੇ ਬੀੜਿਆਂ ਦੇ ਸੁਪਨੇ, ਕਿੰਨੇ ਹੀ ਲੰਬੇ ਸਫਰ ਉਪਰੰਤ ਪੂਰੇ ਹੁੰਦੇ ਹਨ। ਇਹ ਸੁਪਨੇ ਨੂੰ ਉਸਤੋਂ ਉਮਰ ਵਿਚ 20 ਸਾਲ ਵੱਡਾ ਬਤਰਾ ਸਾਹਿਬ ਪੂਰਾ ਕਰਦਾ ਹੈ, ਜਿਸਦੇ ਘਰ ਉਹ ਕੰਮ ਕਰਦੀ ਹੈ। ਬਤਰਾ ਉਸ ਦੀ ਇਹ ਰੀਝ ਪੂਰੀ ਕਰਨ ਲਈ ਜੀ.ਪੀ.ਐੱਫ. ਵਿਚੋਂ ਲੋਨ ਲੈਂਦਾ ਹੈ, ਨਾਇਕਾ ਨੂੰ ਬੀੜੇ ਪਹਿਨ ਕੇ ਸਾਰਾ ਤੈਅ ਕੀਤਾ ਸਫਰ ਯਾਦ ਆਉਂਦਾ ਹੈ:

"ਜਦੋਂ ਮੈਂ ਉਹ ਜੰਜੀਰੀ ਤੇ ਬੀੜਿਆਂ ਵਾਲਾ ਕੁੜਤਾ ਪਹਿਨਦੀ ਹਾਂ ਤਾਂ ਉਹਨਾਂ ਪੰਜਾਂ ਬਟਨਾ ਵਿਚੋਂ, ਮੈਨੂੰ ਉਹ ਪੰਜੇ ਰਿਸ਼ਤੇ ਯਾਦ ਆਉਂਦੇ ਹਨ, ਜਿੰਨ੍ਹਾਂ ਨੂੰ ਮੈਂ ਸੋਨੇ ਦੇ ਬੀੜਿਆਂ ਦੀ ਖਾਤਰ ਲੱਭਿਆ ਸੀ, ਉਹ ਪੰਜੇ ਯਾਨੀ ਦਾਦਾ ਸ਼ਿੰਗਾਰੀ ਗੁਰਤੇਜ਼ ਸੋਨੂੰ ਕਵੀ ਤੇ ਬਤਰਾ ਜੀ ... ਗ਼ਰੀਬ ਦੀ ਧੀ ਨੂੰ ਕੌਣ ਪੁੱਛਦੈ। ਉਸ ਵਿਚਾਰੀ ਨੂੰ ਤਾਂ ਆਪ ਹੀ ਸਭ ਨੂੰ ਪੁੱਛਣਾ ਪੈਂਦਾ। ਪੰਨਾ (104)

'ਚੂੜੀਆਂ' ਜੋ ਕਿ ਇਸ ਸੰਗ੍ਰਹਿ ਦੇ ਸਿਰਲੇਖ ਵਾਲੀ ਕਹਾਣੀ ਹੈ, ਵਿਚ ਕਹਾਣੀਕਾਰ ਨੇ ਆਸਾਮੀ ਔਰਤ ਦੀਆਂ ਭਾਵਨਾਵਾਂ ਦਾ ਚਿਤਰਨ ਕੀਤਾ ਹੈ, ਜੋ ਸਰਦਾਰ ਤੋਂ ਚੂੜੀਆਂ ਚੜ੍ਹਾਉਂਦੀ ਹੈ। ਉਸ ਔਰਤ ਦੇ ਸੱਭਿਆਚਾਰ ਵਿਚ ਚੂੜੀਆਂ ਉਸੇ ਤੋਂ ਚੜ੍ਹਾਈਦੀਆਂ ਹਨ ਜਿਸਨੂੰ ਪਿਆਰ ਕੀਤਾ ਜਾਵੇ। ਉਸਦੇ ਅਚੇਤ ਮਨ 'ਚ ਸਰਦਾਰਾਂ ਪ੍ਰਤੀ ਪਿਆਰ ਸਤਿਕਾਰ ਦੀ ਭਾਵਨਾ ਹੈ, ਜਿਸਦੇ ਪਿੱਛੇ ਉਸਦੀ ਸਰਦਾਰ ਡਰਾਈਵਰ ਪ੍ਰਤੀ ਖਿੱਚ ਤੇ ਪਿਆਰ ਦੀ ਭਾਵਨਾ ਹੈ।

ਸਵੈਰਾਜ ਸੰਧੂ ਦੀਆਂ ਕਹਾਣੀਆਂ ਵਿਚ ਦੇਸ਼-ਵੰਡ ਦੇ ਦੁਖਾਂਤ ਦਾ ਪ੍ਰਭਾਵ ਅਤੇ ਸਾਂਝੇ ਪੰਜਾਬੀ ਸੱਭਿਆਚਾਰ ਦੇ ਪਛਾਣ-ਚਿੰਨ੍ਹ ਅਤੇ ਯਾਦਾਂ ਪੇਸ਼ ਹੋਈਆਂ ਹਨ। ਉਹ ਪਾਠਕਾਂ ਨੂੰ ਉਂਗਲੀ ਲਾ ਕੇ ਸਹਿਜਤਾ ਨਾਲ ਤੋਰ ਲੈਂਦਾ ਹੈ। ਹੱਥਲੇ ਕਹਾਣੀ ਸੰਗ੍ਰਹਿ ਨੂੰ ਪੜ੍ਹਨ 'ਤੇ ਮਾਨਣ ਉਪਰੰਤ ਉਸ ਤੋਂ ਹੋਰ ਵਧੇਰੇ ਸਾਹਿਤਕ ਪ੍ਰਾਪਤੀਆਂ ਦੀ ਆਸ ਬੱਝਦੀ ਹੈ। -ਪੁਸ਼ਵਿੰਦਰ ਕੌਰ

## ਅੰਦਰਲਾ ਸੱਚ [ਗੁਰਮੇਲ ਮਡਾਹੜ]

ਪੰਜਾਬੀ ਗਲਪ ਦੇ ਖੇਤਰ ਵਿਚ ਗੁਰਮੇਲ ਮਡਾਹੜ ਦਾ ਨਾਮ ਅਤੇ ਯੋਗਦਾਨ ਉੱਭਰਵਾਂ ਹੈ। ਉਹ ਨੌਂ ਪੰਜਾਬੀ ਕਹਾਣੀਸੰਗ੍ਰਹਿਆਂ ਅਤੇ ਤਿੰਨ ਨਾਵਲਾਂ ਦਾ ਸਿਰਜਕ ਹੈ। ਵਿਚਾਰ ਅਧੀਨ ਕਹਾਣੀ ਸੰਗ੍ਰਹਿ 'ਅੰਦਰਲਾ ਸੱਚ' (ਉਡਾਨ ਪਬਲੀਕੇਸ਼ਨਜ਼ ਮਾਨਸਾ, ਪੰਨੇ 128, ਮੁੱਲ 140 ਰੁਪਏ) ਉਸਦਾ ਦਸਵਾਂ ਕਹਾਣੀ ਸੰਗ੍ਰਹਿ ਹੈ। ਜਿਸ ਵਿਚ ਸ਼ਾਮਲ ਕਹਾਣੀਆਂ ਸਾਡੀ ਅਜੋਕੀ ਜ਼ਿੰਦਗੀ ਦੇ ਅੰਦਰਲੇ ਸੱਚ ਨੂੰ ਬਿਆਨ ਕਰਦੀਆਂ ਹਨ। 'ਅੰਦਰਲਾ ਸੱਚ' ਕਹਾਣੀ ਦਾ ਪਾਤਰ ਯੂਨੀਵਰਸਿਟੀ ਦਾ ਪ੍ਰੋਫੈਸਰ ਅਤੇ ਕਵੀ ਹੈ, ਜੋ ਕਿ ਪੰਜਾਬ ਵਿਚ ਝੁੱਲੀ ਆਤੰਕੀ ਹਨੇਰੀ ਦਾ ਮੁੱਖ ਸ਼ਿਕਾਰ ਹੁੰਦਾ ਹੈ। ਪ੍ਰੋ: ਅਰੋੜਾ ਦੇ ਦੁਖਦਾਈ ਅੰਤ ਕਾਰਨ ਜਿੱਥੇ ਉਸ ਨਾਲ ਹਮਦਰਦੀ ਉੱਭਰਦੀ ਹੈ, ਉਥੇ ਉਸ ਦੀ ਜ਼ਿੰਦਗੀ ਦਾ ਅੰਦਰਲਾ ਸੱਚ ਕਿਸੇ ਹੋਰ ਪਾਸੇ ਜਾਂਦਾ ਹੈ। ਉਸਦੇ ਭੋਗ 'ਤੇ ਉਸ ਦਾ ਵਕੀਲ, ਉਸ ਦੀ ਜ਼ੁਬਾਨੀ ਦੱਸਦਾ ਹੈ ਕਿ ਪ੍ਰੋ: ਅਰੋੜਾ ਨੂੰ ਮਿਲੇ ਸਾਹਿਤਕ ਮਾਣ-ਸਨਮਾਨਾਂ ਪਿੱਛੇ ਕਲਮ ਉਸਦੇ ਸੀਰੀ ਨਿਹਾਲੇ ਦੀ ਸੀ, ਜਿਸ ਨੂੰ ਉਹ ਯੂਨੀਵਰਸਿਟੀ ਵਿਚ ਹਰ ਵੇਲੇ ਨਾਲ ਰੱਖਦਾ ਸੀ।

ਅੱਜ ਦੇ ਪੈਸੇ ਦੇ ਯੁਗ ਵਿਚ ਮੰਡੀ ਦੀ ਸਰਦਾਰੀ ਹੈ, ਛੋਟੀ, ਵੱਡੀ, ਦੁਕਾਨਦਾਰੀ ਕਿਸੇ ਵੱਡੀ ਮੰਡੀ ਦੇ ਫ਼ੈਲਾਏ ਜਾਲ ਦੀ ਸ਼ਿਕਾਰ ਹੈ, 'ਘਰਾਂ ਵਿਚਲਾ ਬਾਜ਼ਾਰ' ਕਹਾਣੀ ਹਰ ਘਰ ਵਿਚ ਛਾਏ ਬਾਜ਼ਾਰ ਦਾ ਪ੍ਰਗਟਾਓ ਹੈ। ਪੀ. ਸੀ. ਓ ਦੀ ਆੜ ਹੇਠ ਹੁੰਦੇ ਨਾਜ਼ਾਇਜ਼ ਧੰਦੇ ਆਰਕੈਸਟਰਾ ਦੀ ਆੜ ਹੇਠ ਦੇਹ ਵਿਉਪਾਰ, ਅੱਜ ਦੇ ਪੈਸੇ ਦੇ ਯੁਗ ਵਿੱਚ ਆਮ ਬੰਦੇ ਦੀ ਰਾਤੋ-ਰਾਤ ਅਮੀਰ ਬਣਨ ਦੀ ਇੱਛਾ ਦਾ ਪ੍ਰਗਟਾਉ ਹੈ। ਪੈਸਾ ਕਮਾਉਣ ਦੀ ਦੌੜ ਵਿਚ ਲੱਗੇ ਇਹ ਲੋਕ ਜਦੋਂ ਈਰਖਾ ਵਸ ਇਕ ਦੂਜੇ ਦੇ ਪਰਦੇ ਫਰੋਲਦੇ ਹਨ ਤਾਂ ਉਹਨਾਂ ਦੀਆਂ ਸਹਿਜ ਸੁਭਾਅ ਕੀਤੀਆਂ ਗੱਲਾਂ ਹੀ ਸਮਾਜ ਦੀ ਮੰਡੀਕਰਨ ਦੀ ਰੁਚੀ ਦਾ ਪ੍ਰਗਟਾਉ ਕਰ ਜਾਂਦੀਆਂ ਹਨ।

'ਹਵਾ ਵਿਚ ਤੈਰਦੀਆਂ ਮਛਲੀਆਂ' ਕਹਾਣੀ ਬਾਲਮੀਕੀ ਜਾਤ ਨਾਲ ਸੰਬੰਧਤ ਪੂਰਨ ਦੀ ਗਾਥਾ ਹੈ, ਜਿਸ ਦੀ ਮਾਂ ਮੈਲ਼ਾ ਸਿਰ 'ਤੇ ਢੋਂਦੀ ਹੈ। ਪੂਰਨ ਨੌਕਰੀ ਪ੍ਰਾਪਤ ਕਰਕੇ ਸ਼ਹਿਰ ਰਹਿਣ ਲਗਦਾ ਹੈ, ਉਸ ਦੀ ਮਾਂ ਚੰਦੋ ਜਦੋਂ ਸ਼ਹਿਰ ਵਿਚ ਸਰਦਾਰਾਂ ਦੇ ਕੰਮ ਕਰਦੀ ਹੈ ਤਾਂ ਸਰਦਾਰ ਦਾ ਪੂਰਨ ਨੂੰ ਇਹ ਕਹਿਣਾ, 'ਤੂੰ ਦੱਸਿਆ ਹੀ ਨਹੀਂ ਤੂੰ ਚੰਦੋ ਦਾ ਪੁੱਤਰ ਹੈਂ' 'ਤੇ ਪੂਰਨ ਸਹਿਜ ਸੁਭਾਅ ਕਹਿੰਦਾ ਹੈ "ਦੱਸਣ ਨੂੰ ਉਹ ਕਿਹੜਾ ਡੀ.ਸੀ. ਲੱਗੀ ਹੋਈ ਸੀ।" ਇਹ ਕਹਾਣੀ ਵੱਡੇ ਲੋਕਾਂ ਦੇ ਕੰਮੀ ਇਸਤਰੀਆਂ



ਨਾਲ ਨਾਜਾਇਜ਼ ਸੰਬੰਧਾਂ ਸਦਕਾ ਉਪਜੀ ਸੰਤਾਨ ਦੇ ਮਨੋਭਾਵਾਂ ਦਾ ਵਧੀਆ ਵਿਸ਼ਲੇਸ਼ਣ ਹੈ।

'ਸਿਰਜਣਾ ਦੀ ਮੌਤ' ਪੁਲਿਸ ਮਹਿਕਮੇ ਵਿਚ ਭਰਤੀ ਏ. ਐੱਸ. ਆਈ. ਧਰਮਵੀਰ ਦੀ ਕਹਾਣੀ ਹੈ, ਜੋ ਕਿ ਪੁਲਿਸ ਅਫਸਰਾਂ ਅਨੁਸਾਰ ਇਸ ਮਹਿਕਮੇ ਦੇ ਕਾਬਲ ਨਹੀਂ ਹੈ, ਕਿਉਂਕਿ ਨਾ ਤਾਂ ਉਸਨੂੰ ਪੈਸੇ ਲੈਣੇ ਆਉਂਦੇ ਹਨ ਤੇ ਨਾ ਡਾਂਗ ਵਾਹੁਣੀ। ਕਿਸੇ ਥਾਣੇਦਾਰ ਦੀ ਕਾਮਯਾਬੀ ਲਈ ਇਹ ਦੋਵੇਂ ਗੱਲਾਂ ਜ਼ਰੂਰੀ ਹਨ। ਉਹ ਉੱਪਰਲੇ ਅਫਸਰਾਂ ਦੀ ਕਰੋਪੀ ਦਾ ਸ਼ਿਕਾਰ ਵੀ ਇਸੇ ਕਰਕੇ ਹੈ ਕਿਉਂਕਿ ਉਹ ਕਵੀ ਵੱਧ ਤੇ ਥਾਣੇਦਾਰ ਘੱਟ ਲਗਦਾ ਹੈ। ਝੂਠੇ ਕੇਸ ਬਣਾ ਕੇ ਪ੍ਰੋਮੋਸ਼ਨ ਲੈਣੀ ਉਸ ਨੂੰ ਪਸੰਦ ਨਹੀਂ। ਪਤਨੀ ਤੇ ਮਾਂ ਬਾਪ ਵੀ ਉਸ ਕੋਲੋਂ ਦੁਖੀ ਹਨ, ਕਿਉਂਕਿ ਹੇਠਲੇ ਛੋਟੇ-ਮੋਟੇ ਸਿਪਾਹੀ ਭ੍ਰਿਸ਼ਟਾਚਾਰ ਕਾਰਨ ਟੱਬਰਾਂ ਨੂੰ ਐਸ਼ ਕਰਵਾਉਂਦੇ ਹਨ। ਘਰਵਾਲੀ ਨੂੰ ਸ਼ੱਕ ਹੈ ਕਿ ਮਾਂ-ਬਾਪ ਨੂੰ ਉਹ ਪੈਸੇ ਦਿੰਦਾ ਹੈ, ਮਾਂ-ਬਾਪ ਕਹਿੰਦੇ ਹਨ ਘਰਵਾਲੀ ਦੇ ਮਗਰ ਲੱਗ ਕੇ ਉਹਨਾਂ ਨੂੰ ਨਹੀਂ ਪੁੱਛਦਾ। ਸੰਵੇਦਨਸ਼ੀਲਤਾ ਕਾਰਨ, ਉਹ ਜਦੋਂ ਤਣਾਉ ਝੱਲ ਨਹੀਂ ਸਕਦਾ ਤਾਂ ਆਤਮ ਹੱਤਿਆ ਕਰ ਲੈਂਦਾ ਹੈ।

'ਸਵਾਲ ਦਰ ਸਵਾਲ' ਕਹਾਣੀ ਡੀ. ਐੱਮ. ਦੀ ਕੋਠੀ ਕੰਮ ਕਰਦੇ ਅਤੇ ਸਾਹਬ ਦਾ ਖੱਬਾ ਹੱਥ ਸਮਝੇ ਜਾਂਦੇ ਬਹਾਦਰ ਦੀ ਕਹਾਣੀ ਹੈ। ਜੋ ਵਿਆਹ ਉਪਰੰਤ ਆਪਣੀ ਪਰਿਵਾਰਕ ਜ਼ਿੰਦਗੀ ਨੂੰ ਬਚਾਉਣ ਲਈ ਸਾਹਬ ਦੀ ਕੋਠੀ ਛੱਡ ਜਾਂਦਾ ਹੈ ਤੇ ਸਾਹਬ ਉਸ ਨੂੰ ਮੁਅੱਤਲ ਕਰ ਦਿੰਦਾ ਹੈ। ਇਨਕੁਆਰੀ ਟੀਮ ਨੂੰ ਬਹਾਦਰ ਇਸ ਪਿਛਲਾ ਅੰਦਰਲਾ ਸੱਚ ਦੱਸਦਾ ਹੈ: "ਸਰ ਇਹ ਬੰਦਾ ਨਹੀਂ ਜੂਸਰ ਹੈ। ਮੇਰਾ ਸਭ ਕੁਝ ਨਚੋੜ ਕੇ ਹੀ ਇਸ ਨੂੰ ਨੀਂਦ ਆਉਂਦੀ ਸੀ...।"

'ਓਪਰਾ ਆਦਮੀ' ਕਹਾਣੀ ਦਾ ਮੁੱਖ ਪਾਤਰ ਬੀ. ਐਂਡ. ਆਰ ਮਹਿਕਮੇ ਦਾ ਈਮਾਨਦਾਰ ਐੱਸ. ਡੀ. ਓ. ਹੈ, ਜੋ ਸਾਡੇ ਸਿਸਟਮ ਵਿਚ ਓਪਰਾ ਲਗਦਾ ਹੈ। 'ਸਵਰਗ' ਕਹਾਣੀ ਆਦਰਸ਼ਵਾਦੀ ਰੰਗਣ ਵਾਲੀ ਕਹਾਣੀ ਹੈ, ਇਸ ਦੇ ਪਾਤਰ ਵਿਦੇਸ਼ ਤੋਂ ਪਰਤ ਕੇ ਵਿਦੇਸ਼ੀ ਤਰਜ਼ ਦੀ ਜ਼ਿੰਦਗੀ, ਸਾਡੀ ਧਰਤੀ 'ਤੇ ਹੀ ਜਿਉਂ ਰਹੇ ਹਨ। ਆਪਣੀ ਜ਼ਮੀਨ 'ਚ ਬਣੇ ਫਾਰਮ ਵਿਚ ਵਧੀਆ ਜ਼ਿੰਦਗੀ ਜਿਉਂਦੇ ਉਹ ਇਹ ਸਿੱਟਾ ਕੱਢਦੇ ਹਨ, "ਜੇ ਸਾਡੀ ਸਰਕਾਰ, ਸਾਡੇ ਕਿਰਦਾਰ, ਸਾਡੇ ਜ਼ਿਮੀਂਦਾਰ ਅਤੇ ਸਾਡੇ ਵਪਾਰ ਵਿਚ ਸੁਧਾਰ ਆ ਜਾਵੇ ਤਾਂ ਜਿੰਨੀ ਜਾਨ ਵਾਰ ਕੇ ਮਿਹਨਤ ਅਸੀਂ ਉੱਥੇ ਕਰਦੇ ਹਾਂ, ਜੇ ਉਨੀ ਮਿਹਨਤ ਏਥੇ ਕਰੀਏ...ਏਥੇ ਵਰਗਾ ਸਵਰਗ ਵੀਰ ਜੀ ਕਿੱਥੇ ਹੈ?"

ਐਪਰ ਸਾਡੇ ਬੇਕਾਇਦਾ ਸਮਾਜ ਵਿਚ ਜਿੱਥੇ ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰੀ ਦਾ ਬੋਲਬਾਲਾ ਹੈ ਅਜਿਹਾ ਸੰਭਵ ਹੀ ਨਹੀਂ।

'ਜ਼ਖਮੀ ਗੁੱਟ ਦਾ ਦਰਦ' ਕਹਾਣੀ ਬਾਲ ਮਨ 'ਤੇ ਜਾਤ ਪਾਤ ਦੇ ਪਏ ਪ੍ਰਭਾਵਾਂ ਨੂੰ ਦਰਸਾਉਂਦੀ ਹੈ, ਜਿਸ ਦੀ ਝਰੀਟ ਸਾਰੀ ਉਮਰ ਖਤਮ ਨਹੀਂ ਹੁੰਦੀ। 'ਘਰ' ਕਹਾਣੀ ਵਿਚ ਅੱਜ ਦੇ ਪੈਸੇ ਦੇ ਯੁਗ ਵਿਚ ਇਸਦੇ ਮੱਖ ਪਾਤਰ ਸੰਪੂਰਨ ਸਿੰਘ ਨੂੰ ਆਪਣਾ ਘਰ, ਘਰ ਨਹੀਂ ਲਗਦਾ ਕਿਉਂਕਿ ਨਵੀਂ ਪੀੜ੍ਹੀ ਦੇ ਪ੍ਰਤੀਨਿਧ ਪਾਤਰ ਉਸਦੇ ਨੂੰਹ-ਪੁੱਤ ਆਪਣੀ ਜ਼ਿੰਦਗੀ ਵਿਚ ਮਸਤ ਹਨ, ਜਿਹਨਾਂ ਕੋਲ ਮਾਂ ਬਾਪ ਲਈ ਦੋ ਪਲ ਦੀ ਵਿਹਲ ਨਹੀਂ ਹੈ। ਬੇਚੈਨੀ ਦਾ ਸ਼ਿਕਾਰ ਇਹ ਪਾਤਰ ਜੋ ਕਿ ਨਸ਼ਿਆਂ ਵਿਰੋਧੀ ਸੈਮੀਨਾਰਾਂ ਦਾ ਸੰਚਾਲਕ ਰਿਹਾ ਹੁੰਦਾ ਹੈ, ਆਪਣੇ ਘਰ ਨਸ਼ੇ 'ਚ ਧੁੱਤ ਆਪਣੀ ਪਤਨੀ ਨੂੰ ਪੁੱਛਦਾ ਹੈ, ਇਹ ਘਰ ਕਿਸਦਾ ਹੈ?

ਇਸ ਤਰ੍ਹਾਂ ਇਸ ਸੰਗ੍ਰਹਿ ਵਿਚਲੀਆਂ ਸਾਰੀਆਂ ਕਹਾਣੀਆਂ ਅਜੋਕੀ ਜ਼ਿੰਦਗੀ ਦੇ ਲੁਕਵੇ ' ਸੱਚ ਨੂੰ ਅਗਰ ਭੂਮੀ 'ਤੇ ਲਿਆਉਂਦੀਆਂ ਹਨ। ਹਰ ਪਾਤਰ ਦੀ ਜ਼ਿੰਦਗੀ ਦਾ ਅੰਦਰਲਾ ਸੱਚ ਦਰਸਾਉਣ ਵਿਚ ਕਾਮਯਾਬ ਹਨ। ਵਿਸ਼ੇ ਸਮਾਜ ਦੇ ਭਖਵੇਂ ਮਸਲੇ ਹਨ। ਇਸੇ ਕਰਕੇ ਪਾਤਰ ਆਮ ਜ਼ਿੰਦਗੀ 'ਚ ਸਹਿਜੇ ਹੀ ਮੇਲ ਖਾ ਜਾਂਦੇ ਹਨ। ਕਿਤੇ-ਕਿਤੇ ਵਿਸ਼ੇ ਦੇ ਨਿਭਾਅ 'ਚ ਆਦਰਸ਼ਵਾਦੀ ਰੰਗਣ ਭਾਰੂ ਹੈ, ਪਰ ਕੁੱਲ ਮਿਲਾ ਕੇ ਲੇਖਕ ਵਿਸ਼ੇ ਦੇ ਨਿਭਾਅ ਵਿਚ ਸਫਲ ਰਿਹਾ ਹੈ।

-ਪੁਸ਼ਵਿੰਦਰ ਕੌਰ

## ਲਹੂ ਦੀ ਵਿਰਾਸਤ [ਮੋਹਨ ਤਿਆਗੀ]

'ਲਹੂ ਦੀ ਵਿਰਾਸਤ' (ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, ਪੰਨੇ 130, ਮੁੱਲ 150 ਰੁਪਏ) ਮੋਹਨ ਤਿਆਗੀ ਦਾ ਤੀਜਾ ਕਾਵਿ ਸੰਗ੍ਰਹਿ ਹੈ। ਇਸ ਤੋਂ ਪਹਿਲਾਂ ਉਹ ਦੋ ਕਾਵਿ-ਸੰਗ੍ਰਹਿ 'ਧੂੰਏਂ ਦਾ ਦਸਤਾਵੇਜ਼' (2000) ਅਤੇ 'ਰੂਹ ਦਾ ਰੇਗਿਸਤਾਨ' (2005) ਪ੍ਰਕਾਸ਼ਤ ਕਰਵਾ ਚੁੱਕਾ ਹੈ। ਕਵਿਤਾ ਅਤੇ ਇਸਦੇ ਸਿਰਜਣਾਤਮਕ ਪਲਾਂ ਬਾਰੇ ਪੁਸਤਕ ਦੀ ਭੂਮਿਕਾ ਵਿਚ ਮੋਹਨ ਤਿਆਗੀ ਵੱਲੋਂ ਲਿਖੇ ਸ਼ਬਦ ਗੌਲਣਯੋਗ ਹਨ:

"ਕਿਸੇ ਖਾਸ ਘਟਨਾ ਜਾਂ ਪਰਿਸਥਿਤੀ ਵਿਚ ਜਦ ਕਦੇ ਮੇਰਾ ਖੂਨ ਖੌਲਣ ਲਗਦਾ ਹੈ ਤਾਂ ਉਦੋਂ ਮੈਂ ਆਪਣੀ ਨਬਜ਼ ਨੂੰ ਪੱਛ ਲਾ ਕੇ ਆਪਣਾ ਤੁਪਕਾ ਤੁਪਕਾ ਲਹੂ ਕੋਰੇ ਕੋਰੇ ਸਫ਼ਿਆਂ 'ਤੇ ਡੋਲ੍ਹ ਦਿੰਦਾ ਹਾਂ, ਜਿਸ ਵਿਚੋਂ ਕਵਿਤਾ ਮੇਰੀ ਜ਼ੁਬਾਨ ਬੋਲਦੀ ਹੈ। ਮੇਰੇ ਦੁਆਲੇ ਮੰਡੀ ਦਾ ਸ਼ੋਰ ਜਿੰਨਾ ਜ਼ਿਆਦਾ ਉੱਚਾ ਹੁੰਦਾ ਜਾਂਦਾ ਹੈ, ਮੇਰੇ ਲਹੂ ਵਿਚਲੀ ਕਵਿਤਾ ਉਨੇ ਹੀ ਪ੍ਰਬਲ ਰੂਪ ਵਿਚ ਸਾਹਮਣੇ ਆਉਂਦੀ ਹੈ।"

ਇਹ ਸ਼ਬਦ ਮੋਹਨ ਤਿਆਗੀ ਤੇ ਉਸ ਦੀ ਕਵਿਤਾ ਦੇ ਸਰੋਕਾਰਾਂ ਨੂੰ ਸਪਸ਼ਟ ਕਰਦੇ ਹਨ। ਹਰ ਮਨੁੱਖ ਉਹਨਾਂ ਪਰਿਸਥਿਤੀਆਂ ਦੀ ਉਪਜ ਹੁੰਦਾ ਹੈ, ਜਿਹਨਾਂ ਵਿਚੋਂ ਉਹ ਲਗਾਤਾਰ ਲੰਘਦਾ ਹੈ। ਅੱਜੋਕਾ ਦੌਰ ਹਰ ਸੰਵੇਦਨਸ਼ੀਲ ਮਨੁੱਖ ਲਈ ਚਿੰਤਾ ਤੇ ਚਿੰਤਨ ਦਾ ਕਾਰਨ ਹੈ ਕਿਉਂਕਿ ਇਸ ਸਮੇਂ ਸਾਮਰਾਜਵਾਦੀ ਸੋਚ ਵਾਲੀ ਮੰਡੀ ਦਾ ਦੈਂਤ ਚਾਰੇ ਪਾਸੇ ਪੈਰ ਪਸਾਰ ਰਿਹਾ ਹੈ। ਮੰਡੀ ਦੀ ਚੜ੍ਹਤ ਮਾਨਵੀ ਕਦਰਾਂ-ਕੀਮਤਾਂ ਤੇ ਅਹਿਸਾਸਾਂ ਨੂੰ ਖੋਰਾ ਲਾ ਰਹੀ ਹੈ। ਪੈਸੇ ਤੇ ਦਿਖਾਵੇ ਦੀ ਰੁਚੀ ਨੇ ਮਨੁੱਖੀ ਸ਼ਖਸੀਅਤ ਨੂੰ ਬੌਣਾ ਕਰ ਦਿੱਤਾ ਹੈ। 'ਲਹੂ ਦੀ ਵਿਰਾਸਤ' ਵਿਚ ਕਵੀ ਵਿਰਾਸਤ ਵਿਚੋਂ ਮਿਲੇ ਜਜ਼ਬਿਆਂ ਤੇ ਮਨੋਭਾਵਾਂ ਦਾ ਪ੍ਰਗਟਾਅ ਕਰਦਾ ਹੈ। ਕਵੀ ਦੇ ਅੰਦਰਲੇ ਅਹਿਸਾਸ ਜਦੋਂ ਬਾਹਰੀ ਪਰਿਸਥਿਤੀਆਂ ਨਾਲ ਟਕਰਾਉਂਦੇ ਹਨ ਤਾਂ ਕਵਿਤਾ ਉਪਜਦੀ ਹੈ। ਪੁਸਤਕ ਦੇ ਮੰਗਲਾਚਰਨ ਵਾਲੀ ਕਵਿਤਾ 'ਆਰਤੀ' ਵਿਚ ਕਵੀ ਪਰਮਾਤਮਾ ਨੂੰ ਸੰਬੋਧਤ ਹੈ:

*ਇਹ ਸਾਰੇ ਰੰਗ*
*ਮੈਂ ਆਪਣੇ ਲਹੂ 'ਚੋਂ ਕਸ਼ੀਦ ਕੀਤੇ ਨੇ*
*ਇਹਨਾਂ ਰੰਗਾਂ 'ਚ ਤੇਰੀ ਆਰਤੀ ਸ਼ਾਮਲ ਨਹੀਂ*

ਇਸ ਪੁਸਤਕ ਵਿਚਲੀਆਂ ਕਵਿਤਾਵਾਂ ਕਵੀ ਦੁਆਰਾ ਆਪਣੇ ਪੁਰਖਿਆਂ ਨੂੰ ਦਿੱਤੀ ਇਕ ਤਰ੍ਹਾਂ ਦੀ ਸ਼ਰਧਾਂਜਲੀ ਵੀ ਹਨ। ਉਸ ਨੂੰ ਆਪਣੇ ਪੁਰਖਿਆਂ ਦੀ ਗਾਥਾ ਗਾਉਣਾ ਅੱਛਾ ਲਗਦਾ ਹੈ ਅਤੇ ਉਸ ਦੀ ਕਵਿਤਾ ਪੁਰਖਿਆਂ ਦਾ ਕਰਜ਼ਾ ਉਤਾਰਦੀ ਨਜ਼ਰ ਆਉਂਦੀ ਹੈ। ਪੁਰਖਿਆਂ ਦੇ ਰਾਹਾਂ ਦੀਆਂ ਲਹੂ ਭਿੱਜੀਆਂ ਪੈੜਾਂ ਦੀ ਨਿਸ਼ਾਨਦੇਹੀ ਕਰਦਿਆਂ ਅਤੇ ਲਗਾਤਾਰ ਇਹਨਾਂ ਦਾ ਪਿੱਛਾ ਕਰਦਿਆਂ ਉਹ ਕੋਈ ਨਵਾਂ ਇਤਿਹਾਸ ਰਚਣ ਦੇ ਆਹਰ ਵਿਚ ਹੈ। ਅੱਜ ਦੇ ਪੂੰਜੀਵਾਦੀ ਯੁਗ ਵਿਚ ਜਦੋਂ ਉਸਦੇ ਲਹੂ ਵਿਚ ਮਾਰਕੀਟ ਪ੍ਰਵੇਸ਼ ਕਰਨ ਲਗਦੀ ਹੈ ਤਾਂ ਇਸਦੇ ਵਿਰੁੱਧ ਉਸਦੀ ਕਵਿਤਾ ਇਕ ਜੰਗ ਦੇ ਰੂਪ ਵਿਚ ਵੀ ਪੇਸ਼ ਹੁੰਦੀ ਹੈ।

ਅੱਜ ਦੇ ਵਿਸ਼ਵੀਕਰਨ ਦੇ ਦੌਰ ਵਿਚ ਮੰਡੀ ਦਾ ਚਾਰੋਂ ਪਾਸੇ ਪਸਾਰਾ ਹੈ ਅਤੇ ਇਸ ਦੀ ਚਕਾਚੌਂਧ ਵਿਚ ਵਿਚਰਦਿਆਂ ਸੰਵੇਦਨਸ਼ੀਲ ਤੇ ਬੌਧਿਕ ਇਨਸਾਨ ਲੜਖੜਾ ਜਾਂਦਾ ਹੈ। ਅਜਿਹੀ ਸਥਿਤੀ ਵਿਚ ਸਿਰਜਣਾਤਮਕਤਾ ਹੀ ਉਸਦੇ ਸੰਤੁਲਨ ਨੂੰ ਬਣਾਈ ਰੱਖਦੀ ਹੈ। ਮੰਡੀ ਦੇ ਹਨੇਰੇ ਪਾਸਾਰ ਵਿਚ ਕਵੀ ਨੂੰ ਸਾਰਾ ਸ਼ਹਿਰ ਹੀ ਜੰਗਲ ਦਾ ਰੂਪ ਲਗਦਾ ਹੈ, ਜਿੱਥੇ ਦੇਹ ਵਿਉਪਾਰ ਚੱਲ ਰਿਹਾ ਹੈ ਅਤੇ ਪੂੰਜੀਵਾਦੀ ਨਹੁੰਦਰਾਂ ਹਰ ਚਿਹਰੇ ਨੂੰ ਨੋਚ ਰਹੀਆਂ ਹਨ। ਇਹ ਵਰਤਾਰਾ:

*ਆਏ ਦਿਨ ਸਾਡੀ ਸੋਚ ਵਿਚ ਦੰਭ ਬੀਜਦਾ ਹੈ*
*ਹਰੇ ਭਰੇ ਖੇਤਾਂ ਵਿਚ ਖੁਦਕਸ਼ੀ ਉਗਾਉਂਦਾ ਹੈ*



*ਹਰ ਦਿਨ, ਹਰ ਤਿਉਹਾਰ 'ਤੇ ਮਨਚਾਹੀ ਰਾਸ ਪਾਉਂਦਾ ਹੈ*
*ਜਿਉਂਦੇ ਜਾਗਦੇ ਬੰਦਿਆਂ ਨੂੰ ਹਾਲਾਤ ਦਾ ਬਾਂਦਰ ਬਣਾਉਂਦਾ ਹੈ*

ਇਸ਼ਤਿਹਾਰਬਾਜ਼ੀ ਦਾ ਸ਼ੋਰ ਵੀ ਅੱਜ ਦੇ ਸੰਵੇਦਨਸ਼ੀਲ ਮਨੁੱਖ ਨੂੰ ਖਾਮੋਸ਼ ਕਰ ਰਿਹਾ ਹੈ ਕਿਉਂਕਿ ਇਸ ਯੁੱਗ ਵਿਚ ਹਰ ਸ਼ੈਅ, ਹਰ ਰਿਸ਼ਤਾ, ਹਰ ਮਨੁੱਖ ਇਕ ਇਸ਼ਤਿਹਾਰ ਹੈ:

*ਇਸ ਗਲੋਬਲ ਪਿੰਡ ਵਿਚ*
*ਇਕ ਇਸ਼ਤਿਹਾਰ ਬਣਕੇ ਰਹਿ ਗਿਆ ਹਾਂ ਮੈਂ...*
*ਮੈਂ ਇਸ ਜਾਦੂਈ ਸ਼ਹਿਰ ਵਿਚ ਜਿਸਨੂੰ ਵੀ ਚਾਹਿਆ ਹੈ*
*ਉਹ ਅੱਗੋਂ ਇਕ ਇਸ਼ਤਿਹਾਰ ਵਾਂਗ ਮਿਲਿਆ ਹੈ*
*ਉਹਦੇ ਚਿਹਰੇ 'ਚੋਂ ਇਕ ਇਸ਼ਤਿਹਾਰ ਬੋਲਿਆ ਹੈ*
*ਮੇਰੇ ਹਰ ਪਾਸੇ ਰੰਗ ਬਰੰਗੇ ਇਸ਼ਤਿਹਾਰਾਂ ਦਾ ਇਕ ਡੇਰਾ ਹੈ।*

ਇਸ਼ਤਿਹਾਰਬਾਜ਼ੀ ਤੇ ਮੰਡੀ ਦੇ ਹਨੇਰੇ ਜੰਗਲ ਵਿਚ ਕਵੀ ਦੀ ਭਟਕਣਾ ਉਸ ਦੀਆਂ ਕਵਿਤਾਵਾਂ 'ਜੰਗਲ ਦਾ ਗੀਤ', 'ਜੰਗਲ', 'ਮੈਂ ਤੇ ਜੰਗਲ' ਵਿਚ ਬਾਖੂਬੀ ਪੇਸ਼ ਹੋਈ ਹੈ:

*ਜੰਗਲ ਦਾ ਆਪਣਾ ਹੀ ਇਕ ਸਾਮਰਾਜ ਹੈ*
*ਤੇ ਜੰਗਲ ਆਪਣੇ ਸਾਮਰਾਜ ਦੀ ਭਾਸ਼ਾ ਰਾਹੀਂ ਬੋਲਦਾ ਹੈ*

ਅਤੇ ਇਸ ਜੰਗਲ ਦੇ ਗੀਤ ਗਾਉਣੇ ਉਸਨੂੰ ਗਵਾਰਾ ਨਹੀਂ ਕਿਉਂਕਿ

*ਮੈਂ ਜਦ ਕਦੇ ਵੀ ਭਾਵੁਕ ਹੋ ਕੇ ਇਸ*
*ਜੰਗਲ ਦਾ ਗੀਤ ਗਾਇਆ ਹੈ*
*ਤਾਂ ਮੈਂ ਆਪਣੇ ਆਪ ਨੂੰ ਲਹੂ ਨਾਲ ਲੱਥਪੱਥ*
*ਸੁੰਨੇ ਰਾਹਾਂ 'ਚ ਪਾਇਆ ਹੈ*

ਉਹ ਹੋਕਰਾ ਦਿੰਦਾ ਹੈ ਕਿ:

*ਮੈਂ ਤੁਹਾਡੀ ਰੂਹ ਵਿਚ ਪਸਰ ਰਹੇ ਹਨੇਰੇ ਤੋਂ*
*ਤੁਹਾਨੂੰ ਸਾਵਧਾਨ ਕਰਦਾ ਹਾਂ*
*ਤੇ ਬਲਦਾ ਉਪਦੇਸ਼ ਤੁਹਾਡੇ ਨਾਮ ਕਰਦਾ ਹਾਂ*
*ਤੁਸੀਂ ਆਪਣੀ ਪਤਨੀ ਨਾਲ, ਬਾਜ਼ਾਰ ਜ਼ਰੂਰ ਜਾਓ*
*ਆਪਣੇ ਸੀਨੇ ਵਿਚ ਸੁਲਗਦੀ*
*ਸਤਰੰਗੀ ਪੀਂਘ ਉਹਨਾਂ ਨੂੰ ਜ਼ਰੂਰ ਵਿਖਾਉ।*
*ਪਰ ਉਹਨਾਂ ਨੂੰ ਆਪਣੀ ਡੁੱਬ ਰਹੀ ਵਿਰਾਸਤ ਦਾ*
*ਉਦਾਸ ਨਗਮਾ ਵੀ ਜ਼ਰੂਰ ਸੁਣਾਉ*

ਕਵੀ ਦੇ ਉਪਰੋਕਤ ਕਥਨ ਮੰਡੀ ਦੇ ਵਰਤਾਰੇ ਦੇ ਵਿਰੋਧ ਦੇ ਨਾਲ ਨਾਲ ਵਿਰਾਸਤ ਪ੍ਰਤੀ ਉਤਪੰਨ ਹੋਈ ਚਿੰਤਾ ਤੇ ਉਦਰੇਵੇਂ ਦੀ ਸੁਰ ਦੇ ਵੀ ਲਖਾਇਕ ਹਨ।

ਪੂੰਜੀਵਾਦ ਦੀ ਚੜ੍ਹਤ ਦੇ ਇਸ ਦੌਰ ਵਿਚ ਭਾਵੇਂ ਪਦਾਰਥਕ ਤਰੱਕੀ ਬੜੀ ਹੋਈ ਹੈ, ਪਰ ਅਜੇ ਵੀ ਮਨੁੱਖ ਦੀ ਸੋਚ ਜੰਗਲ ਦੇ ਯੁਗ ਦੀ ਸੋਚ ਤੋਂ ਬਹੁਤੀ ਵੱਖਰੀ ਨਹੀਂ। ਹਾਕਮਾਂ ਦੇ ਲੁੱਟ ਘਸੁੱਟ ਦੇ ਤੌਰ ਤਰੀਕੇ ਬਦਲੇ ਹਨ, ਪਰ ਆਮ ਲੋਕਾਂ ਦੀ ਲੁੱਟ ਉਵੇਂ ਹੀ ਜਾਰੀ ਹੈ। ਇੰਝ ਇਹ ਸਦੀ ਹਨੇਰੇ ਤੇ ਕਤਲੋਗਾਰਤ ਦੀ ਸਦੀ ਹੈ। ਇਸ ਵਿਚ ਸਾਰਥਕ ਪੱਖੋਂ ਕੁਝ ਨਵਾਂ ਨਰੋਆ ਨਹੀਂ। ਉਵੇਂ ਹੀ ਸਰਹੱਦਾਂ 'ਤੇ ਗੋਲੀਬਾਰੀ ਹੈ, ਮਹਿੰਗਾਈ ਦਾ ਤਾਂਡਵ ਨਾਚ ਸਾਰੇ ਪਾਸੇ ਨੱਚ ਰਿਹਾ ਹੈ, ਕਿਰਤੀ ਲੋਕ ਅੱਜ ਵੀ ਭੁੱਖੇ ਹਨ, ਅਣਖ ਦੀ ਖਾਤਰ ਅਜੇ ਵੀ ਮੁਹੱਬਤਾਂ ਕਤਲ ਹੋ ਰਹੀਆਂ ਹਨ। ਇਸ ਸਦੀ ਦਾ ਪੂਰਾ ਡਰਾਮਾ ਕਵਿਤਾ 'ਇਹ ਸਦੀ' ਪੇਸ਼ ਕਰਦੀ ਹੈ:

*ਇਸ ਸਦੀ ਵਿਚ ਵੀ ਵਿਸ਼ਵੀ ਤਾਕਤਾਂ ਦੇ*
*ਸਾਨ੍ਹ ਖੁੱਲ੍ਹੇ ਫਿਰਦੇ ਰਹੇ*

*ਤੇ ਰਾਹ ਵਿਚ ਆਉਣ ਵਾਲੀ ਹਰ ਸ਼ੈਅ ਨੂੰ*
*ਨੇਸਤੋ ਨਾਬੂਦ ਕਰਦੇ ਰਹੇ...*
*ਇਸ ਸਦੀ ਵਿਚ ਵੀ ਅਮਰੀਕਾ ਉਸੇ ਤਰ੍ਹਾਂ*
*ਲਹੂ ਅਤੇ ਤੇਲ ਪੀਂਦਾ ਰਿਹਾ ਤੇ*
*ਹਾਕਮ ਉਸੇ ਤਰ੍ਹਾਂ*
*ਡਾਲਰ ਅੱਗੇ ਹਾੜ੍ਹੇ ਕੱਢਦੇ ਰਹੇ।*

ਇਸ ਸਦੀ ਦੇ ਇਸ ਡਰਾਮੇ ਦਾ ਅੰਤ ਕੀ ਹੋਵੇਗਾ? ਇਸ ਬਾਰੇ 'ਨਾਟਕ' ਕਵਿਤਾ ਵਿਚ ਸੁਚੇਤ ਕੀਤਾ ਗਿਆ ਹੈ ਕਿ:

*ਇਸ ਨਾਟਕ 'ਚ ਤੁਹਾਡੇ ਕਤਲ ਵਾਲਾ*
*ਦ੍ਰਿਸ਼ ਅਜੇ ਆਉਣਾ ਹੈ*

ਕਵੀ ਨੂੰ ਖੇਤਾਂ ਦਾ ਵਿਕਣਾ, ਮੁਨਾਫੇ ਲਈ ਕੱਟ ਕੇ ਪਲਾਟ ਵੇਚਣੇ, ਖੇਤਾਂ ਦੀ ਥਾਂ 'ਤੇ ਗੋਲਡਨ ਹੋਟਲ ਜਾਂ ਮੈਰਜ ਪੈਲੇਸ ਖੁੱਲ੍ਹਣੇ ਆਤੰਕਤ ਕਰਦੇ ਹਨ। ਪਿੰਡ ਦੇ ਬੋਹੜ, ਜੋ ਕਿ 1947 ਦੀਆਂ ਫਿਰਕੂ ਹਵਾਵਾਂ ਵਿਚ ਵੀ ਮਹਿਫੂਜ਼ ਰਹੇ ਸਨ, ਅੱਜ ਮੰਡੀ ਦੇ ਯੁਗ ਵਿਚ ਮੁਨਾਫੇਬਾਜ਼ੀ ਲਈ ਕਤਲ ਕਰ ਦਿੱਤੇ ਗਏ ਹਨ। ਇਸ ਤਰ੍ਹਾਂ ਦੇ ਅਹਿਸਾਸਾਂ ਦੀ ਪੇਸ਼ਕਾਰੀ ਦੁਆਰਾ ਕਵਿਤਾ ਵਿਚੋਂ ਲਗਾਤਾਰ ਉਦਾਸੀ ਦੀ ਰੌਂਅ ਝਲਕਦੀ ਹੈ। ਐਪਰ ਅੰਤਿਕਾ ਤਕ ਪਹੁੰਚਦਿਆਂ ਕਵੀ ਦੇ ਮਨ ਦਾ ਮੌਸਮ ਨਵੀਂ ਕਰਵਟ ਲੈਂਦਾ ਹੈ, ਜਿਸਦੀ ਕਨਸੋਅ ਸਾਨੂੰ 'ਇਕ ਪੀਲਾ ਪੱਤਾ' ਕਵਿਤਾ 'ਚੋਂ ਮਿਲਦੀ ਹੈ:

*ਇਕ ਪੀਲਾ ਪੱਤਾ, ਕਿੱਧਰੋਂ ਟੁੱਟ ਕੇ*
*ਮੇਰੇ ਲਹੂ 'ਚ ਆਣ ਡਿੱਗਿਆ ਹੈ*
*ਆਖਰ ਕਰ ਚੱਲਿਆ ਹੈ ਇਕ ਨਵੀਂ ਰੁੱਤ ਦੀ ਨਿਸ਼ਾਨਦੇਹੀ।*

ਤੇ ਕਵੀ ਆਪਣੇ ਪੁਰਖਿਆਂ ਦੇ ਰਿਣ ਤੋਂ ਮੁਕਤ ਹੁੰਦਾ ਜਾਪਦਾ ਹੈ ਕਿਉਂਕਿ ਉਸਨੂੰ ਆਸ ਹੈ ਕਿ ਹੁਣ

*ਮੇਰਾ ਬੱਚਾ ਹਨੇਰੇ ਦਾ ਗੀਤ*
*ਨਹੀਂ ਗਾਏਗਾ*

ਮੋਹਨ ਤਿਆਗੀ ਦਾ ਇਹ ਕਾਵਿ ਸੰਗ੍ਰਹਿ ਉਸਦੇ ਵਿਰਾਸਤੀ ਆਪੇ ਤੇ ਸਾਮਰਾਜਵਾਦੀ ਤਾਕਤਾਂ ਵਿਚਕਾਰ ਅੰਤਰਦਵੰਦ ਦੇ ਯੁੱਧ ਦੀ ਪੇਸ਼ਕਾਰੀ ਹੈ। ਜਿਸ ਸਦਕਾ ਇਸ ਕਾਵਿ ਸੰਗ੍ਰਹਿ ਦਾ ਸਮੁੱਚਾ ਵਾਤਾਵਰਨ ਉਦਾਸੀ ਦੇ ਨਾਲ ਨਾਲ ਜੁਝਾਰੂ ਬੀਰਤਾ ਵਾਲਾ ਹੈ। ਸ਼ਬਦਾਵਲੀ ਵੀ ਕੁਝ ਇਸ ਤਰ੍ਹਾਂ ਦੀ ਹੈ। 'ਕਾਲੇ ਸਮੇਂ ਦੇ ਚਮਗਾਦੜ', 'ਮੌਤ ਦਾ ਬੁੱਢਾ ਅਜਗਰ', 'ਜੰਗਲ ਦੀ ਜਾਦੂਗਰਨੀ', 'ਹਨੇਰੇ ਦੀ ਬਸਤੀ' ਵਰਗੇ ਰੂਪਕ ਮੋਹਨ ਤਿਆਗੀ ਦੇ ਕਾਵਿ ਦੇ ਸਮੁੱਚੇ ਪ੍ਰਭਾਵ ਨੂੰ ਜੁਝਾਰੂ ਬਿਰਤੀ ਵਾਲਾ ਬਣਾਉਂਦੇ ਹਨ।

-ਪੁਸ਼ਵਿੰਦਰ ਕੌਰ

---


'ਸਿਰਜਣਾ' ਬਾਰੇ ਜਾਣਕਾਰੀ

| | | |
|---|---|---|
| 1. | ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. | ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. | ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. | ਕੌਮੀਅਤ | ਭਾਰਤੀ |
| 5. | ਪਤਾ | 225-ਬੀ, ਮਖਦੂਮਪਰਾ, ਜਲੰਧਰ |
| 6. | ਸੰਪਾਦਕ | ਰਘਬੀਰ ਸਿੰਘ |
| 7. | ਕੌਮੀਅਤ | ਭਾਰਤੀ |
| 8. | ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ, ਸਰਿੰਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।
ਮਿਤੀ : 28 ਫਰਵਰੀ 2011 ਦਸਤਖਤ : ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਸੰਪਾਦਕ : ਰਘਬੀਰ ਸਿੰਘ
ਪ੍ਰਕਾਸ਼ਨ ਮਿਤੀ : 1 ਅਪਰੈਲ, 2011






ਸਿਰਜਣਾ-159 ਵਿਚ ਡਾ. ਵਰਿਆਮ ਸੰਧੂ ਨੇ ਆਪਣੀ ਸਫਲ ਕਹਾਣੀ ਰਾਹੀਂ ਇਕ ਵਾਰੀ ਫੇਰ 'ਜਮਰੌਦ' ਕੇ ਕਿਲੇ ਉੱਤੇ ਝੰਡਾ ਗੱਡ ਦਿੱਤਾ ਹੈ। ਛਿਆਲੀ ਸਫਿਆਂ ਦੀ ਇਸ ਅਤਿ ਰੌਚਿਕ ਕਥਾ ਵਿਚ ਮਾਝੇ ਦੀ ਧਰਤੀ ਦੇ ਇਤਿਹਾਸ, ਸਭਿਆਚਾਰ ਅਤੇ ਅਰਥਚਾਰੇ ਨੂੰ ਖ਼ੂਬਸੂਰਤ ਮਿੱਠੀ ਉਪ ਭਾਸ਼ਾ ਵਿਚ ਇੰਝ ਗੁੰਦ ਕੇ ਪੇਸ਼ ਕੀਤਾ ਗਿਆ ਹੈ ਕਿ ਇਹ ਪੰਜਾਬੀ ਸੂਰਮਿਆਂ ਦੀ ਗਾਥਾ ਬਣ ਜਾਂਦੀ ਹੈ। ਇਸ ਨਾਲੋਂ ਵੀ ਵਧ ਕੇ ਪੂਰੇ ਸੰਸਾਰ ਵਿਚ ਫੈਲੇ ਵਿਸ਼ਾਲ ਪੰਜਾਬ ਦਾ ਚਿੰਨ੍ਹ ਬਣ ਕੇ ਵੀ ਉਭਰਦੀ ਹੈ ਅਤੇ ਸੁਚੇਤ ਪੱਧਰ ਉੱਤੇ ਇਹ ਸੁਝਾਉਂਦੀ ਹੈ ਕਿ ਪਿਛਲੇ ਪੰਜਾਹ ਵਰ੍ਹਿਆਂ ਦੌਰਾਨ ਕੁਲਵੰਤ ਸਿੰਘ ਵਿਰਕ ਦੇ ਧਰਤੀ ਹੇਠਲੇ ਬੌਲਦ ਦਾ ਜਿਗਰਾ ਹੋਰ ਨਰੋਆ, ਵਿਸ਼ਾਲ ਅਤੇ ਸਿਰੜੀ ਹੋ ਗਿਆ ਹੈ ਜਿਹੜਾ ਉਦੋਂ ਆਪਣੇ ਨੌਜਵਾਨ ਫੌਜੀ ਪੁੱਤਰ ਦੀ ਮੌਤ ਨੂੰ ਛੁੱਟੀ ਕੱਟਣ ਆਏ ਉਸਦੇ ਗਰਾਈਂ/ਸਾਥੀ ਪਾਸੋਂ ਦਿਲ ਉੱਤੇ ਪੱਥਰ ਰੱਖ ਕੇ ਲੁਕਾਉਣ ਦੇ ਸਮਰੱਥ ਸੀ ਤਾ ਕਿ ਸਾਥੀ ਮੁੰਡੇ ਦੀ ਰਹਿੰਦੀ ਛੁੱਟੀ ਖਰਾਬ ਨਾ ਹੋ ਜਾਵੇ। 'ਜਮਰੌਦ' ਕਥਾ ਵਿਚ ਉਹੀ ਮੜੈਲ ਧੌਲ ਉਸੇ ਦੁੱਖ ਨੂੰ ਆਪਣੇ ਸਮੁੱਚੇ ਪਰਿਵਾਰ ਅਤੇ ਪਿੰਡ ਤੋਂ ਛੁਪਾਉਣ ਦੇ ਸਮਰੱਥ ਹੋ ਗਿਆ ਹੈ ਕਿਉਂਕਿ ਜੋ ਭਾਣਾ ਵਰਤਣਾ ਸੀ ਉਹ ਤਾਂ ਵਰਤ ਚੁੱਕਾ ਹੈ। ਹੁਣ ਉਸਨੂੰ ਆਪਣੇ ਪਰਿਵਾਰ ਦੀ ਬਿਹਤਰੀ ਲੋੜੀਂਦੀ ਹੈ ਜਿਸ ਖਾਤਰ ਉਸ ਦਾ ਭਰ ਜੋਬਨ ਪੁੱਤਰ ਅਨੇਕਾਂ ਜਫਰ ਜਾਲਦਾ ਹੋਇਆ ਮੌਤ ਨਾਲ ਖੇਡਿਆ ਹੈ। ਕਹਾਣੀ ਬੜੇ ਕਲਾਤਮਕ ਤਰੀਕੇ ਨਾਲ ਇਹ ਵੀ ਸੁਝਾਉਂਦੀ ਹੈ ਕਿ ਰੋਜ਼ੀ-ਰੋਟੀ ਕਮਾਉਣੀ (ਸਹੀ ਢੰਗ ਤਰੀਕਿਆਂ ਨਾਲ) ਧਰਮ ਕਮਾਉਣ ਨਾਲੋਂ ਵੀ ਵੱਡੀ ਭਗਤੀ ਹੈ। ਵੈਸੇ ਕਹਾਣੀ ਦੇ ਨਾਇਕ ਅਮਰ ਸਿੰਘ ਨੂੰ ਜ਼ਬਰਦਸਤੀ ਸਿੰਘ ਸਜਾਉਣ ਦੀ ਲੋੜ ਨਹੀਂ ਸੀ ਕਿਉਂਕਿ ਉਹ ਤਾਂ ਪ੍ਰੋਫੈਸਰ ਪੂਰਨ ਸਿੰਘ ਦੇ ਪੰਜਾਬੀ ਗੱਭਰੂਆਂ ਵਾਂਗ ਪਹਿਲਾਂ ਹੀ ਗੁਰਾਂ ਦੇ ਰੰਗ ਵਿਚ ਰੰਗਿਆ ਜਾ ਚੁੱਕਾ ਸੀ। ਕਹਾਣੀ ਪੜ੍ਹਦਿਆਂ ਜਿੱਥੇ ਹੋਣੀ-ਅਨਹੋਣੀ ਦੇਖਦਾ ਪਾਠਕ ਵਾਰ-ਵਾਰ ਭਾਵੁਕ ਹੋਏ ਬਗ਼ੈਰ ਨਹੀਂ ਰਹਿ ਸਕਦਾ ਉੱਥੇ ਪੰਜਾਬੀਆਂ ਦੇ ਸਿਰੜ-ਸਿਦਕ ਨੂੰ ਦੇਖ ਕੇ ਹੁਲਾਰਾ ਵੀ ਮਿਲਦਾ ਹੈ। ਇਹ ਕਥਾ ਜਿੱਥੇ ਹਕੀਕਤ ਜਾਪਦੀ ਹੋਈ Probability and Possibility ਦੇ ਸਿਧਾਂਤ ਉੱਤੇ ਖ਼ਰੀ ਉੱਤਰਦੀ ਹੈ ਉੱਥੇ ਇਸ ਅੰਕ ਵਿਚਲੀ ਸੰਪਾਦਕੀ ਵਿਚ ਪ੍ਰਗਟਾਏ ਸਤਿਅਮ-ਸ਼ਿਵਮ-ਸੁੰਦਰਮ ਦੇ ਸਿਧਾਂਤ ਦੀ ਸ਼ਾਹਦੀ ਵੀ ਭਰਦੀ ਹੈ। ਸੰਪਾਦਕੀ ਵਿਚ ਠੀਕ ਕਿਹਾ ਗਿਆ ਹੈ ਕਿ ਮਾਨਵਵਾਦੀ ਕਦਰਾਂ-ਕੀਮਤਾਂ ਨਾਲ ਜੁੜੇ ਸਾਡੇ ਸਾਹਿਤਕਾਰ ਨੇ ਔਖੇ ਸਮਿਆਂ ਵਿਚ ਵੀ ਕਰਤੱਵ ਨਿਭਾਇਆ ਹੈ। ਉਸਾਰੂ ਸੋਚ ਵਾਲੀ ਇਸ ਕਹਾਣੀ ਦੀ ਜਿੰਨੀ ਸਿਫ਼ਤ ਕਰੀਏ ਥੋੜ੍ਹੀ ਹੈ। ਨਿਰਸੰਦੇਹ ਵਰਿਆਮ ਸਿੰਘ ਸੰਧੂ ਪੰਜਾਬੀ ਕਹਾਣੀ-ਜਗਤ ਦਾ ਅਮਰ ਸਿੰਘ ਸ਼ੌਂਕੀ ਹੈ। ਹਰੇਕ ਲੇਖਕ ਦਾ ਏਹੀ ਫਰਜ਼ ਬਣਦਾ ਹੈ ਕਿ ਉਹ ਸਾਰਥਿਕ, ਸੁਝਾਊ ਅਤੇ ਉਸਾਰੂ ਸਿਰਜਣਾ ਕਰੇ। ਗੁਰਭਜਨ ਗਿੱਲ, ਜਸਵਿੰਦਰ ਦੀਆਂ ਗ਼ਜ਼ਲਾਂ ਅਤੇ ਸੁਰਜੀਤ ਮਾਨ ਦਾ ਨਾਵਲ 'ਮੜ੍ਹੀ ਦਾ ਦੀਵਾ' ਦਾ ਪੁਨਰ ਮੁਲਾਂਕਣ ਵੀ ਇਸੇ ਪੱਖ ਤੋਂ ਪ੍ਰਭਾਵਤ ਕਰਨ ਵਾਲੀਆਂ ਰਚਨਾਵਾਂ ਹਨ।

-ਅਵਤਾਰ ਸਿੰਘ ਬਿਲਿੰਗ, ਪਿੰਡ ਤੇ ਡਾਕ. ਸੇਹ, ਜ਼ਿਲ੍ਹਾ ਲੁਧਿਆਣਾ

ਸਰਬ ਸਾਂਝੀਵਾਲਤਾ ਅਤੇ ਸਰਬਤ ਦੇ ਭਲੇ ਦੀ ਭਾਵਨਾ ਪੰਜਾਬੀ ਖਾਸੇ ਦਾ ਅਹਿਮ ਅੰਗ ਹਨ। ਇਹਨਾਂ ਦੋਹਾਂ ਮਨੁੱਖੀ ਗੁਣਾਂ ਦੀ ਜੜ੍ਹ 'ਭਾਰ ਵੰਡਾਉਣ' ਦੀ ਆਤਮ-ਬਿਰਤੀ ਹੈ। ਡਾਰਵਿਨ ਨੇ ਅਪਣੀ ਥਿਊਰੀ 'ਚ ਇਸਨੂੰ ਮਨੁੱਖੀ ਸਰਵਾਈਵਲ ਦੀ ਇਕ ਅਹਿਮ ਭੌਤਿਕ ਲੋੜ ਵਜੋਂ ਪਛਾਣਿਆ ਸੀ। ਭਾਰਤੀ ਦਰਸ਼ਨ ਅਨੁਸਾਰ ਇਸ ਬਿਰਤੀ ਦੀ ਜੜ੍ਹ ਭੌਤਿਕ ਲੋੜ ਦੀ ਬਜਾਏ ਦਇਆ ਦੀ ਜ਼ਮੀਨ 'ਚ ਲੱਖ ਪਾਤਾਲ ਗਹਿਰੀ ਲੱਗੀ ਹੋਈ ਹੈ। ਬਾਬੇ ਨਾਨਕ ਦਾ ਵੀ ਕਥਨ ਹੈ: "ਧੌਲ ਧਰਮ ਦਇਆ ਕਾ ਪੂਤ"। ਸਿਰਜਣਾ-159 ਵਿਚਲੀ ਵਰਿਆਮ ਸੰਧੂ ਦੀ ਕਹਾਣੀ 'ਜਮਰੌਦ' ਪ੍ਰਮੁੱਖ ਤੌਰ 'ਤੇ ਪੰਜਾਬੀ ਖਾਸੇ ਦੇ ਇਸ ਅਹਿਮ ਗੁਣ ਰਾਹੀਂ ਅੱਜੋਕੀ ਪੰਜਾਬੀਅਤ ਨੂੰ ਪੁਨਰ-ਪਰਿਭਾਸ਼ਤ ਕਰਨ, ਨਿਰਖਣ ਅਤੇ ਪਰਖਣ ਦਾ ਬਾਕਮਾਲ ਯਤਨ ਹੈ।

ਉਪਰਲੇ ਤਲਾਂ 'ਤੇ ਜਿੱਥੇ 'ਇਤਿਹਾਸ' ਇਸ ਕਹਾਣੀ 'ਚ ਉਰਜਿਤ ਹੈ, ਓਥੇ ਗਹਿਰੇ ਤਲਾਂ 'ਤੇ ਇਸਦੀ ਮੂਲ ਊਰਜਾ ਮਿਥਿਹਾਸ ਹੈ। ਮਿਥਿਹਾਸਕ ਕਥਾਵਾਂ ਯਥਾਰਥਕ ਨਹੀਂ ਹੁੰਦੀਆਂ,ਸੰਕੇਤਕ ਹੁੰਦੀਆਂ ਹਨ, ਪਰ ਕਮਾਲ ਦੀ ਗੱਲ ਇਹ ਹੁੰਦੀ ਹੈ ਕਿ ਉਹਨਾਂ ਰਾਹੀਂ ਕਿਸੇ ਵੀ ਸਮੇਂ ਦੇ ਯਥਾਰਥ ਨੂੰ ਨਿਰਖਿਆ, ਪਰਖਿਆ ਅਤੇ ਉਸ ਨਾਲ ਜੁੜਿਆ ਜਾ ਸਕਦਾ ਹੈ। ਇਸ ਸੰਦਰਭ 'ਚ ਧਰਤੀ ਨੂੰ ਆਪਣੇ ਸਿੰਗਾਂ 'ਤੇ ਚੁੱਕੀ ਖੜ੍ਹੇ 'ਧੌਲ' ਦੀ ਕਥਾ, ਕਹਾਣੀ 'ਜਮਰੌਦ' 'ਚ ਮਿਥਿਹਾਸ ਵਜੋਂ ਸਥਾਪਤ ਹੁੰਦੀ ਹੈ ਪਰ ਇਤਿਹਾਸਕ ਅਤੇ ਵਰਤਮਾਨ ਦੇ ਹਾਣ ਦੀ ਵੀ ਹੋ ਨਿੱਬੜਦੀ ਹੈ।

ਕਹਾਣੀ ਵਿਚਲੇ ਮਨੁੱਖ ਪਾਤਰ ਜਿੱਥੇ 'ਭਾਰ ਵੰਡਾਉਣ' ਦੀ ਭਾਵਨਾ ਦੇ ਮੁਜੱਸਮੇਂ ਹਨ ਓਥੇ 'ਰੁੱਖ' ਵੱਲੋਂ ਮਨੁੱਖ ਦਾ ਦੁੱਖ/ਭਾਰ ਵੰਡਾਉਣ ਦਾ ਦ੍ਰਿਸ਼ ਇਸ ਕਹਾਣੀ 'ਚ ਇਕ ਅਲੌਕਿਕ ਦ੍ਰਿਸ਼ਟਾਂਤ ਪੇਸ਼ ਕਰਦਾ ਹੈ। ਵੇਦ ਦੀ ਇਕ ਰਿਚਾ ਦਾ ਸਾਰ ਹੈ ਕਿ, "ਰੁੱਖ ਭਾਵੇਂ ਬੋਲ ਨਹੀਂ ਸਕਦੇ ਪਰ ਮਨੁੱਖਾਂ ਦਾ ਦੁੱਖ ਮਹਿਸੂਸ ਕਰਦੇ ਅਤੇ ਸਮਝਦੇ ਹਨ।" ਇਸ ਕਹਾਣੀ ਦੇ ਮਨੁੱਖ ਪਾਤਰ ਵੀ ਦੁੱਖ ਜਾਣਦੇ ਹਨ। ਸਮਝਦੇ ਹਨ। ਪਰ 'ਨਾ ਬੋਲਣ ਦਾ ਧਰਮ' ਪਾਲਦੇ ਹਨ। ਇਵੇਂ ਇਸ ਕਹਾਣੀ 'ਚ ਕੁਦਰਤ ਵਿਚਲੀ ਇਕਮਿਕਤਾ ਦਾ ਇਕ ਲੁਕਵਾਂ ਖਾਸਾ ਉਜਾਗਰ ਹੁੰਦਾ ਹੈ ਜਿਸ 'ਚ ਰੁੱਖਾਂ ਅਤੇ ਮਨੁੱਖਾਂ 'ਚ ਰਮੀ ਅਭੇਦਤਾ ਦਿਸਣ ਲੱਗਦੀ ਹੈ। ਗੁਰੂ ਨਾਨਕ ਦੀ ਸਤਰ "ਬਲਿਹਾਰੀ ਕੁਦਰਤ ਵਸਿਆ" ਦੇ ਨਵੇਂ ਅਰਥ ਵੀ ਇਸ ਕਹਾਣੀ 'ਚ ਛੁਪੇ ਹਨ। ਕੁਦਰਤ 'ਚ ਰਮਿਆ ਹੋਇਆ ਕਰਤਾ (ਯੂਨੀਵਰਸਲ ਨੈਚੂਰਲ ਲੌਜਿਕ) ਅਪਣੀਆਂ ਕ੍ਰਿਤਾਂ (ਰੁੱਖ ਅਤੇ ਮਨੁੱਖ) ਰਾਹੀਂ 'ਭਾਰ ਵੰਡਾਉਣ' ਲਈ ਕਾਰਜਸ਼ੀਲ ਦਿਸ ਆਉਂਦਾ ਹੈ।

ਅੱਜ ਦੁਨੀਆਂ ਭਰ 'ਚ ਰੁੱਖਾਂ ਅਤੇ ਬਨਸਪਤੀ ਦੀ ਵਿਗੜ ਰਹੀ ਸਿਹਤ ਨੂੰ ਲੈ ਕੇ ਉਸਦੀ ਸੇਵ ਸੰਭਾਲ ਦੇ ਉਪਰਾਲੇ ਹੋ ਰਹੇ ਹਨ, ਪਰ ਇਹਨਾਂ ਯਤਨਾਂ ਦੇ ਏਜੰਡਿਆਂ 'ਚ ਰੁੱਖਾਂ ਦੇ ਮਨੁੱਖਾਂ ਨਾਲ ਰਿਸ਼ਤੇ ਸਿਰਫ਼ ਹਵਾ ਨੂੰ ਸਾਫ਼ ਕਰਨ ਅਤੇ ਮਨੁੱਖੀ ਜੀਵਨ ਲਈ ਹੋਰ ਉਪਯੋਗੀ ਪਦਾਰਥ ਮੁਹੱਈਆ ਕਰਨ ਤੀਕ ਹੀ ਸੀਮਤ ਰਹਿੰਦੇ ਹਨ। ਕਹਾਣੀ 'ਜਮਰੌਦ' ਰੁੱਖ-ਮਨੁੱਖ ਵਿਚਲੇ ਭਾਵਾਤਮਕ ਰਿਸ਼ਤੇ ਨੂੰ ਏਸ ਏਜੰਡੇ 'ਚ ਸ਼ਾਮਲ ਕਰਕੇ ਰੁੱਖਾਂ ਦੀ ਮਨੁੱਖਾਂ ਲਈ ਅਹਿਮੀਅਤ ਦੇ ਲੁਕੇ ਅਯਾਮ ਉਜਾਗਰ ਕਰਦੀ ਹੈ।

ਇਉਂ ਜਿਵੇਂ ਜਿਵੇਂ ਇਸ ਕਹਾਣੀ 'ਚ ਗਹਿਰੀ ਟੁੱਭੀ ਲੱਗਦੀ ਹੈ ਉਵੇਂ ਉਵੇਂ ਕੁਝ ਹੋਰ ਨਵਾਂ ਮਿਲਦਾ ਹੈ। ਉਜਾਗਰ ਹੁੰਦਾ ਹੈ। ਸੁਰਤ ਅਤੇ ਬਿਰਤ ਦਾ ਹਿੱਸਾ ਬਣਦਾ ਜਾਂਦਾ ਹੈ। ਇਸ ਕਹਾਣੀ 'ਚ ਸ਼ਬਦ ਅਤੇ ਵਾਕ ਜਿਵੇਂ ਉਹਨਾਂ ਦਰਾਂ ਅਤੇ ਬਾਰੀਆਂ ਵਰਗੇ ਹਨ ਜਿਹਨਾਂ ਨੂੰ ਖੋਹਲਦਿਆਂ ਨਵੇਂ ਵਰਤਾਰੇ, ਦ੍ਰਿਸ਼ਟਾਂਤ ਅਤੇ ਰੂਪ ਉਜਾਗਰ ਹੁੰਦੇ ਹਨ। ਤਦ ਹੀ ਇਹ ਕਹਾਣੀ ਦਿੱਖਦੇ ਨਾਲੋਂ ਅਦਿੱਖਦੇ 'ਚ ਕਿਤੇ ਵਧੇਰੇ ਕਾਰਜਸ਼ੀਲ ਹੈ।

'ਜਮਰੌਦ' ਦੀ ਪਲਾਟ-ਉਸਾਰੀ ਵਿਚ 'ਪਿੰਡ' ਬੜਾ ਅਹਿਮ ਹੈ। ਇਸ ਕਹਾਣੀ ਵਿਚਲਾ 'ਪਿੰਡ' ਸੁਭਾਅ ਪੱਖੋਂ ਮੱਧਯੁਗੀ ਹੈ ਪਰ ਉਸਨੂੰ ਪੇਸ਼ ਵਰਤਾਰੇ ਨਵ-ਯੁਗੀ ਹਨ। ਇਹੀ ਕਹਾਣੀ ਦੇ ਪਲਾਟ ਵਿਚਲਾ ਮੂਲ ਦਵੰਦ ਹੈ। ਇਸ ਦਵੰਦ ਦੇ ਰੂ-ਬ-ਰੂ ਇਸ ਪਿੰਡ ਦੇ 'ਸ਼ਹਾਦਤ', 'ਕੁਰਬਾਨੀ', 'ਸਾਂਝੀਵਾਲਤਾ' ਅਤੇ 'ਭਾਰ ਵੰਡਾਉਣ' ਜਿਹੇ ਅਹਿਮ ਸਕੰਲਪਾਂ ਨੂੰ ਸਵਾਲੀਆ ਚਿੰਨ੍ਹ ਲੱਗ ਚੁੱਕੇ ਹਨ। ਕਹਾਣੀ 'ਚ ਇਹ ਪ੍ਰਸ਼ਨ ਚਿੰਨ੍ਹ ਅਚੇਤ ਰੂਪ 'ਚ ਮੌਜੂਦ ਹਨ:

- ਉਹ (ਬਾਬਾ ਚੜ੍ਹਤ ਸਿੰਘ)ਤਾਂ ਸਾਰੀ ਉਮਰ ਮਰਦੇ ਦਮ ਤੱਕ ਚੋਰਾਂ ਨਾਲ ਲੜਿਆ। ਉਹੋ ਜਿਹੇ ਬੰਦੇ ਹੁਣ ਰਹੇ ਨਹੀਂ ਨਾ, ਤਦੇ ਤਾਂ ਚੋਰਾਂ ਉਚੱਕਿਆਂ ਦੀਆਂ ਚੜ੍ਹਾਂ ਮੱਚੀਆਂ ਹੋਈਆਂ ਨੇ।
- ਉਹਨੂੰ ਖ਼ਿਆਲ ਆਇਆ ਉਸਦਾ ਪੁੱਤ ਵੀ 'ਸ਼ਹੀਦ' ਹੋ ਗਿਐ। ਪਰ ਉਹਦੇ ਪੁੱਤ ਦੀ ਕੌਮ ਵਿਚ ਤਾਂ ਸਾਰੇ ਛੇ ਜੀਅ ਹੀ ਸ਼ਾਮਲ ਸਨ! ਚਾਰ ਏਥੋਂ ਵਾਲੇ ਤੇ ਦੋ ਕਨੇਡਾ ਵਿਚਲੇ। ਏਡੀ ਕੁ 'ਕੌਮ' ਲਈ ਮਰਨ ਵਾਲਾ ਕਿਹੜੇ 'ਖ਼ਾਤੇ' ਦਾ 'ਸ਼ਹੀਦ' ਹੁੰਦਾ ਹੈ!
- ਲੋਕ ਆਖਦੇ, "ਤੂੰ ਕਹਿੰਦੈਂ; ਜੱਥੇਦਾਰ ਸਾਂਝਾ ਖਾਲ ਖਾ ਗਿਐ! ਭਲਿਆ ਲੋਕਾ! ਉਹ ਤਾਂ ਸਾਂਝਾ ਗੁਰੂ-ਘਰ, ਸਾਂਝੀ ਗੋਲਕ ਤੇ ਗੁਰਦਵਾਰੇ ਦੀ ਜ਼ਮੀਨ ਵੀ ਖਾ ਗਿਐ। ਤੈਨੂੰ ਉਹ ਕੀ ਦੇਹ-ਦਵਾਲ ਆ! ਤੂੰ ਝੋਟਿਆਂ ਵਾਲੇ ਘਰੋਂ ਕੀ ਲੱਸੀ ਭਾਲਦੈਂ!"
- ਉਂਝ ਸੂਰਮਗਤੀ ਭਲੀ ਉਹੋ ਈ ਏ ਜਿਹੜੀ ਕਿਸੇ ਦੇ ਦੁੱਖ ਦਾ ਭਾਰ ਹੌਲਾ ਕਰਨ ਲਈ ਉਹਦੇ ਦੁੱਖ ਦਾ ਪਹਾੜ ਆਪਣੇ ਸਿਰ 'ਤੇ ਚੁੱਕ ਲਵੇ। ...ਸਿਰਫ ਆਪਣੇ ਭਲੇ ਜਾਂ ਲਾਲਚ ਲਈ ਦੁੱਖ ਝੱਲਣਾ



ਸੂਰਮਗਤੀ ਨਹੀਂ ਹੁੰਦੀ। ਉਹ ਤਾਂ ਆਪਣੀ ਗਰਜ਼ ਹੁੰਦੀ ਏ ਪੁੱਤਰਾ।

- ਇਸ ਧਰਤੀ ਹੇਠਾਂ ਉਹ ਧੌਲ ਤਾਂ ਜ਼ਰੂਰ ਹੋਵੇਗਾ! ਉਹ ਜ਼ਰੂਰ ਉਸਨੂੰ ਡਿੱਗਦੇ ਨੂੰ ਸੰਭਾਲ ਲਏਗਾ! ਪਰ ਧੌਲ ਤਾਂ ਕਿਧਰੇ ਵੀ ਨਹੀਂ ਸੀ!

ਸਵਾਲ ਪੈਦਾ ਹੁੰਦਾ ਹੈ ਕਿ ਮੱਧਯੁਗੀ ਪੰਜਾਬੀ ਆਦਰਸ਼ਾਂ ਦੀ ਲੋਅ 'ਚ ਨਵ-ਯੁਗ 'ਚ ਕਿੱਥੋਂ ਕੁ ਤੀਕ ਤੁਰਿਆ ਜਾ ਸਕਦਾ ਹੈ? ਜੇਕਰ ਪੰਜਾਬੀ ਖਾਸੇ ਦੀ ਜ਼ਮੀਨ ਚੁੱਕਣ ਵਾਲੇ ਧੌਲ ਦੇ ਸਿੰਗ ਸਾਂਝੀਵਾਲਤਾ ਅਤੇ ਸਰਬਤ ਦਾ ਭਲਾ ਹਨ ਤਾਂ 'ਗਲੋਬਲ ਮੰਡੀ' ਦੀ ਛੁਰੀ ਨਾਲ ਇਹ ਧੌਲ ਕਦੋਂ ਦਾ ਬੰਦ ਬੰਦ ਕੱਟਿਆ ਜਾ ਚੁੱਕਿਆ ਹੈ। 'ਪਿੰਡ ਵਸਣ' ਦਾ ਆਧਾਰ ਵਿਰਾਸਤੀ ਕਿੱਤੇ ਖਿੰਡ-ਪੁੰਡ ਚੁੱਕੇ ਹਨ। ਜਿਹੜੇ ਕਾਰੀਗਰਾਂ ਦਾ ਰੋਜ਼ਗਾਰ ਪੁਸ਼ਤ ਦਰ ਪੁਸ਼ਤ ਪਿੰਡ 'ਚ ਹਾਸਲ ਸੀ ਉਹ ਸ਼ਹਿਰਾਂ ਦੇ ਧੂੜ-ਅੱਟੇ ਚੌਰਾਹਿਆਂ 'ਚ ਖੜੋ ਕੇ ਹੁਣ ਠੇਕੇਦਾਰਾਂ ਦੀ ਉਡੀਕ ਕਰਦੇ ਹਨ। ਕਿਸਾਨਾਂ ਦਾ ਰੋਲ ਨਵ-ਯੁਗੀ ਸੰਦਰਭਾਂ 'ਚ 'ਮੈਨੇਜਰਾਂ' ਤੀਕ ਸੀਮਤ ਹੋ ਚੁੱਕਾ ਹੈ। ਧਰਤੀ ਨਾਲੋਂ ਉਹਨਾਂ ਦਾ ਸਿੱਧਾ ਨਾਤਾ ਦਿਨੋ ਦਿਨ ਟੁੱਟ ਰਿਹਾ ਹੈ। ਪਿੰਡ ਦੀ ਸਾਂਝ-ਰੂਪ ਧਰਾਤਲ ਖੇਰੂੰ ਖੇਰੂੰ ਹੋ ਰਹੀ ਹੈ।

ਇਹ ਸਭ ਕੁਝ 'ਗਲੋਬਲ ਮੰਡੀ' ਲਈ ਅਨੁਕੂਲ ਹੈ। 'ਮੰਡੀ' ਦੀ ਮੰਗ ਹਰ ਮਨੁੱਖੀ ਵਰਤਾਰੇ ਨੂੰ ਖੰਡ-ਖੰਡ ਤੋੜਨ 'ਚ ਹੀ ਤਾਂ ਹੈ। ਉਸਨੂੰ 'ਪਰਿਵਾਰ' ਰੂਪੀ ਗਾਹਕ 'ਚ ਦਿਲਚਸਪੀ ਨਹੀਂ ਸਗੋਂ ਉਸਦੀ ਦਿਲਚਸਪੀ ਪਰਿਵਾਰ ਦੇ ਜੀਆਂ ਨੂੰ ਅੱਡੋ-ਅੱਡ ਗਾਹਕ ਬਣਾਉਣ 'ਚ ਹੈ। ਐਸੇ ਸਮਿਆਂ 'ਚ 'ਜਮਰੌਦ' ਵਿਚਲੇ ਪਿੰਡ ਬੜੀ ਤੇਜ਼ੀ ਨਾਲ ਹਾਸ਼ੀਏ 'ਤੇ ਜਾ ਰਹੇ ਹਨ। ਉਹਨਾਂ ਦੇ ਅਪਣੇ ਅੰਗ ਦੂਜੇ ਅੰਗਾਂ 'ਤੇ ਮਾਰੂ ਵਾਰ ਕਰਦੇ ਅਪ੍ਰਸੰਗਕ ਹੋ ਰਹੇ ਹਨ। 'ਜਮਰੌਦ' ਵਿਚ ਇਸ ਭਿਆਨਕ ਸਥਿਤੀ ਦਾ ਦ੍ਰਿਸ਼ਟਾਂਤ ਕਲੇਜੇ ਦਾ ਰੁੱਗ ਭਰ ਲੈਂਦਾ ਹੈ:

- ਨਾ ਆਕਾਸ਼ ਨਾ ਪਾਤਾਲ! ਉਹ ਖਲਾਅ 'ਚ ਲਟਕਿਆ ਹੋਇਆ। ਉਹਦਾ ਆਪਾ ਸੁਦਰਸ਼ਨ ਚੱਕਰ ਵਾਂਗ ਅਪਣੀ ਧੁਰੀ ਦੁਆਲੇ ਘੁੰਮੀ ਜਾ ਰਿਹਾ ਸੀ ਤੇ ਚੱਲਦਾ ਹੋਇਆ ਉਹ ਅਪਣੇ ਜਿਸਮ ਨੂੰ ਹੀ ਕੱਟੀ ਵੱਢੀ ਜਾ ਰਿਹਾ ਸੀ। ਉਹਦੇ ਅਪਣੇ ਅੰਗ ਦੂਜੇ ਅੰਗਾਂ 'ਤੇ ਵਾਰ ਕਰ ਰਹੇ ਸਨ। ਤਨ ਮਨ ਦੇ ਟੋਟੇ ਹੋ ਕੇ ਖਿਲਾਅ 'ਚ ਬੋਟੀ ਬੋਟੀ ਉਡ ਰਹੇ ਸਨ। ਜਮਰੌਦ ਦੇ ਕਿਲ੍ਹੇ 'ਤੇ ਝੁਲਾਉਣ ਲਈ ਉਹਦੇ ਹੱਥ 'ਚ ਫੜਿਆ ਝੰਡਾ ਲੀਰਾਂ-ਲੀਰਾਂ ਤੂੰਬਾ ਤੂੰਬਾ ਹੋ ਕੇ ਖਿੱਲਰ ਗਿਆ ਸੀ।

'ਜਮਰੌਦ' ਦਾ ਕਥਾਨਕ ਅਪਣੇ ਵਿਚਲੀ ਟਰੈਜਡੀ ਦਾ ਮੂਲ ਕਾਰਨ 'ਸਟੇਟ' ਦੇ ਲੋਕ-ਮਾਰੂ ਰੋਲ ਵਿਚ ਵੇਖਦਾ ਹੈ। ਸਮਾਜ ਸ਼ਾਸਤਰੀ 'ਰੂਸੋ' ਵੱਲੋਂ ਕੀਤੀਆਂ ਗਈਆਂ 'ਸਟੇਟ' ਦੇ ਵਿਗਾੜ ਦੀਆਂ ਨਿਸ਼ਾਨਦੇਹੀਆਂ ਅਤੇ ਨਿਰਣੇ ਕਹਾਣੀ 'ਜਮਰੌਦ' ਦੇ ਅੰਤ੍ਰੀਵ ਵਿਚ ਅਚੇਤ ਪ੍ਰਵਾਹਤ ਜਾਪਦੇ ਹਨ:

- ਏਸ ਮੁਲਕ ਦਾ ਜਿਹੜਾ ਹਾਲ ਹੈ ਕੁਛ ਨਈਂ ਬਣਨਾ ਅਗਲੀਆਂ ਪੀੜ੍ਹੀਆਂ ਦਾ ਏਥੇ।
- ਕੀ ਤੁਹਾਡੀ ਭਾਰਤ ਮਾਂ ਦੇ ਥਣਾਂ ਚੋਂ, ਤੁਹਾਨੂੰ ਚੁੰਘਾਉਣ ਲਈ ਦੁੱਧ ਮੁੱਕ ਗਿਐ ਜਾਂ ਕੀ ਇਹ ਦੁੱਧ ਕੋਈ ਹੋਰ ਪੀ ਜਾਂਦੈ?
- ਏਥੇ ਕਾਹਦੀ ਜ਼ਿੰਦਗੀ ਆ। ਨਿਰੇ ਭੁੱਖ ਨੂੰ ਢੋਕੇ। ਮੁੰਡੇ ਜੇ ਦੋ ਅੱਖਰ ਪੜ੍ਹ ਜਾਂਦੇ ਨੇ ਤਾਂ ਬਾਬੂ ਬਣ ਕੇ ਟੂਟ ਕੱਢੀ ਰੱਖਦੇ ਨੇ। ਕੰਮ ਦਾ ਡੱਕਾ ਭੰਨ ਕੇ ਦੂਹਰਾ ਨਹੀਂ ਕਰਦੇ। ਨੌਕਰੀ ਮਿਲਦੀ ਕੋਈ ਨਹੀਂ। ਜ਼ਮੀਨਾਂ ਵੇਚ ਕੇ ਫ਼ਿਰ ਬਾਹਰ ਨੂੰ ਭੱਜਦੇ ਨੇ।ਜਿਹੜੇ ਪਿੱਛੇ ਰਹਿ ਗਏ ਉਹ ਨਸ਼ਿਆਂ ਡੋਬ ਲਏ। ਕੋਈ ਹੱਜ ਨਈਂ ਰਹਿ ਗਿਆ ਏਥੇ ਜੀਣ ਦਾ।
- ਦੇਸ਼ ਆਜ਼ਾਦ ਹੋ ਗਿਆ ਸੀ ਪਰ ਬਾਬੇ ਵੱਲੋਂ ਵਿੱਢੀ ਲੜਾਈ ਤਾਂ ਹਾਲੇ ਤੀਕ ਜਾਰੀ ਸੀ।ਅਜੇ ਉਹ 'ਰੀਡ' ਸਾਹਮਣੇ ਬਾਹਵਾਂ ਖੜ੍ਹੀਆਂ ਕਰਕੇ ਲਲਕਾਰਾ ਮਾਰਨ ਜੋਗਾ ਨਹੀਂ ਸੀ ਹੋਇਆ।
- ਹੁਣ ਨਾ ਤਾਂ ਏਥੇ ਕੋਈ ਆਜ਼ਾਦੀ ਏ ਤੇ ਨਾ ਹੀ ਅਣਖ ਨਾਲ ਜਿਉਣਾ ਬਚਿਐ। ਜੇ ਏਦਾਂ ਹੀ ਜਿਉਣਾ ਏਂ ਤਾਂ ਨਿਰੀ ਰੋਟੀ ਲਈ ਕਿਉਂ ਨਾ ਜੀਵੀਏ!

"ਇਹ ਦੇਸ ਅਜ਼ਾਦ ਨਹੀਂ ਸੀ ਹੋਇਆ ਅਸਲ 'ਚ ਇਸਦੀ ਮੈਨੇਜਮੈਂਟ ਗੋਰੇ ਫਿਰੰਗੀਆਂ ਨੇ ਕਾਲੇ ਫਿਰੰਗੀਆਂ ਨੂੰ ਸੌਂਪੀ ਸੀ।" ਇਹ ਕਹਾਣੀ 'ਜਮਰੌਦ' ਦਾ ਅਚੇਤ ਟੈਕਸਟ ਹੈ। ਸਾਂਝੇ ਵਿਰਸੇ ਦੀ ਆਨ ਸ਼ਾਨ ਲਈ ਜਮਰੌਦ ਦੇ ਕਿਲ੍ਹੇ 'ਤੇ ਝੰਡਾ ਝੁਲਾ ਕੇ 'ਨਾਦਰ ਸ਼ਾਹ' ਅਤੇ 'ਅਬਦਾਲੀਆਂ' ਰੂਪ 'ਮਿਸਟਰ ਰੀਡਾਂ' ਦੀਆਂ ਅੱਖਾਂ 'ਚ ਅੱਖਾਂ ਪਾ ਕੇ ਵੱਜਣ ਵਾਲੇ ਲਲਕਾਰੇ 'ਰੋਟੀ ਲਈ ਲਿਲਕੜੀ' 'ਚ ਕਿੰਝ ਤਬਦੀਲ ਹੋ ਰਹੇ ਹਨ, ਕਹਾਣੀ 'ਜਮਰੌਦ' ਅਜਿਹੇ ਵਰਤਾਰਿਆਂ ਦੀ ਭਿਆਨਕ ਅਸਲੀਅਤ ਨੂੰ ਬੇਪਰਦਾ ਕਰਦੀ ਹੋਈ, ਸਾਰੀ

ਮਨੁੱਖਤਾ ਦੀ 'ਗਲੋਬਲ' ਹੋਣੀ ਨੂੰ ਅਪਣੇ ਕਲਾਵੇ 'ਚ ਲੈ ਲੈਂਦੀ ਹੈ।

ਕਹਾਣੀ 'ਜਮਰੌਦ' ਮਨੁੱਖਤਾ ਨੂੰ ਦਰਪੇਸ਼ ਇਹਨਾਂ ਸਭ ਮਾਰੂ ਪਰਿਸਥਿਤੀਆਂ ਨੂੰ ਉਜਾਗਰ ਕਰਕੇ, ਪਾਠਕ ਦੀ ਸੁਰਤ ਨੂੰ ਅੱਜੋਕੇ ਆਰਥਿਕ-ਰਾਜਨੀਤਕ ਸੰਦਰਭਾਂ ਨਾਲ ਨਵਿਆਉਂਦੀ ਹੈ। ਇਹ ਫੈਸਲਾ ਪਾਠਕ ਨੇ ਕਰਨਾ ਹੈ ਕਿ ਉਸਨੇ ਆਜ਼ਾਦੀ ਤੇ ਅਣਖ ਨਾਲ ਜੀਣਾ ਹੈ ਜਾਂ ਸਿਰਫ਼ ਰੋਟੀ ਲਈ? ਇਸ ਸਭ ਕਾਸੇ ਦੇ ਰੂ-ਬ-ਰੂ ਉਸਨੇ ਆਪਣੇ ਸਭ ਕਾਸੇ ਨੂੰ ਜਿਸ ਉੱਤੇ ਉਸਨੂੰ ਵਿਰਸੇ ਰੂਪੀ ਮਾਣ ਹੈ...ਜੋ ਉਸਦੀ ਲੋਕ-ਪੱਖੀ ਸਭਿਅਤਾ ਦੀ ਪਛਾਣ ਹੈ... ਰੂਹ ਹੈ, ਨੂੰ ਚੁੱਪ-ਚਾਪ ਅਪ੍ਰਸੰਗਕ ਹੋਣ ਦੇਣਾ ਹੈ? ਜਾਂ ਉਸਨੇ ਇਸਦੀ 'ਅਧੋਗਤੀ' ਦੀਆਂ ਜ਼ਿੰਮੇਵਾਰ ਸਥਿਤੀਆਂ ਨਾਲ 'ਕਰਾਰੇ ਹੱਥ' ਕਰਨੇ ਹਨ।

ਕਹਾਣੀਕਾਰ ਇਸ ਮਨੁੱਖੀ-ਅਧੋਗਤੀ ਭਰਪੂਰ ਵਰਤਾਰੇ 'ਚ ਹਾਲੇ ਵੀ ਲੁਕਵੇਂ ਰੂਪ 'ਚ ਉਸ ਪਿੰਡ ਦੇ 'ਸਾਂਝੇ ਅਣਖੀ/ਜੰਗਜੂ ਵਿਰਸੇ' ਵੱਲ ਆਸਵੰਦ ਹੈ ਜਿਸ ਦੀ ਲੋਅ 'ਚ ਜਮਰੌਦ 'ਤੇ ਉਸਦੇ ਵਡੇਰੇ ਵੱਲੋਂ ਝੁਲਾਇਆ ਝੰਡਾ, ਪਿੰਡ ਵਾਲਿਆਂ ਦੀ ਵੱਡੀ ਧਿਰ ਹੈ ਅਤੇ ਧਰਵਾਸਾ ਵੀ। ਇਸ ਇਕ-ਮਾਤਰ ਆਸ ਨੇ ਕਿਸ ਰਾਜਨੀਤਕ ਅਤੇ ਆਰਥਿਕ ਪੈਂਤੜੇ ਨਾਲ ਇਸ ਗਲੋਬਲ ਮਨੁੱਖ-ਵਿਰੋਧੀ ਸਥਿਤੀ ਦਾ ਮੂੰਹ ਮੋੜਨਾ ਹੈ? ਇਹ ਸਭ ਕੁਝ 'ਜਮਰੌਦ' ਕਹਾਣੀ ਦੇ 'ਅਗਲੇ ਵਰਕ' ਹਨ ਜਿਹਨਾਂ ਨੇ ਅਗਲੀ/ਨਵੀਂ ਕਹਾਣੀ ਨੂੰ ਸਿਰਜਣਾ ਹੈ। ਸਿੰਜਣਾ ਹੈ।

ਸਿਰਜਣਾ-159 ਵਿਚ ਹੀ ਸੁਰਜੀਤ ਹਾਂਸ ਦਾ ਲੇਖ 'ਗਲੋਬਲਾਈਜ਼ੇਸ਼ਨ' ਬਹੁਤ ਮਹੱਤਵਪੂਰਨ ਹੈ। ਇਸ ਵਿਚ ਪੇਸ਼ ਗਲੋਬੀਕਰਨ ਦੇ ਦੈਂਤ ਦੀ, ਭੌਤਿਕ ਅਤੇ ਸਮਾਜ-ਵਿਗਿਆਨੀ ਤੱਥਾਂ ਆਧਾਰਤ, ਪੁਣ-ਛਾਣ ਪਾਠਕ ਸਾਹਵੇਂ ਗਲੋਬਲਾਈਜ਼ੇਸ਼ਨ ਦੇ ਅਣਮਨੁੱਖੀ ਖਾਸੇ ਨੂੰ ਬਾਖੂਬੀ ਜ਼ਾਹਿਰ ਕਰਦੀ ਹੈ। ਮਨੁੱਖਤਾ ਨੂੰ ਦਰਪੇਸ਼ ਬਹੁਤ ਸਾਰੇ ਵਿਸ਼ਵਵਿਆਪੀ ਮਸਲਿਆਂ ਨੂੰ ਸਮਝਣ ਲਈ ਇਹ ਲੇਖ 'ਕੁੰਜੀਵਤ' ਵਿਚਾਰਾਂ/ਤੱਥਾਂ ਨਾਲ ਭਰਪੂਰ ਹੋਣ ਕਾਰਨ ਸਾਂਭਣਯੋਗ ਹੈ।

-ਉਂਕਾਰਪ੍ਰੀਤ ਟੋਰਾਂਟੋ, ਕੈਨੇਡਾ

ਸਿਰਜਣਾ-159 ਵਿਚ ਬਲਬੀਰ ਮਾਧੋਪੁਰੀ ਦੀ ਪੁਸਤਕ 'ਆਦਿ ਧਰਮ ਦੇ ਬਾਨੀ ਗ਼ਦਰੀ ਬਾਬਾ ਮੰਗੂ ਰਾਮ' ਦਾ ਰੀਵਿਊ ਛਪਿਆ ਹੈ। ਰੀਵਿਊਕਾਰ, ਡਾ. ਚੰਦਰ ਮੋਹਨ, ਨੇ ਲਿਖਿਆ ਹੈ, "ਆਦਿ ਧਰਮ ਦੇ ਬਾਨੀ ਮੰਗੂ ਰਾਮ ਨੇ ਡਾ. ਅੰਬੇਦਕਰ ਦੀ ਉਸ ਤਜਵੀਜ਼ ਨੂੰ ਮੰਨਣ ਤੋਂ ਇਨਕਾਰ ਕੀਤਾ ਜਿਸ ਅਨੁਸਾਰ ਪੰਜਾਬ ਦੀ ਅਛੂਤ ਲੀਡਰਸ਼ਿਪ ਨੂੰ ਮੁਸਲਿਮ ਲੀਗ ਨੂੰ ਵੋਟ ਦੇ ਕੇ ਪਾਕਿਸਤਾਨ ਬਣਾਏ ਜਾਣ ਅਤੇ ਉਸ ਨਵੇਂ ਮੁਲਕ ਵਿਚ ਅਛੂਤਾਂ ਨੂੰ ਸ਼ੁਮਾਰ ਕਰਨ ਦੀ ਪੇਸ਼ਕਸ਼ ਕੀਤੀ ਗਈ ਸੀ।"

ਉਪਰੋਕਤ ਸ਼ਬਦ ਇਸ ਤਰ੍ਹਾਂ ਅੰਕਤ ਕੀਤੇ ਗਏ ਹਨ ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਡਾ. ਅੰਬੇਦਕਰ ਪਾਕਿਸਤਾਨ-ਇਕ ਮੁਸਲਿਮ ਦੇਸ਼ ਬਣਾਉਣ ਦੇ ਹੱਕ ਵਿਚ ਸਨ ਅਤੇ ਉਹ ਇਕ ਸੱਚੇ ਰਾਸ਼ਟਰਵਾਦੀ ਨਹੀਂ ਸਨ, ਜਦਕਿ ਬਾਬੂ ਮੰਗੂ ਰਾਮ ਇਕ ਸੱਚੇ ਰਾਸ਼ਟਰਵਾਦੀ ਸਨ। ਰੀਵਿਊ ਪੜ੍ਹਨ ਉਪਰੰਤ ਇਹ ਗੱਲ ਮਨ ਨੂੰ ਨਹੀਂ ਜਚੀ। ਭਾਰਤ ਦੇ ਸੰਵਿਧਾਨਕ ਇਤਿਹਾਸ ਅਤੇ ਰਾਜਨੀਤਕ ਵਿਗਿਆਨ ਦਾ ਵਿਦਿਆਰਥੀ ਹੋਣ ਦੇ ਨਾਤੇ ਭਾਰਤ ਦੇ ਆਜ਼ਾਦੀ ਸੰਗਰਾਮ ਦੀ ਲਹਿਰ ਨੂੰ ਵਿਸਥਾਰ ਵਿਚ ਪੜ੍ਹਿਆ ਹੋਇਆ ਹੈ ਅਤੇ ਇਹ ਵਿਸ਼ੇ ਮੈਂ ਕਾਲਿਜ ਅਧਿਆਪਕ ਦੇ ਤੌਰ 'ਤੇ ਵਿਦਿਆਰਥੀਆਂ ਨੂੰ ਕਈ ਸਾਲ ਪੜ੍ਹਾਉਂਦਾ ਰਿਹਾ ਹਾਂ। ਮੈਂ ਡਾ. ਅੰਬੇਦਕਰ ਦੀ ਪੁਸਤਕ "ਭਾਰਤ ਦੀ ਵੰਡ ਜਾਂ ਪਾਕਿਸਤਾਨ" (ਅੰਗਰੇਜ਼ੀ) ਦਾ ਬੜਾ ਡੂੰਘਾ ਅਧਿਐਨ ਕੀਤਾ ਹੈ। ਸ਼ੱਕ ਨੂੰ ਦੂਰ ਕਰਨ ਲਈ ਪਹਿਲਾਂ ਰੀਵਿਊ ਅਧੀਨ ਪੁਸਤਕ ਨੂੰ ਹੀ ਚੰਗੀ ਤਰ੍ਹਾਂ ਵਾਚਿਆ। ਇਸ ਪੁਸਤਕ ਦੇ ਪੰਨਾ 104 ਉੱਤੇ ਬਾਬੂ ਮੰਗੂ ਰਾਮ ਦੀ ਅਜਿਹੀ ਸਟੇਟਮੈਂਟ ਦਰਜ ਹੈ ਜਿਸਨੂੰ ਆਧਾਰ ਬਣਾ ਕੇ ਰੀਵਿਊਕਾਰ ਨੇ ਉਪਰੋਕਤ ਨਿਰਣਾ ਲਿਆ। ਪੁਸਤਕ ਦੇ ਪੰਨਾ 105 ਉੱਤੇ ਸ੍ਰੀ ਐਨ ਸ਼ਿਵਰਾਜ ਦਾ ਅੰਗਰੇਜ਼ੀ ਵਿਚ ਲਿਖਿਆ ਉਹ ਪੱਤਰ ਮਿਤੀ 20 ਮਾਰਚ 1946 ਹੈ ਜਿਸਨੂੰ ਆਧਾਰ ਬਣਾ ਕੇ ਬਾਬੂ ਮੰਗੂ ਰਾਮ ਨੇ ਉਪਰੋਕਤ ਸਟੇਟਮੈਂਟ ਦਿੱਤੀ ਸੀ। ਇਸ ਪੱਤਰ ਦਾ ਸੰਬੰਧਤ ਪੈਰ੍ਹਾ ਹੇਠ ਲਿਖੇ ਅਨੁਸਾਰ ਹੈ: "I am glad to inform you that a settlement has been arrived at between the Muslim



League and the Scheduled Castes Federation with regard to the legislature. The Mulsim League is prepared to offer to the members of the Scheduled Caste one post of Minister and one post of Parliamentary Secretary if the members of the Scheduled Caste form a coalition with the Muslim League."

ਉਪਰੋਕਤ ਪੈਰ੍ਹਾ ਇਹ ਸਪਸ਼ਟ ਕਰਦਾ ਹੈ ਕਿ ਸਰਬ ਭਾਰਤੀ ਸ਼ਡੀਊਲਡ ਕਾਸਟ ਫੈਡਰੇਸ਼ਨ ਨੇ ਬ੍ਰਿਟਿਸ਼ ਪ੍ਰਾਂਤਕ ਵਿਧਾਨ ਸਭਾਵਾਂ ਦੀਆਂ ਚੋਣਾਂ ਲੜਨ ਦੇ ਮਕਸਦ ਨਾਲ ਮੁਸਲਿਮ ਲੀਗ ਨਾਲ ਚੋਣ ਸਮਝੌਤਾ ਕੀਤਾ ਸੀ। ਇਸਦਾ ਮਕਸਦ ਇਹ ਸੀ ਕਿ ਆਪਣੇ ਵੱਧ ਤੋਂ ਵੱਧ ਨੁਮਾਇੰਦੇ ਪ੍ਰਾਂਤਕ ਵਿਧਾਨ ਸਭਾਵਾਂ ਵਿਚ ਭੇਜੇ ਜਾਣ ਤਾਕਿ ਭਾਰਤ ਦੀ ਸੰਵਿਧਾਨਿਕ ਸਭਾ ਵਿਚ ਦਲਿਤਾਂ ਦੇ ਕੁਝ ਨੁਮਾਇੰਦੇ ਨਾਮਜ਼ਦ ਹੋ ਸਕਣ। ਇਹੀ ਰਾਜਨੀਤਕ ਮਨਸ਼ਾ ਮੁਸਲਿਮ ਲੀਗ ਦੀ ਸੀ। ਇੰਡੀਅਨ ਨੈਸ਼ਨਲ ਕਾਂਗਰਸ ਉਸ ਸਮੇਂ ਭਾਰਤੀ ਮੁਸਲਮਾਨਾਂ ਅਤੇ ਦਲਿਤਾਂ ਦੀ ਪ੍ਰਤੀਨਿਧਤਾ ਦਾ ਦਾਅਵਾ ਕਰਦੀ ਸੀ। ਜਦਕਿ ਇਹ ਸੱਚ ਨਹੀਂ ਸੀ। ਦਲਿਤਾਂ ਦੇ ਸਰਬ ਪ੍ਰਵਾਨਤ ਨੇਤਾ ਡਾ. ਅੰਬੇਦਕਰ ਸਥਾਪਤ ਹੋ ਚੁੱਕੇ ਸਨ, ਉਹਨਾਂ ਦੀ ਆਪਣੀ ਸੁਤੰਤਰ ਰਾਜਨੀਤਕ ਪਾਰਟੀ ਸੀ। ਉਸ ਸਮੇਂ ਦੀ ਦਲਿਤ ਰਾਜਨੀਤੀ ਇਹ ਸੀ ਕਿ ਘੱਟ ਗਿਣਤੀਆਂ ਦਾ ਆਪਸੀ ਸਮਝੌਤਾ ਹੋਵੇ ਜਿਸ ਵਿਚ ਉਹ ਕਾਮਯਾਬ ਹੋਏ। ਪੰਜਾਬ ਦੇ ਦਲਿਤ ਲੀਡਰ ਬਾਬੂ ਮੰਗੂ ਰਾਮ ਦੀ ਅਗਵਾਈ ਵਿਚ ਜੇ ਅੰਬੇਦਕਰ ਦੀ ਇਸ ਰਾਜਨੀਤਕ ਲਾਈਨ ਨਾਲ ਸਹਿਮਤ ਹੁੰਦੇ ਤਾਂ ਹੋ ਸਕਦਾ ਹੈ ਪੰਜਾਬ ਵਿਚੋਂ ਵੀ ਦਲਿਤਾਂ ਦੇ ਸੁਤੰਤਰ ਮੈਂਬਰ ਜਿੱਤ ਕੇ ਪੰਜਾਬ ਅਸੈਂਬਲੀ ਵਿਚ ਜਾਂਦੇ ਤੇ ਅਗਾਂਹ ਆਪਣੇ ਮੈਂਬਰ ਸੰਵਿਧਾਨਕ ਸਭਾ ਵਿਚ ਭੇਜ ਸਕਦੇ। ਪੰਜਾਬ ਵਿਚੋਂ ਕੋਈ ਵੀ ਮੈਂਬਰ ਦਲਿਤਾਂ ਦੇ ਨੁਮਾਇੰਦੇ ਵਜੋਂ ਸ਼ਾਮਲ ਨਾ ਹੋ ਸਕਿਆ, ਜਦਕਿ ਬਾਕੀ ਪ੍ਰਾਂਤਾਂ ਵਿਚੋਂ ਮੈਂਬਰ ਸ਼ਾਮਲ ਹੋਏ। ਏਸੇ ਸਮਝੌਤੇ ਦੇ ਆਧਾਰ 'ਤੇ ਡਾ. ਅੰਬੇਦਕਰ ਖੁਦ ਬੰਗਾਲ 'ਚੋਂ ਨਾਮਜ਼ਦ ਹੋ ਕੇ ਸੰਵਿਧਾਨਕ ਸਭਾ ਵਿਚ ਪਹੁੰਚੇ। ਯੋਗਿੰਦਰ ਨਾਥ ਮੰਡਲ ਦੀ ਵੋਟ ਨਾਲ ਹੀ ਉਹ ਅਜਿਹਾ ਕਰ ਸਕੇ ਸਨ। ਯੋਗਿੰਦਰ ਨਾਥ ਮੰਡਲ ਬੰਗਾਲ ਦੀ ਸਰਕਾਰ ਵਿਚ ਮੰਤਰੀ ਇਸ ਚੋਣ ਸਮਝੌਤੇ ਦੇ ਸਿੱਟੇ ਵਜੋਂ ਹੀ ਬਣੇ ਸਨ। ਜਦ ਮੁਸਲਿਮ ਲੀਗ ਨੇ ਸਿੱਧੀ ਕਾਰਵਾਈ ਕਰਕੇ ਪਾਕਿਸਤਾਨ ਦੇ ਹੱਕ ਵਿਚ ਆਵਾਜ਼ ਬੁਲੰਦ ਕਰ ਦਿੱਤੀ ਸੀ ਤਾਂ ਰਾਜਨੀਤਕ ਸਮੀਕਰਨ ਬਦਲ ਚੁੱਕੇ ਸਨ।

ਦੂਸਰਾ, ਉਪਰੋਕਤ ਅੰਕਤ ਪੱਤਰ ਵਿਚ ਇਹ ਕਿਤੇ ਨਹੀਂ ਲਿਖਿਆ ਗਿਆ ਕਿ ਸਰਬ ਭਾਰਤੀ ਸ਼ਡੀਊਲਡ ਕਾਸਟ ਫੈਡਰੇਸ਼ਨ ਨੇ ਚੋਣ ਸਮਝੌਤਾ ਪਾਕਿਸਤਾਨ ਦੀ ਮੰਗ ਕਰਨ ਲਈ ਕੀਤਾ ਸੀ। ਲੇਖਕ ਨੂੰ ਉਸ ਸਮੇਂ ਦੀ ਰਾਜਨੀਤੀ ਦਾ ਅਧਿਐਨ ਕਰਨਾ ਚਾਹੀਦਾ ਹੈ ਅਤੇ ਡਾ. ਅੰਬੇਦਕਰ ਦੀ ਪੁਸਤਕ 'Pakistan or Partion of India' ਦਾ ਡੂੰਘਾ ਅਧਿਐਨ ਕਰਨ ਦੀ ਸਖਤ ਜ਼ਰੂਰਤ ਹੈ।

ਇਸ ਪੁਸਤਕ ਵਿਚ ਆਦਿ ਧਰਮ ਲਹਿਰ ਬਾਰੇ ਕਾਫੀ ਵਿਸਥਾਰਪੂਰਵਕ ਜਾਣਕਾਰੀ ਦਿੱਤੀ ਗਈ ਹੈ। ਇਹ ਲਹਿਰ ਵਾਕਿਆ ਹੀ ਇਸ ਖੇਤਰ ਵਿਚ ਦਲਿਤਾਂ ਦੀ ਪਹਿਲੀ ਸੁਤੰਤਰ ਰਾਜਨੀਤਕ ਤੇ ਧਾਰਮਿਕ ਲਹਿਰ ਸੀ ਜਿਸਦਾ ਪ੍ਰਭਾਵ ਅਜੇ ਵੀ ਕਾਇਮ ਹੈ ਤੇ ਰਹੇਗਾ ਵੀ। ਲੇਕਿਨ ਬਾਬੂ ਮੰਗੂ ਰਾਮ ਦੀ ਸਮੁੱਚੀ ਭੂਮਿਕਾ ਨੂੰ ਉਸਦੇ ਮੁਕੰਮਲ ਜੀਵਨ ਸਫਰ ਤੋਂ ਅਲੱਗ ਕਰਕੇ ਨਹੀਂ ਪਰਖਿਆ ਜਾ ਸਕਦਾ। ਉਹ ਦੇਸ਼ ਭਗਤਾਂ ਦੀ ਗ਼ਦਰ ਲਹਿਰ ਦੇ ਸਾਥੀ ਰਹੇ। ਇਹ ਮਾਣ ਵਾਲੀ ਗੱਲ ਹੈ। ਬਾਅਦ ਵਿਚ ਉਹਨਾਂ ਆਦਿ ਧਰਮ ਲਹਿਰ ਸ਼ੁਰੂ ਕਰਕੇ ਪੰਜਾਬ ਦੀਆਂ ਦੱਬੀਆਂ-ਕੁਚਲੀਆਂ ਜਾਤੀਆਂ ਨੂੰ ਇਕ ਵੱਖਰੀ ਸਭਿਆਚਾਰਕ-ਰਾਜਨੀਤਕ ਪਛਾਣ ਦਿੱਤੀ, ਇਹ ਵੀ ਉਨੀ ਹੀ ਮਾਣ ਦੀ ਗੱਲ ਹੈ। ਸਗੋਂ ਕਈ ਮਸਲਿਆਂ ਵਿਚ ਉਸ ਤੋਂ ਵੀ ਮਹੱਤਵਪੂਰਨ ਗੱਲ ਹੈ। ਲੇਕਿਨ ਇਹ ਵੀ ਕੌੜਾ ਸੱਚ ਹੈ ਕਿ ਅਖੀਰ ਵਿਚ ਉਹ ਕਾਂਗਰਸ ਪਾਰਟੀ ਦੀ ਰਾਜਨੀਤੀ ਭਾਵ ਗਾਂਧੀਵਾਦ ਦੀ ਸ਼ਰਣ ਵਿਚ ਚਲੇ ਗਏ। ਦਲਿਤਾਂ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਡਾ. ਅੰਬੇਦਕਰ ਨੇ ਆਪਣੀ ਬਹੁਤ ਸ਼ਕਤੀ ਗਾਂਧੀਵਾਦ ਨਾਲ ਸੰਘਰਸ਼ ਕਰਨ 'ਚ ਹੀ ਬਿਤਾਈ। ਅੱਜ ਜੋ ਦਲਿਤਾਂ ਦੀ ਪ੍ਰਾਪਤੀ ਹੈ ਉਹ ਇਸੇ ਸੰਘਰਸ਼ ਦਾ ਸਿੱਟਾ ਹੈ। ਮੈਨੂੰ ਜਾਪਦਾ ਹੈ ਕਿ ਬਲਬੀਰ ਮਾਧੋਪੁਰੀ ਵੀ ਬਾਬੂ ਮੰਗੂ ਰਾਮ ਦੇ ਕਦਮਾਂ

'ਤੇ ਹੀ ਚੱਲ ਰਿਹਾ ਹੈ। ਗਾਂਧੀਵਾਦ ਦੀ ਸ਼ਰਣ ਵਿਚ ਜਾਣ ਦਾ ਮਤਲਬ ਹੈ ਦਲਿਤਾਂ ਵੱਲੋਂ ਆਪਣੀ ਵੱਖਰੀ ਸਭਿਆਚਾਰਕ ਤੇ ਰਾਜਨੀਤਕ ਪਛਾਣ ਖਤਮ ਕਰ ਦੇਣਾ, ਜਿਸਦੀ ਸ਼ੁਰੂਆਤ ਬਾਬੂ ਮੰਗੂ ਰਾਮ ਨੇ ਹੀ ਕੀਤੀ ਸੀ। ਇਹ ਉਹਨਾਂ ਦਾ ਆਪਾ-ਵਿਰੋਧੀ ਕਦਮ ਸੀ।

ਇਸ ਅੰਕ ਦੀ ਸੰਪਾਦਕੀ ਦੇ ਇਹ ਸ਼ਬਦ "ਇੰਝ ਹੀ ਦਲਿਤ ਚੇਤਨਾ ਦੇ ਪ੍ਰਗਟ ਤੌਰ 'ਤੇ ਸ਼ੁਭ ਵਰਤਾਰੇ ਦਾ ਭੁਲਾਂਦਰੇ ਵਾਲਾ ਰੂਪ ਸਿਰਜਕੇ ਕਾਫ਼ੀ ਕੁਝ ਅਜਿਹਾ ਕੀਤਾ ਜਾ ਸਕਦਾ ਹੈ ਜੋ ਅੰਤਮ ਰੂਪ ਵਿਚ ਵਿਆਪਕ ਜਨ-ਸਮੂਹ ਦੇ ਹਿਤ ਵਿਚ ਨਾ ਹੋਵੇ।" ਇਹ ਸ਼ਬਦ ਸੰਪਾਦਕ ਦੇ ਮਨ ਦਾ ਪਰਤਾਵਾ ਮਾਤਰ ਹਨ। ਇਹ ਦਲਿਤ ਲਹਿਰ ਦੇ ਇਤਿਹਾਸਕ ਸੱਚ ਨਾਲ ਮੇਲ ਨਹੀਂ ਖਾਂਦੇ। ਦਲਿਤ ਹੀ ਇਕ ਅਜਿਹਾ ਸਮਾਜਕ ਜਨ-ਸਮੂਹ ਹੈ ਜੋ ਆਪਣੇ ਇਤਿਹਾਸ ਵਿਚ ਕਦੇ ਵੀ ਫਿਰਕਾਪ੍ਰਸਤ ਨਹੀਂ ਰਿਹਾ, ਬਾਵਜੂਦ ਇਸਦੇ ਕਿ ਭਾਰਤੀ ਸਮਾਜ ਦੇ ਦਵਿੱਜ ਲੋਕਾਂ ਨੇ ਉਹਨਾਂ ਉੱਤੇ ਅਨੇਕਾਂ ਤਰ੍ਹਾਂ ਦੇ ਅੱਤਿਆਚਾਰ ਕੀਤੇ ਅਤੇ ਕਰਦੇ ਹਨ। ਹਿੰਦੂ ਹਮੇਸ਼ਾ ਮੁਸਲਮਾਨਾਂ ਨਾਲ ਲੜਦੇ ਰਹੇ ਤੇ ਮੁਸਲਮਾਨ ਹਿੰਦੂਆਂ ਨਾਲ। ਇਹ ਵਰਤਾਰਾ ਅਜੇ ਵੀ ਜਾਰੀ ਹੈ। ਸਿੱਖਾਂ, ਮੁਸਲਮਾਨਾਂ ਦਾ ਆਪਸੀ ਵਿਰੋਧ, ਕਤਲੇਆਮ ਤੇ ਲੁੱਟਮਾਰ ਇਤਿਹਾਸਕ ਸੱਚ ਹੈ। ਸਿੱਖਾਂ ਅਤੇ ਹਿੰਦੂਆਂ ਵਿਚਕਾਰ ਵੀ ਸਭਿਆਚਾਰਕ ਵਿਰੋਧ ਕਾਇਮ ਹੈ। ਉਂਝ ਭਾਵੇਂ ਪੰਜਾਬੀਅਤ ਦੇ ਨਾਮ 'ਤੇ ਕੁਝ ਵੀ ਕਿਹਾ ਜਾਂ ਲਿਖਿਆ ਜਾਵੇ। ਪੰਜਾਬੀਅਤ ਇਕ ਮੁਖੌਟਾ ਹੈ। ਜਿੰਨਾ ਤਸ਼ੱਦਦ ਪਹਿਲੇ ਪੰਜਾਬ ਤੇ ਇਸ ਖਿੱਤੇ ਵਿਚ ਦਲਿਤਾਂ ਉੱਤੇ ਹੋਇਆ ਉਸ ਦੀਆਂ ਮਿਸਾਲਾਂ ਅਨੇਕ ਹਨ। ਹੁਣ ਵੀ ਪੰਜਾਬ ਵਿਚ ਪੰਜਾਬੀਅਤ ਦੇ ਨਾਂ ਹੇਠ ਦਲਿਤਾਂ ਵਿਰੁੱਧ ਸਮਾਜਕ ਬਾਈਕਾਟ ਹੁੰਦੇ ਹਨ, ਉਹਨਾਂ ਦੀਆਂ ਔਰਤਾਂ ਵਿਰੁੱਧ ਰੇਪ ਹੁੰਦੇ ਹਨ ਤੇ ਉਹਨਾਂ ਨੂੰ ਨੰਗਿਆਂ ਕਰਕੇ ਪਿੰਡਾਂ ਵਿਚ ਘੁਮਾਇਆ ਜਾਂਦਾ ਹੈ। ਅੰਤਰਜਾਤੀ ਵਿਆਹ ਕਰਾਉਣ ਵਾਲੇ ਦਲਿਤ ਨੌਜਵਾਨਾਂ ਦਾ ਸ਼ਰ੍ਹੇ ਆਮ ਜਾਤ ਮਰਿਆਦਾ ਦੀ ਆੜ ਵਿਚ ਕਤਲੇਆਮ ਕੀਤਾ ਜਾਂਦਾ ਹੈ। ਮਾਝੇ ਅਤੇ ਮਾਲਵੇ ਦੇ ਇਲਾਕੇ ਵਿਚ ਇਹ ਵਰਤਾਰੇ ਆਮ ਹੁੰਦੇ ਹਨ। ਅਖਬਾਰਾਂ ਵਿਚ ਇਸ ਤਰ੍ਹਾਂ ਦੀਆਂ ਖਬਰਾਂ ਆਮ ਪੜ੍ਹਨ ਨੂੰ ਮਿਲਦੀਆਂ ਹਨ। ਅਜਿਹੀ ਹਿੰਸਾ ਦਾ ਸ਼ਿਕਾਰ ਮਜ਼ਹਬੀ ਔਰਤਾਂ ਗਿਣਤੀ ਵਿਚ ਜ਼ਿਆਦਾ ਹੁੰਦੀਆਂ ਹਨ ਅਤੇ ਉਹਨਾਂ 'ਤੇ ਤਸ਼ੱਦਦ ਕਰਨ ਵਾਲੇ ਵੀ ਸਿੱਖੀ ਵਿਚ ਵਿਸ਼ਵਾਸ ਰੱਖਦੇ ਹਨ। ਹੋਰ ਵੀ ਕਈ ਤਰ੍ਹਾਂ ਦੇ ਆਰਥਿਕ ਜ਼ੁਲਮ ਦਲਿਤ ਮਜ਼ਦੂਰਾਂ ਵਿਰੁੱਧ ਕੀਤੇ ਜਾਂਦੇ ਹਨ। ਲੇਕਿਨ ਪੰਜਾਬੀਅਤ ਮਾਨਸਿਕਤਾ ਦੇ ਅਲਮਬਰਦਾਰ ਕਦੇ ਦਲਿਤਾਂ ਦੇ ਹੱਕ ਵਿਚ ਨਹੀਂ ਬੋਲੇ। ਇਸ ਦੇ ਨਾਲ ਇਹ ਮੁੱਦਾ ਵੀ ਵਿਚਾਰਨ ਵਾਲਾ ਹੈ ਕਿ ਕੀ ਵਰਗ ਸੰਘਰਸ਼ ਤੇ ਪੰਜਾਬੀਅਤ ਇਕ ਦੂਜੇ ਦੇ ਪੂਰਕ ਹਨ?

ਦਲਿਤ ਤ੍ਰਾਸਦੀ ਦੀ ਜਿਸ ਵਿਵਸਥਾ ਦਾ ਸ਼ਿਕਾਰ ਹਨ (ਜਾਤ-ਪਾਤ ਤੇ ਛੂਆ ਛੂਤ), ਇਹ ਉਹਨਾਂ ਦੀ ਆਪਣੀ ਸਿਰਜੀ ਹੋਈ ਨਹੀਂ ਹੈ। ਇਸ ਲਈ ਜੇ ਉਹ ਇਸ ਵਿਵਸਥਾ ਦੇ ਵਿਰੁੱਧ ਖੜ੍ਹੇ ਹੁੰਦੇ ਹਨ ਤੇ ਇਸਦੇ ਸਿੱਟੇ ਵਜੋਂ ਕੋਈ ਹਿੰਸਕ ਵਰਤਾਰਾ ਵਾਪਰਦਾ ਹੈ ਤਾਂ ਇਸ ਲਈ ਉਹਨਾਂ ਨੂੰ ਇਕੱਲਿਆਂ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ। ਵੱਡੀ ਜ਼ਿੰਮੇਵਾਰੀ ਸਮਾਜ ਦੀਆਂ ਉਹਨਾਂ ਧਿਰਾਂ ਦੀ ਹੈ ਜਿਹੜੇ ਛੂਆ-ਛੂਤ ਤੇ ਜਾਤ-ਪਾਤ ਨੂੰ ਬਰਕਰਾਰ ਰੱਖ ਰਹੇ ਹਨ। ਜੇ ਉੱਚੀ ਜਾਤ ਵਾਲੇ ਛੂਆ-ਛੂਤ ਕਰਨ ਤੋਂ ਨਹੀਂ ਹਟਦੇ ਤਾਂ ਦਲਿਤ ਇਕੱਲੇ ਇਸ ਸਮੱਸਿਆ ਨੂੰ ਦੂਰ ਨਹੀਂ ਕਰ ਸਕਦੇ। ਜੇ ਉਹ ਹਿੰਸਕ ਹੋਣਗੇ ਤਾਂ ਕਸੂਰ ਕਿਸਦਾ ਹੋਵੇਗਾ?

ਦਲਿਤ ਸਭਿਆਚਾਰਕ ਅਤੇ ਧਾਰਮਿਕ ਵਿਰਸੇ ਉੱਤੇ ਝਾਤ ਮਾਰਨ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਹਮੇਸ਼ਾ ਸੈਕੂਲਰ ਰਿਹਾ ਹੈ। ਤਥਾਗਤ ਬੁੱਧ ਮਹਾਤਮਾ ਫੂਲੇ ਤੇ ਡਾ. ਅੰਬੇਦਕਰ ਕਦੇ ਵੀ ਹਿੰਸਕ ਵਿਚਾਰਵਾਨ ਤੇ ਸਾਹਿਤਕਾਰ ਨਹੀਂ ਬਣੇ। ਅੰਬੇਦਕਰ ਨੇ ਹਿੰਸਾ ਦਾ ਸਹਾਰਾ ਸਿਰਫ ਹਿੰਦੂ ਸਮਾਜ ਨੂੰ ਇਸ ਸਮੱਸਿਆ ਪ੍ਰਤੀ ਹਲੂਣਾ ਦੇਣ ਤੇ ਆਪਣੇ ਸਿਵਲ ਹੱਕਾਂ ਦੀ ਪ੍ਰਾਪਤੀ ਲਈ ਹੀ ਲਿਆ ਸੀ। ਉਹਨਾਂ ਦੀ ਸਿੱਖਿਆ ਹੈ "ਕਿਸੇ ਨੂੰ ਮਾਰਨ ਦੀ ਇੱਛਾ ਨਾ ਰੱਖੋ, ਲੋੜ ਪਵੇ ਤੇ ਮਾਰੋ" (There should not be a will to kill, kill if need be) ਨਿਰਗੁਣ ਸੰਤਾਂ ਨੇ ਵੀ ਹਿੰਸਾ ਦਾ ਸਹਾਰਾ ਲੈਣ ਦੀ ਕੋਈ ਸਿੱਖਿਆ ਨਹੀਂ ਦਿੱਤੀ। ਹਿੰਸਾ ਜੋ ਦਲਿਤਾਂ ਦੇ ਨਾਮ ਲਾਈ ਜਾ ਰਹੀ ਹੈ



ਉਸ ਲਈ ਉਹ ਸਿੱਧੇ ਤੌਰ 'ਤੇ ਜ਼ਿੰਮੇਵਾਰ ਨਹੀਂ ਹਨ। ਇਸ ਵਿਰਸੇ ਨੂੰ ਮੁਸਲਿਮ ਧਾਰਮਿਕ ਦਹਿਸ਼ਤਗਰਦੀ ਦੇ ਇਸਲਾਮੀ ਵਿਰਸੇ ਦੇ ਨਾਲ ਨਹੀਂ ਜੋੜਿਆ ਜਾ ਸਕਦਾ।

ਜਿੱਥੋਂ ਤਕ ਜਾਤ-ਪਾਤ ਦੇ ਆਧਾਰ 'ਤੇ ਸਾਹਿਤ ਦੇ ਖੇਤਰ ਵਿਚ ਵੰਡੀਆਂ ਪਾਉਣ ਦਾ ਆਪ ਨੇ ਤੌਖਲਾ ਪ੍ਰਗਟਾਇਆ ਹੈ, ਆਪ ਦੀ ਚਿੰਤਾ ਸਹੀ ਜਾਪਦੀ ਹੈ। ਪਰ ਕੀ ਇਹ ਯਕੀਨਨ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਸਾਹਿਤਕਾਰਾਂ ਵਿਚ ਜਾਤ-ਪਾਤ ਦੇ ਆਧਾਰ 'ਤੇ ਪਹਿਲਾਂ ਕੋਈ ਵੰਡ ਨਹੀਂ ਹੈ? ਮੈਂ ਮਿਸਾਲਾਂ ਦੇ ਸਕਦਾ ਹਾਂ ਕਿ ਕਈ ਪ੍ਰਗਤੀਵਾਦੀ ਕਹਾਉਂਦੇ ਸਾਹਿਤਕਾਰ ਐਂਟੀ ਰੀਜ਼ਰਵੇਸ਼ਨ ਲਹਿਰ ਵਿਚ ਸ਼ਾਮਲ ਰਹੇ ਹਨ। ਪੰਜਾਬ ਆਰਥਿਕ ਤੌਰ 'ਤੇ ਬੜਾ ਵਿਸ਼ਾਲ ਸੂਬਾ ਹੈ। ਜੇ ਸਾਰੇ ਪੰਜਾਬੀ ਜਾਤ-ਪਾਤ ਤੇ ਛੂਆ-ਛੂਤ ਵਿਚ ਵਿਸ਼ਵਾਸ ਕਰਨਾ ਛੱਡ ਦਿੰਦੇ ਤਾਂ ਇਹ ਸਮੱਸਿਆ ਕਾਫੀ ਹੱਦ ਤਕ ਹੱਲ ਹੋ ਗਈ ਹੁੰਦੀ। ਚੰਗਾ ਹੋਵੇ ਜੇ ਪੰਜਾਬੀ ਸਾਹਿਤਕਾਰ ਤੇ ਚਿੰਤਕ ਰਲ ਕੇ ਇਸ ਪਾਸੇ ਵੱਲ ਸਿਰਜਣ ਪ੍ਰਕਿਰਿਆ ਦਾ ਰੁੱਖ ਕਰਨ। ਪ੍ਰਗਤੀਵਾਦੀ ਜਾਂ ਪੰਜਾਬੀਅਤ ਦੇ ਲੇਬਲਾਂ ਨਾਲ ਹਕੀਕੀ ਤੌਰ 'ਤੇ ਕੁਝ ਵੀ ਬਦਲਣ ਵਾਲਾ ਨਹੀਂ ਹੈ।

ਦਲਿਤਾਂ ਨੂੰ ਕਈ ਸਾਹਿਤਕਾਰ ਤੇ ਰਾਜਨੀਤਕ ਸ਼ਕਤੀਆਂ ਹਿੰਸਾ ਲਈ ਪ੍ਰੇਰਤ ਕਰ ਰਹੀਆਂ ਹਨ। ਇਹ ਵੀ ਧਿਆਨ ਵਿਚ ਰੱਖਿਆ ਜਾਵੇ। ਦਲਿਤ ਸਾਹਿਤਕਾਰਾਂ ਤੇ ਚਿੰਤਕਾਂ ਨੂੰ ਸੱਚੀ-ਮੁੱਚੀ ਹੀ ਸੋਸ਼ਲ ਲੋਕਤੰਤਰ ਤੇ ਸਮਾਜਵਾਦੀ ਵਿਵਸਥਾ ਸਥਾਪਤ ਕਰਨ ਵੱਲ ਸੇਧਿਤ ਹੋਣ ਦੀ ਲੋੜ ਹੈ। ਇਸ ਮੁੱਦੇ 'ਤੇ ਆਪ ਨਾਲ ਸਹਿਮਤ ਹਾਂ।

ਸੁਰਜੀਤ ਹਾਂਸ ਹੁਰਾਂ ਪਾਸ ਗਿਆਨ ਦਾ ਭੰਡਾਰ ਹੈ। ਗਲੋਬਲਾਈਜ਼ੇਸ਼ਨ ਬਾਰੇ ਉਹਨਾਂ ਦਾ ਲੇਖ ਇਸ ਅੰਕ ਦੀ ਪ੍ਰਾਪਤੀ ਹੈ। **-ਗਿਆਨ ਸਿੰਘ ਬੱਲ, ਨੀਊ ਜੀ. ਟੀ. ਬੀ. ਨਗਰ, ਜਲੰਧਰ**

ਸਿਰਜਣਾ-159 ਦਾ ਸੰਪਾਦਕੀ ਵੀ ਪਸੰਦ ਆਇਆ। ਪਰੰਤੂ ਅਸਲ ਗੱਲ ਮੈਂ ਵਰਿਆਮ ਸੰਧੂ ਦੀ ਕਹਾਣੀ 'ਜਮਰੌਦ' ਦੀ ਕਰਨੀ ਹੈ। ਪਰਚੇ ਦੇ ਛਿਆਲੀ ਪੰਨਿਆਂ ਵਿਚ ਫੈਲੀ ਇਹ ਕਹਾਣੀ ਪੰਜਾਬੀ ਸਾਹਿਤ ਵਿਚ ਕਹਾਣੀ ਵਿਧਾ ਦੀਆਂ ਪੂਰਵ-ਨਿਸ਼ਚਤ ਧਾਰਨਾਵਾਂ ਨੂੰ ਭੰਗ ਕਰਦੀ, ਕਮਾਲ ਦੀ ਕਹਾਣੀ ਹੈ। ਇਹ ਬਹੁ-ਪਰਤੀ ਨਹੀਂ, ਅਨੇਕ ਪਰਤੀ ਕਹਾਣੀ ਹੈ। ਪੰਜਾਬ ਦੇ ਪਿਛਲੇ ਲਗਪਗ ਦੋ ਸੌ ਸਾਲ ਦੇ ਸ਼ਾਨ-ਮੱਤੇ ਇਤਿਹਾਸ ਦੇ ਹਵਾਲਿਆਂ ਅਤੇ ਵੇਰਵਿਆਂ ਨੂੰ ਸਮਕਾਲੀ ਯਥਾਰਥ ਨਾਲ ਜੋੜਕੇ ਕਹਾਣੀ ਦੀ ਵਿਧਾ ਦਾ ਮਾਧਿਅਮ ਬਣਾਉਣਾ ਖ਼ਾਲਾ ਜੀ ਦਾ ਵਾੜਾ ਨਹੀਂ। ਇਹ ਸੰਧੂ ਦੀ ਪ੍ਰਤਿਭਾ ਦਾ ਚਮਤਕਾਰ ਹੀ ਹੈ ਕਿ ਕਹਾਣੀ ਦੇ ਅਨੇਕਾਂ ਪਾਸਾਰ ਪਾਠਕਾਂ ਦੀ ਉਤਸੁਕਤਾ ਅਤੇ ਕਹਾਣੀ ਦੀ ਰੋਚਕਤਾ ਵਿਚ ਕਿਤੇ ਵੀ ਬਾਧਕ ਨਹੀਂ ਬਣਦੇ। ਵਰਿਆਮ ਸੰਧੂ ਆਰਥਿਕਤਾ/ਸਮਾਜਕਤਾ ਉੱਪਰ ਆਧਾਰਤ ਆਪਣੇ ਪਾਤਰਾਂ ਦੀ ਮਾਨਸਿਕਤਾ ਵਿਚ ਡੂੰਘੇ ਉਤਰਨ ਦੀ ਸ਼ਕਤੀ ਵੀ ਰਖਦਾ ਹੈ। ਇਸ ਕਹਾਣੀ ਵਿਚੋਂ ਪੰਜਾਬੀ ਸ਼ਬਦਾਵਲੀ ਦੀ ਪ੍ਰਗਟਾਮਈ ਸ਼ਕਤੀ ਅਤੇ ਸੰਚਾਰਮੁਖੀ ਸਮਰੱਥਾ ਦਾ ਵੀ ਗਿਆਨ ਹੁੰਦਾ ਹੈ। ਇਸ ਵਿਚ ਚੋਖੇ ਅਜਿਹੇ ਸ਼ਬਦ ਹਨ ਜਿਹੜੇ ਅੱਜ ਤਕ ਸਾਡੇ ਵਿਸ਼ਵ ਵਿਦਿਆਲਿਆਂ ਵੱਲੋਂ ਪ੍ਰਕਾਸ਼ਤ ਸ਼ਬਦ-ਕੋਸ਼ਾਂ ਦਾ ਵੀ ਅੰਗ ਨਹੀਂ ਬਣ ਸਕੇ। ਇਸ ਕਹਾਣੀ ਦਾ ਅਧਿਐਨ, ਮੰਥਨ ਅਤੇ ਨਿਰਣਾ ਕਰਨ ਲਈ ਸਮੀਖਿਆਕਾਰਾਂ ਨੂੰ ਆਪਣੇ ਪੂਰਵ-ਨਿਰਧਾਰਤ ਮਾਨਦੰਡ ਅਵੱਸ਼ ਬਦਲਨੇ ਪੈਣਗੇ। **-ਗੁਰਨਾਮ ਢਿੱਲੋਂ, ਪੋਰਟਸਮਥ, ਯੂ. ਕੇ.**

ਬੜੇ ਚਿਰ ਤੋਂ 'ਸਿਰਜਣਾ' ਦਾ ਨਾਂ ਤਾਂ ਸੁਣਿਆ ਹੋਇਆ ਸੀ ਪਰ ਇਸ ਦੇ ਦਰਸ਼ਨ ਇਸ ਵਾਰੀ ਦੀ ਜਨਵਰੀ ਵਿਚ ਜਲੰਧਰ ਦੀ ਯਾਤਰਾ ਸਮੇਂ, ਦੇਸ਼ ਭਗਤ ਯਾਦਗਾਰ ਹਾਲ ਵਿਚਲੇ ਸ. ਕੇਸਰ ਸਿੰਘ ਜੀ ਤੋਂ ਹੀ ਹੋਏ।

ਸੰਪਾਦਕੀ ਤੇ ਕੁਝ ਹੋਰ ਮੈਟਰ ਵੀ ਢੁਕਵਾਂ ਤੇ ਫਬਵਾਂ ਸੀ ਪਰ ਕਹਾਣੀ 'ਜਮਰੌਦ' ਪੜ੍ਹਦਿਆਂ ਤਾਂ ਇਕ ਤੋਂ ਵੱਧ ਵਾਰ ਮੇਰਾ ਵੀ ਰੋਣ ਨਿਕਲ ਗਿਆ। ਆਪਣੀ ਹਰੇਕ ਕਹਾਣੀ ਵਿਚ ਸੰਧੂ ਸਦਾ ਹੀ ਕੋਈ ਅਜਿਹਾ ਮਾਰਮਿਕ ਵਿਸ਼ਾ ਛੋਹਦਾ ਹੈ ਕਿ ਪਾਠਕ ਕਹਾਣੀ ਨੂੰ ਪੂਰਾ ਕੀਤਿਆਂ

ਬਿਨਾਂ ਨਹੀ ਰੁਕ ਸਕਦਾ। ਜਲੰਧਰੋਂ ਬੱਸ ਵਿਚ ਬੈਠਣ ਸਾਰ ਹੀ ਮੈਂ ਕਹਾਣੀ ਸ਼ੁਰੂ ਕਰ ਲਈ ਤੇ ਅੰਮ੍ਰਿਤਸਰ ਤਕ ਪੜ੍ਹਦਾ ਹੀ ਆਇਆ। ਰਾਤ ਨੂੰ ਕਹਾਣੀ ਮੁਕਾ ਕੇ ਹੀ ਸੁੱਤਾ ਤੇ ਸੁਪਨੇ ਵੀ ਰਾਤੀਂ ਏਸੇ ਕਹਾਣੀ ਦੇ ਹੀ ਆਉਂਦੇ ਰਹੇ। ਵਰਿਆਮ ਸਿੰਘ ਸੰਧੂ ਨੇ ਆਪਣੀ ਕਹਾਣੀ ਵਿਚ, ਪੁਰਾਣੇ ਕੁਰਬਾਨੀ ਵਾਲੇ ਜੁਝਾਰੂ ਇਤਿਹਾਸ ਦੇ ਵਾਕਿਆਤ ਨੂੰ ਲੈ ਕੇ, ਵਰਤਮਾਨ ਨਾਲ ਉਸ ਦੀ ਲੜੀ ਨੂੰ ਇਉਂ ਜੋੜਿਆ ਹੈ ਕਿ ਕਹਾਣੀ, ਕਹਾਣੀ ਕਲਾ ਦਾ ਉਚਤਮ ਰੂਪ ਹੋ ਨਿੱਬੜੀ ਹੈ। ਇਕ ਵਾਰੀ ਸ਼ੁਰੂ ਕਰ ਲਵੇ ਤਾਂ ਪਾਠਕ ਨੂੰ ਕਹਾਣੀ ਪੂਰੀ ਕੀਤਿਆਂ ਬਿਨਾਂ ਚੈਨ ਨਹੀ ਆਉਂਦਾ ਤੇ ਪਾਠਕ ਦੀ ਸੁਰਤੀ ਕਹਾਣੀ ਦੇ ਅੰਤ ਤਕ ਉਸ ਵਿਚ ਖੁਭੀ ਹੀ ਰਹਿੰਦੀ ਹੈ।

ਪਤਾ ਨਹੀਂ ਆਪਣੇ ਇਲਾਕੇ ਦੀ ਬੋਲੀ ਤੇ ਸੋਚ ਦਾ ਪ੍ਰਭਾਵ ਹੈ ਜਾਂ ਕਿ ਵਾਕ ਬਣਤਰ ਜਾਂ ਵਿਚਾਰਾਂ ਆਦਿ ਦੀ ਕੋਈ ਸਾਂਝ ਹੈ, ਵਰਿਆਮ ਸਿੰਘ ਸੰਧੂ ਦੀ ਤਕਰੀਬਨ ਹਰੇਕ ਕਹਾਣੀ ਵਿਚੋਂ ਮੈਨੂੰ ਆਪਣੇ ਹੀ ਵਿਚਾਰਾਂ ਦਾ ਝੌਲ਼ਾ ਜਿਹਾ ਪੈਂਦਾ ਹੈ। ਇਸ ਕਰਕੇ ਹੀ ਸ਼ਾਇਦ ਮੈ ਉਸ ਦੀ ਕਹਾਣੀ ਵਿਚ ਬਹੁਤ ਖੁਭ ਜਾਂਦਾ ਹਾਂ। ਇਹ ਵੀ ਸਿਆਣੇ ਆਖਦੇ ਨੇ:

*ਹੈਂ ਔਰ ਭੀ ਦੁਨੀਆ ਮੇਂ ਸੁਖ਼ਨਵਰ ਬਹੁਤ ਅੱਛੇ*
*ਕਹਿਤੇ ਹੈਂ ਕਿ ਗ਼ਾਲਬ ਕਾ ਹੈ ਅੰਦਾਜ਼-ਏ-ਬਿਆਂ ਔਰ*

ਕਹਾਣੀਕਾਰ ਤਾਂ ਸਾਹਿਤ ਸੰਸਾਰ ਵਿਚ ਬਹੁਤ ਹਨ; ਕੀਹਦਾ ਕੀਹਦਾ ਜ਼ਿਕਰ ਕੀਤਾ ਜਾਵੇ! ਹਰੇਕ ਸਾਹਿਤਕਾਰ, ਰੱਬੋਂ ਬਖ਼ਸ਼ੀ ਕਲਾ ਅਤੇ ਆਪਣੀ ਮਿਹਨਤ ਸਦਕਾ, ਉੱਚ ਪਾਏ ਦੀ ਰਚਨਾ ਹੀ ਕਰਦਾ ਹੈ; ਪਰ ਸੰਧੂ ਦੀ ਤਰ-ਜ਼-ਏ ਬਿਆਨੀ ਵਿਚੋਂ ਮਿੱਟੀ ਦੀ ਸਾਂਝ ਦਾ ਭੁਲੇਖਾ ਪੈਂਦਾ ਹੋਣ ਕਰਕੇ, ਉਸ ਵਿਚ ਆਖੀ ਗਈ ਗੱਲ ਕੁਝ ਵੱਧ ਨੇੜੇ ਦੀ ਪ੍ਰਤੀਤ ਹੁੰਦੀ ਜਾਪਦੀ ਹੈ।

**-ਸੰਤੋਖ ਸਿੰਘ, ਸਿਡਨੀ, ਆਸਟ੍ਰੇਲੀਆ**

ਵਰਿਆਮ ਸੰਧੂ ਨੂੰ ਮੈਂ 1967-68 ਦਾ ਪੜ੍ਹਦਾ ਆ ਰਿਹਾ ਹਾਂ। ਉਹ ਲਿਖਦਾ ਘੱਟ ਹੈ, ਪਰ ਲਿਖਦਾ ਰਚਨਾ ਵਿਚ ਗੁੱਝ ਕੇ ਹੈ। ਉਸ ਦੀਆਂ ਕਹਾਣੀਆਂ ਪੇਂਡੂ ਸੱਚ ਨੂੰ ਪੇਸ਼ ਕਰਨ ਵਾਲੀਆਂ ਹੁੰਦੀਆਂ ਹਨ। ਪਾਠਕ ਨੂੰ ਹਰ ਜਗ੍ਹਾ ਅਤੇ ਹਰ ਘਟਨਾ ਤਕ ਨਾਲ ਨਾਲ ਲੈ ਕੇ ਜਾਣ ਵਾਲੀਆਂ। ਮੈਂ ਉਸ ਦੀ ਇਕ ਕਹਾਣੀ ਬਾਰੇ ਨਹੀਂ ਕਹਿੰਦਾ, ਉਸ ਦੀ ਹਰ ਕਹਾਣੀ ਦੇ ਪਾਤਰ ਸਾਨੂੰ ਪੇਂਡੂ ਜ਼ਿੰਦਗੀ ਵਿਚ ਆਮ ਮਿਲਦੇ ਹਨ। 'ਜਮਰੌਦ' ਵਿਚ ਵਰਿਆਮ ਸੰਧੂ ਨੇ ਅੱਜ ਦੇ ਸੱਚ ਨੂੰ ਫੜਿਆ ਹੈ। ਅੱਜ ਦੀ ਸਾਡੀ ਜ਼ਿੰਦਗੀ ਤਰਸ਼ੰਕੂ ਵਰਗੀ ਹੋ ਗਈ ਹੈ ਜੋ ਸਵਰਗ ਦੀ ਭਾਲ ਵਿਚ ਧਰਤੀ ਵੀ ਗਵਾ ਲੈਂਦਾ ਹੈ। ਅੱਜ ਦੇ ਮਨੁੱਖ ਦੀ ਜ਼ਮੀਰ ਕਿਵੇਂ ਦਿਨੋ ਦਿਨ ਗਰਕਦੀ ਜਾ ਰਹੀ ਹੈ।

ਲਗਪਗ ਇਕ ਸਦੀ ਪਹਿਲਾਂ ਉਹ ਚੜ੍ਹਤ ਸਿੰਘ (ਜੋ ਉਸ ਵਕਤ ਗ਼ੁਲਾਮ ਦੇਸ਼ ਦਾ ਬਾਸ਼ਿੰਦਾ ਸੀ) ਦੇ ਰੂਪ ਵਿਚ ਮਿਸਟਰ ਰੀਡ ਨੂੰ ਲਲਕਾਰਦਾ ਹੈ ਕਿ ਉਹ ਇਕ ਦਿਨ ਜ਼ਰੂਰ ਕਨੇਡਾ ਆਵੇਗਾ, ਰੋਟੀ ਲਈ ਲਿਲ੍ਹਕੜੀਆਂ ਕੱਢਣ ਲਈ ਨਹੀਂ, ਸਗੋਂ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਝਾਕਣ ਲਈ, ਆਪਣੇ ਜਹਾਜ਼ 'ਤੇ ਉਸ ਦੇ ਬਰਾਬਰ ਦੀ ਧਿਰ ਬਣ ਕੇ। ਲਗਪਗ ਅੱਧੀ ਸਦੀ ਬਾਅਦ ਉਹ ਜਰਨੈਲ ਸਿੰਘ ਦੇ ਰੂਪ ਵਿਚ ਗੋਰਿਆਂ ਦੇ ਦੇਸ਼ ਕੰਮ ਕਰਨ ਜਾਂਦਾ ਹੈ ਇਕ ਆਜ਼ਾਦ ਦੇਸ਼ ਦਾ ਬਾਸ਼ਿੰਦਾ ਬਣ ਕੇ। ਪਰ ਇਕ ਅੰਗਰੇਜ਼ (ਜੋ ਭਾਰਤ ਵਿਚ ਇਕ ਪੁਲਸ ਅਫਸਰ ਦੀ ਨੌਕਰੀ ਤੋਂ ਬਾਅਦ ਰਿਟਾਇਰ ਜ਼ਿੰਦਗੀ ਬਿਤਾ ਰਿਹਾ ਹੁੰਦਾ ਹੈ) ਦੀ ਇਕ ਚੋਭਵੀਂ ਗੱਲ ਸੁਣ, ਆਪਣੇ ਦੇਸ਼ ਅੱਧੀ ਰੋਟੀ ਨਾਲ ਗੁਜ਼ਾਰਾ ਕਰਨ ਲਈ ਮੁੜ ਆਉਂਦਾ ਹੈ। ਪਰ ਅੱਜ ਆਜ਼ਾਦੀ ਦੇ ਏਨੇ ਦਹਾਕਿਆਂ ਬਾਅਦ ਅਮਰ ਸਿੰਘ ਦੇ ਰੂਪ ਵਿਚ ਆਪਣੇ ਪੁੱਤਰ ਦੀ ਲਾਸ਼ 'ਤੇ ਸਵਾਰ ਹੋ ਕੇ ਬਦੇਸ਼ਾਂ ਨੂੰ ਦੌੜਦਾ ਹੈ। ਇਹ ਕਿਸ ਤਰ੍ਹਾਂ ਦੀ ਆਜ਼ਾਦੀ ਹੈ? ਜੋ ਆਮ ਆਦਮੀ ਦੇ ਮੇਚ ਹੀ ਨਹੀਂ ਆ ਰਹੀ।

ਏਡਾ ਵੱਡਾ ਪਲਾਟ ਲੈ ਕੇ ਕਹਾਣੀ ਨੂੰ ਖ਼ੂਬਸੂਰਤੀ ਨਾਲ ਤੋੜ ਤਕ ਨਿਭਾਉਣਾ ਵਰਿਆਮ ਸੰਧੂ ਦੀ ਕਲਮ ਦਾ ਹੀ ਕਮਾਲ ਹੈ। ਬਹੁਤ ਬਹੁਤ ਮੁਬਾਰਕ ਵਰਿਆਮ ਸੰਧੂ ਨੂੰ ਅਤੇ ਰਘਬੀਰ ਜੀ ਨੂੰ ਜਿਹਨਾਂ ਕਹਾਣੀ ਛਾਪੀ ਹੈ। **-ਦੇਵਿੰਦਰ ਦੀਦਾਰ, ਸਮਾਧ ਰੋਡ, ਬਟਾਲਾ**

**SIRJANA** Literary Punjabi Quarterly Chandigarh

No. 160 April-June 2011

Registered with the Registrar of Newspapers for India vide R.N. 10215/65